ਰਤਨਾਕਰ ਗ੍ਰੰਥ ਸੀਰੀਜ਼ ਨੰ:੪

# ਅੰਤਿਮ ਸਿੱਖ ਬਾਦਸ਼ਾਹ

ਅਥਵਾ

# ਮਹਾਰਾਜਾ ਦਲੀਪ ਸਿੰਘ

ਪੰਡਤ ਨੰਦ ਕਿਸ਼ੋਰ ਦੇਵ ਸ਼ਰਮਾ ਲਿਖਿਤ "ਪੰਜਾਬ ਹਰਨ
ਔਰ ਦਲੀਪ ਸਿੰਘ" ਨਾਮੇਂ ਹਿੰਦੀ ਪੁਸਤਕ ਦਾ ਅਨੁਵਾਦ

ਅਨੁਵਾਦਕ

ਕੇਸਰੀ ਸਿੰਘ ਮੁਲਤਾਨੀ

ਲਹਿੰਦੀ ਪੰਜਾਬੀ ਦੇ ਪ੍ਰਸਿਧ ਲੇਖਕ
ਤੇ ਅਨੇਕ ਭਾਸ਼ਾਭਿਗਜ

ਪ੍ਰਕਾਸ਼ਕ

ਰਤਨਾਕਰ ਗ੍ਰੰਥ ਭੰਡਾਰ
ਚੌਕ ਮੰਨਾ ਸਿੰਘ ਅਮ੍ਰਿਤਸਰ

ਅਪ੍ਰੈਲ ੧੯੨੩

ਮੁੱਲ ਬੇਜਿਲਦ [redacted]) ਸਣੇ ਜਿਲਦ [redacted]

S 916.

# ਗੁਰਮੁਖੀ ਵਿਚ ਨਵੀਂ ਕਿਤਾਬ

# ਚਾਲਾਕ ਜਾਪਾਨੀ

ਚਾਲਾਕ ਜਾਪਾਨੀ ਦੀ ਅਦਭੁਤ ਚਲਾਕੀ, ਸੁਦੇਸ਼ ਪੇ
ਤੇ ਅਦੁਤੀ ਕੁਰਬਾਨੀ, ਹਰੇਕ ਹਿੰਦੁਸਤਾਨੀ ਦਾ ਮਨ ਮੋਹਸ
ਵਾਲੀ ਤੇ ਹੈਰਾਨ ਕਰਨ ਵਾਲੀ ਹੈ। ਨਾਮ ਨੂੰ ਤਾਂ ਚਾਲ
ਜਾਪਾਨੀ ਹੈ ਪਰ ਅਸਲ ਵਿਚ ਅੰਗ੍ਰੇਜ਼ਾਂ ਤੇ ਅਮ੍ਰੀਕਨਾਂ ਦੀ
ਗੁਝੀਆਂ ਰਾਜਨੀਤਿਕ ਚਾਲਾਂ ਦਾ ਇਕ ਸਚਾ ਫੋਟੋ ਹੈ
ਇਹ ਕੋਈ ਗੰਦਾ ਮੰਦਾ ਤੇ ਆਚਰਣ ਵਿਗਾੜੂ ਨਾਵਲ ਨ
ਅਸੀਂ ਇਹ ਗਲ ਦਾਹਵੇ ਨਾਲ ਆਖ ਸਕਦੇ ਹਾਂ ਕਿ ਇ
ਜੇਸਾ ਉਚੇ ਖਿਆਲਾਂ ਵਾਲਾ, ਇੰਨਾਂ ਵਡਾ, ਇੰਨਾਂ ਸਸ
ਤੇ ਸੁਆਦਲਾ ਪੋਲੀਟੀਕਲ ਨਾਵਲ ਪੰਜਾਬੀ ਵਿਚ ਅ
ਤਕ ਕੋਈ ਨਹੀਂ ਛਪਿਆ। ਨਾਵਲ ਕੀ ਹੈ ? ਰਾਜ
ਜਾਸੂਸੀ, ਇਖਲਾਕੀ ਤੇ ਗਿਆਨਿਕ ਗਲਾਂ ਦਾਂ ਭੰਡਾਰ ਹੈ
ਇਸਤ੍ਰੀ, ਪੁਰਖ, ਬਾਲਕ, ਬ੍ਰਿਧ, ਸਭਨਾਂ ਦੇ ਪੜ੍ਹਨ ਯੋਗ
ਸੁਫੈਦ ਸੁਦੇਸ਼ੀ ਕਾਗਜ਼ ਤੇ ਸਫੇ ੪੨੬ ਹੋਣ ਪਰ ਵੀ ਮੁਲ
ਸਿਰਫ ੧॥ (ਡੇਢ ਰੁਪਯਾ) ਤੇ ਡਾਕ ਖਰਚ ਛੀ ਆਨੇ ਹੈ
ਹਥ ਖਰੀਦਣ ਵਾਲੇ ਛੀ ਆਨੇ ਦੇ ਡਾਕ ਖਰਚ ਤੋਂ ਬਚ ਜਾ

ਮੰਗਾਣ ਦਾ ਪਤਾ ਇਹ ਹੈ:—
ਮੈਨੇਜਰ ਰਤਨਾਕਰ ਗ੍ਰੰਥ ਭੰਡਾਰ
ਚੌਕ ਮੰਨਾ ਸਿੰਘ, ਅਮ੍ਰਿਤ

# ਡਾਕੂ ਮੈਕੇਯਰ
# ਤੇ ਜਾਸੂਸ ਰ ਮਪਾਲ ਸਿੰਘ

ਇਸ ਵਿਚ ੧੮੫੭ ਈਸਵੀ ਵਾਲੇ ਗਦਰ ਦੇ ਸਮੇ
ਸ ਦੇ ਪ੍ਰਸਿਧ ਡਾਕੂ ਮੈਕੇਯਰ ਨੇ ਹਿੰਦੁਸਤਾਨੀਆਂ ਨੂੰ
ਗ੍ਰੇਜ਼ਾਂ ਦੇ ਵਿਰੁਧ ਭੜਕਾਕੇ ਕਿਸਤਰਾਂ ਬਲਵਾ ਕਰਾਯਾ,
ਬਾ ਫ੍ਰਾਂਸੀ ਰਾਜ ਕੇਮ ਕਰਨ ਦੀ ਕਿਸਤਰਾਂ ਕੋਸ਼ਿਸ਼ ਕੀਤੀ
ਸਨੂੰ ਫੜਨ ਲਈ ਲਾਰਡ ਕੈਨਿੰਗ ਦੇ ਪ੍ਰਸਿਧ ਜਾਸੂਸ
ਮਪਾਲ ਸਿੰਘ ਨੇ ਕਈ ਵਾਰੀ ਅਪਣੀ ਜਾਨ ਖਤਰੇ ਵਿਚ
ਕੇ ਛੇਕੜ ਕਿਸਤਰਾਂ ਓਸ ਡਾਕੂ ਨੂੰ ਸਣੇ ਉਸਦੇ ਸਾਥੀਆਂ
ਫੜਿਆ, ਮੈਕੇਯਰ ਨੇ ਜਜ ਦੇ ਸਾਹਮਣੇ ਕੈਸੇ ੨ ਭੜਕਾ-
ਬਿਆਨ ਦਿਤੇ ਤੇ ਅਪਣੇ ਅਪਰਾਧ ਮੰਨੇ, ਇਹ ਸਾਰੇ
ਲਾਤ ਇਸ ਪੋਥੀ ਵਿਚ ਇਸਤਰਾਂ ਲਿਖੇ ਗਏ ਹਨ ਕਿ
ਨ ਵੇਲੇ ਓਹ ਸਮਾਂ ਅਖਾਂ ਅਗੇ ਆ ਜਾਂਦਾ ਹੈ ਤੇ ਕਿਤਾਬ
ਜੀ ਕੀਤੇ ਬਿਨਾਂ ਛਡਣ ਨੂੰ ਜੀ ਨਹੀਂ ਕਰਦਾ, ਸਫੇ
੮ ਮੁਲ ੧॥) ਰੁਪਯਾ ਡਾਕ ਖਰਚ ।) ਆਨੇ

ਪਤਾ—ਮੈਨੇਜਰ ਰਤਨਾਕਰ ਗ੍ਰੰਥ ਭੰਡਾਰ,
ਚੌਕ ਮੰਨਾ ਸਿੰਘ, ਅੰਮ੍ਰਿਤਸਰ



# ਤਤਕਰਾ

# ਭੂਮਿਕਾ

ਜਿਸਤਰਾਂ ਪ੍ਰਚੰਡ ਅੱਗ ਨੁਝਾਈ ਜਾਣ ਪਰ ਵੀ ਐਸੇ
ਨਸ਼ਾਨ ਛੱਡ ਜਾਂਦੀ ਹੈ ਜੋ ਬਹੁਤ ਦਿਨ ਤਕ ਦੂਰ ਨਹੀਂ
ਦੇ ਅਤੇ ਓਸ ਅੱਗ ਦੀ ਯਾਦ ਹਮੇਸ਼ਾ ਬਣਾਈ ਰਖਦੇ ਹਨ
ਕ ਓਸੇਤਰਾਂ ਹੀ ਸੰਸਾਰ ਵਿਚ ਕਈ ਐਸੀਆਂ ਕੌਮਾਂ ਹਨ
ਜਨਾਂ ਨੇ ਮਰਦਿਆਂ ੨ ਵੀ ਅਪਣੀ ਅਨੂਪਮ ਬੀਰਤਾ ਦਾ
ਬੂਤ ।ਦਤਾ ਹੈ। ਜਿਨਾਂ ਨੇ ਝਟ ਪਟ ਅਪਣੀ ਅਜ਼ਾਦੀ
ਹੀਂ ਖੋਹੀ। ਆਜਾਦੀ ਦੀ ਕੀਮਤ ਦੇਣ ਲਈ ਓਸਦੇ
ਰੀਆਂ ਨੂੰ ਸੰਸਾਰ ਵਿਚ ਹਨੇਰਾ ਵੇਖਣਾ ਪਿਆ । ਅਪਣੀ
ਜ਼ਾਦੀ ਰੀਵਾ ਖੋਂਠਣ ਤੇ ਪਰਾਧੀਨਤਾ ਦੀਆਂ ਬੇੜੀਆਂ ਨਾਲ
ਕੜ ਜਾਣ ਪਰ ਵੀ ਐਸੀ ਕੌਮ ਸੰਸਾਰ ਵਿਚ ਆਦਰ
ੀ ਨਜਰ ਨਾਲ ਵੇਖੀ ਜਾਂਦੀ ਹੈ । ਇਤਿਹਾਸ ਵਿਚ ਉਸਦੀ
ਹੁਤ ਉੱਚੀ ਜਗ੍ਹਾਂ ਹੁੰਦੀ ਹੈ । ਉਸਦੀ ਉਪਮਾਂ ਰੂਪੀਚਾਂਦਨੀ
ੱਰ ਦੀ ਤਰਾਂ ਸਾਫ ਤੇ ਨਿਰਮਲ ਹੁੰਦੀ ਹੈ। ਮਰ ਜਾਣ ਪਰ
ੀ ਓਹ ਕੌਮ ਇਤਿਹਾਸ ਵਿਚ ਅਮਰ ਰੈਂਹਦੀ ਹੈ। ਸੁਤੰ-
ਤਾ ਦੇ ਪ੍ਰੇਮੀ ਇਤਿਹਾਸਕਾਰ ਐਸੀ ਬੀਰ ਕੌਮ ਦੇ ਜਸਦੇ
ੀਤ(ਵਾਰਾਂ) ਗਾਏ ਬਿਨਾ ਨਹੀਂ ਰੈਂਹਦੇ। ਓਸਦੇ ਜਸਦਾ
ਡਾ ਇਤਿਹਾਸ ਦੇ ਪੰਨਿਆਂ ਉਤੇ ਹੀ ਨਿਰਾ ਨਹੀਂ ਝੂਲਦਾ
ਲਕੇ ਓਹ ਸੁਤੰਤਤਾ ਦੇ ਪ੍ਰੇਮੀਆਂ ਦੇ ਹ੍ਰਿਦੈ ਮੰਦਰ ਉਤੇ
ੜਦਾ ਰੈਂਹਦਾ ਹੈ। ਬਾਲਕ ਬੁਢੇ ਸਾਰੇ ਹੀ ਵੱਡੇ ਚਾ ਨਾਲ
ਸਦੀ ਚਰਚਾ ਕਰਦੇ ਹਨ । ਅਪਣੀ ਅਗਲੀ ਪੀੜ੍ਹੀ
ਾਸਤੇ ਹੀ ਨਹੀਂ ਬਲਕੇ ਸਾਰੇ ਦੇਸ ਅਤੇ ਕੌਮਾਂ ਲਈ
ੇਸੀ ਕੌਮ ਦਾ ਇਤਿਹਾਸ ਸਿਖਯਾਦਾਈ ਅਤ ਤ੍ਰਿਕਾਲ

ਦਰਸ਼ੀ ਸ਼ੀਸ਼ਾ ਹੁੰਦਾ ਹੈ। ਓਸਦੇ ਵੈਰੀ ਵੀ ਓਸਦੀ ਉਪ
ਕੀਤੇ ਬਿਨਾਂ ਨਹ ਂ ਰੈਂਹਦੇ।

ਸੋ ਹਿੰਦੁਸਤਾਨ ਦੇ ਪਿਛਲੀ ਸਦੀ ਦੇ ਇਤਿਹਾਸਵਿ
ਸਿਖ ਕੌਮ ਦਾ ਵੀ ਐਸਾ ਹੀ ਉਚਾ ਸਥਾਨ ਹੈ। ਜਿਸ
ਅਪਣੀ ਸੁਤੰਤ੍ਰਤਾ ਦੇਣ ਵਲੋ ਵੀ ਪ੍ਰਚੰਡ ਬੀਰਤਾ ਦਾ ਸ
ਦਿਤਾ ਹੈ। ਅਜ ਪਰਾਧੀਨ ਹੋ ਜਾਣ ਪਰ ਵੀ ਸਿਖਾਂ
ਅਪਣੇ ਜਿਤਣ ਵਾਲਿਆਂ ਦੀ ਸਹੈਤਾ ਲਈ ਸਮੇਂ ੨ ਪ
ਅਤਅੰਤ ਬੀਰਤਾ ਪ੍ਰਗਟ ਕੀਤੀ ਹੈ*

ਸਿਖਾਂ ਦੀ ਸੁਤੰਤ੍ਰਤਾ ਨਸ਼ਟ ਹੋਏ ਨੂੰ ਬਹੁਤ ਦਿਨਨਹ
ਬੀਤੇ। ੭੨ ਵਰ੍ਹੇ ਪਹਿਲੇ ਸਿਖ ਸਿਰਖੁਦ ਸਨ। ਓਨਾਂ
ਗਿਣਤੀ ਸੁਤੰਤ੍ਰ ਕੌਮਾਂ ਵਿਚ ਸੀ ਪਰ ਸਮੇਂ ਦੀ ਟੇਢੀ ਚਾ
ਦੇ ਕਾਰਣ ਓਨਾਂ ਦੀ ਸੁਤੰਤ੍ਰਤਾ ਨਸ਼ਟ ਹੋਗਈ। ਓਸ ਵੇ
ਉਨਾਂ ਨ ਅਪਣੀ ਆਜ਼ਾਦੀ ਨੂੰ ਕਾਇਮ ਰਖਣ ਲਈ
ਕੋਸ਼ਿਸ਼ ਕੀਤੀ ਸੀ ਉਸਦੀ ਚਰਚਾ ਪੰਜਾਬ ਦੇ ਬੁਢੇ ੨ ਮਨੁ
ਹੁਣ ਵੀ ਵੱਡੇ ਚਾਉ ਨਾਲ ਕਰਦੇ ਹਨ। ਅਰਥਾਤ ਅਜ
ਪੰਜਾਬ ਦੇ ਪਿੰਡਾਂ ਵਿਚ ਬੁਢੇ ੨ ਮਨੁਖ ਸਿਖਾਂ ਦੀ ਲੜਾ
ਦੀਆਂ ਗਲਾਂ ਵੱਡੇ ਚਾ ਨਾਲ ਸੁਣਦੇ ਸੁਣਾਂਦੇ ਹਨ। ਇਤ

---

*ਜਨਰਲ ਸਰ ਜਾਨ ਜੇ. ਐਚ. ਗੋਰਡਨ ਕੇ. ਸੀ
ਬੀ. ਨੇ "ਦੀ ਸਿਖਸ" ਨਾਮੇਂ ਕਿਤਾਬ ਦੇ ਤੀਜੇ ਸਫੇ ਉ
ਲਿਖਿਆ ਹੈ ਕਿ—"ਕਿਸੇਨੇ ਸਾਡੇ ਵਿਰੁਧ ਇਤਨੀ ਬੀਰ
ਤੇ ਦ੍ਰਿੜ੍ਹਤਾਨਾਲ ਤਥਾ ਸਾਡੀ ਵਲੋਂ ਵੀ ਇਤਨੀ ਸਚਾ
ਤੇ ਸੂਰਬੀਰਤਾ ਨਾਲ ਲੜਾਈ ਨਹੀਂ ਕੀਤੀ ਜਿਤਨੀ
ਸਿਖਾਂ ਨੇ।

ਨ ਬੀਤ ਜਾਣ ਪਰ ਵੀ ਅੰਗ੍ਰੇਜ਼ਾਂ ਤੇ ਸਿਖਾਂ ਵਿਚ ਪੰਜਾਬ
ੀ ਸੁਤੰਤ੍ਰਤਾ ਲਈ ਜੋ ਲੜਾਈਆਂ ਹੋਈਆਂ ਸਨ ਓਹ
ੀਆਂ ਗਲਾਂ ਪੰਜਾਬ ਨਿਵਾਸੀ ਅਜੇ ਤਕ ਭੁਲੇ ਨਹੀਂ।
ਨਾਂ ਲੜਾਈਆਂ ਦੀ ਬਾਬਤ ਪੰਜਾਬੀ ਵਿਚ ਅਨੇਕਾਂ ਗੀਤ
ਣੇ ਹੋਏ ਹਨ। ਅਪਣੀ ਸੁਤੰਤ੍ਰਤਾ ਗੁਵਾ ਬੈਠਣ ਪਰ ਵੀ
ਜਾਬੀ—ਖ਼ਾਸਕਰ ਸਿਖ—ਅਪਣੀ ਕੌਮੀ ਬੀਰਤਾ ਨੂੰ
ਲੇ ਨਹੀਂ। ਅਸਲ ਵਿਚ ਵੇਖਿਆ ਜਾਵੇ ਤਾਂ ਸਿਖਾਂ ਦੀ
ੜਾਈ ਭੁਲਣ ਯੋਗ ਹੈ ਵੀ ਨਹੀਂ। ਪੰਜਾਬ ਦੀ ਸੁਤੰਤ੍ਰਤਾ
ਹੀ ਜਾਣ ਪਰ ਓਸਦਾ ਅਸਰ ਨਿਰਾ ਪੰਜਾਬ ਤੇ ਹੀ ਟ ਹੀ
ਆ ਬਲਕੇ ਸਾਰਾ ਹਿੰਦੁਸਤਾਨ ਹੀ ਵਿਦੇਸੀ ਰੰਗ ਵਿਚ
ਗਿਆ ਗਿਆ। ਅਰਥਾਤ ਓਹ ਅਪਣੇ ਭਲੇ ਬੁਰੇ ਦਾ
ਝ ਵੀ ਵਿਚਾਰ ਨਾ ਕਰਕੇ ਵਿਦੇਸ਼ੀ ਸਭ੍ਯਤਾ ਵਿਚ ਡੁਬ
ਆ। ਅੱਜ ਜੇਹੜਾ ਹਿੰਦੁਸਤਾਨ ਨਜ਼ਰ ਔਂਦਾ ਹੈ ਓਹ
ਰ ਵਰ੍ਹੇ ਪੈਹਲੇ ਨਹੀਂ ਸੀ। ਓਸ ਵੇਲੇ ਹਿੰਦੁਸਤਾਨੀ ਲੋਕ
ਪਣੇ ਸੱਚੇ ਸਰੂਪ ਨੂੰ ਭੁਲੇ ਨਹੀਂ ਸਨ। ਓਸ ਵੇਲੇ ਓਨਾਂ
ਚ ਆਤਮ ਅਭਿਮਾਨ ਆਦਿਸਭ ਕੁਝਸੀ।ਪਰ ਇਸਵੇਲ
ਹ ਅਪਣੇ ਉਕਤ ਗੁਣਾ ਤੇ ਸੁਦੇਸ਼ ਪ੍ਰੇਮ ਆਦਿ ਨੂੰ ਵਿਲੈਤੀ
ਭ੍ਯਤਾ ਦੇ ਪ੍ਰਵਾਹ ਵਿਰ ਰੋੜ੍ਹ ਚੁਕੇ ਹਨ। ਹੁਣ ਓਹ
ਦੇਸ਼, ਸੁਧਰਮ ਤੇ ਸੁਜਾਤੀ ਰੂਪੀ ਤ੍ਰਿਮੂਰਤੀ ਦੀ ਉਪਾਸਨਾ
ਲੋਂ ਬੇਮੁਖ ਹੋਕੇ ਗੁਲਾਮੀ ਦੀ ਜ਼ੰਜੀਰ ਵਿਚ ਜਾ ਫਸੇ ਹਨ
ਇਸ ਵਿਚਾਰ ਦੀ ਨਜ਼ਰ ਤੋਂ ਵੀ ਪੰਜਾਬ ਦੇ ਖੋਹੇ ਜਾਣ
ਾ ਨਤੀਜਾ ਇਤਿਹਾਸ ਪ੍ਰੇਮੀ ਪਾਟਕਾਂ ਲਈ ਬਹੁਤ
ਚਾਰ ਯੋਗ ਹੈ।

ਬੀਰ ਸਿਖ ਕੌਮ ਦੀ ਸੁਤੰਤ੍ਰਤਾ ਕਿਸਤਰਾਂ ਨਸ਼ਟ

ਹੋਈ ਤੇ ਅਪਣੀ ਸੁਤੰਤ੍ਰਤਾ ਦੇ ਬਚਾਉ ਲਈ ਓਨਾ ਨੇ ਕਿ
ਤਰਾਂ ਅਪਣੀ ਕਿਸਮਤ ਦੀ ਬਾਜ਼ੀ ਲਾਈ ਇਸ ਵੱਡੀ ਗ
ਦਾ ਹੀ ਇਸ ਪੁਸਤਕ ਵਿਚ ਵਿਚਾਰ ਕੀਤਾ ਗਿਆ ਹੈ
ਪਾਠਕਾਂ ਨੂੰ ਇਸ ਗ੍ਰੰਥ ਦੇ ਪੜ੍ਹਨ ਤੋਂ ਪਤਾ ਲਗ ਜਾਵੇ
ਕਿ ਸਿਖਾਂ ਵਿਚ ਬੀਰਤਾ ਸੀ ਪਰ ਏਕਤਾ ਨਹੀਂ ਸੀ। ਸਿ
ਵਿਚ ਧੀਰਤਾ ਸੀ ਪਰ ਗਾਂਢਾ ਨਹੀਂ ਸੀ। ਸਿਖ ਬਲਵਾ
ਤੇ ਕਰਤਵਜ ਕਰਮੀ ਸਨ ਪਰ ਕੂਟਨੀਤੀਦੇ ਪੁਤਲੇ ਨ
ਸਨ। ਆਮ ਸਿਖਾਂ ਵਿਚ ਅਪੂਰਵ ਦੇਸ਼ ਪ੍ਰੇਮ ਸੀ ਤੇ ਓ
ਹਸਦੇ ੨ ਲੜਾਈ ਦੇ ਮੈਦਾਨ ਵਿਚ ਅਪਣੇ ਦੇਸ਼ਦੀ ਸੁ
ਤ੍ਰਤਾ ਨੂੰ ਕਾਇਮ ਰਖ਼ਣ ਲਈ ਮੌਤ ਨੂੰ ਅਪਣੀ ਵਹੁਟੀਵ
ਗਲ ਲਾਉਂਦੇ ਸਨ। ਓਸ ਵੇਲੇ ਸਿਖਾਂ ਦੇ ਵੱਡੇ ਸਾਰੇ ਕਿ
ਦਾ ਇਹ ਵਿਸਵਾਸ ਸੀਃ—

"ਮਰਾਨਭਲਾ ਹੈ ਉਸਕਾ ਜੋ ਅਪਨੇ ਲੀਏ ਜੀਏ।
ਜੀਤਾ ਹੈ ਵੋਹ ਜੋ ਮਰ ਚੁਕਾ ਸੁਦੇਸ਼ ਕੇ ਲੀਏ॥"

ਬਸ ਅਪਣੇ ਇਸ ਅਟਲ ਵਿਸ਼ਵਾਸ ਦੇ ਵਸ ਹੀਸਿ
ਨੇ ਅਪਣੀ ਜਨਨੀ ਤੋਂ ਵਧਕੇ ਪਯਾਰੀ ਜਨਮਭੂਮੀ(ਪੰਜਾ
ਲਈ ਅਪਣੇ ਪ੍ਰਾਣਾ ਦੀ ਬਾਜ਼ੀ ਲਾਈ। ਪਰ ਅਫਸੋ
ਓਸ ਵੇਲੇ ਖਾਲਸਾ ਫੌਜ ਦੇ ਸਰਦਾਰਾਂ ਦੀਆ ਅਖਾਂ ਵਿ
ਸੋਨੇ ਚਾਂਦੀ ਦੀ ਜਗਮਗਾਹਟ ਨਾਲ ਦੇਸ਼ਦ੍ਰੋਹਿਤਾ ਦੀ ਚ
ਛਾਈ ਹੋਈ ਸੀ। ਸੋਨੇ ਚਾਂਦੀ ਦੇ ਲਾਲਚ ਪਿਛੇ
ਸਿਰਫ ਉਨਾਂ ਅਪਣੀ ਸੁਤੰਤ੍ਰਤਾ ਹੀ ਵੇਚੀ ਸਗੋਂ ਮਾਂ ਨ
ਵੱਧਕੇ ਅਪਣੀ ਮਾਤਭੂਮੀ ਦੀ ਸੁਤੰਤ੍ਰਤਾ ਭੀ ਵੇਚ ਦਿਤੀ ਜਿ
ਕਰਕੇ ਪੰਜਾਬ ਦੇ ਭਾਗ ਫੁਟ ਗਏ। ਹਾਂ ਜੀ ਓਸ ਪੰਜਾ
ਦੇ ਭਾਗ ਫੁਟ ਗਏ ਜਿਸ ਪੰਜਾਬ ਵਿਚ ਆਰਯਾਂ ਨੇ ਪੈ

ਕਿਦਾਂ ਨੂੰ ਪ੍ਰਗਟ ਕੀਤਾ ਸੀ ਤੇ ਜਿਥੋਂ ਓਹ ਸਾਖ੍ਯਾਤ ਕ੍ਰਿਤ
ਗਾਰਮਾ ਕਹਾਏ ਸਨ। ਜਿਸ ਪੰਜਾਬ ਵਿਚ ਸਭਤੋਂ ਪੈਹਲ
ਾ ਹੈਰਯ ਸਭਯਤਾ ਦਾ ਵਿਕਾਸ ਹੋਯਾ ਸੀ, ਜਿਸ ਪੰਜਾਬ ਵਿਚ
ਵੇਧਾਂਦੇ ਸਮੇਂ ਤਖਯਸ਼ਿਲਾ ਦੇ ਸਰਸ੍ਵਤੀ ਮੰਦਰ ਵਿਚ ਜਾਪਾਨ
ਮਿਨ ਆਦਿ ਦੂਰ ੨ ਦੇਸ਼ਾਂ ਦੇ ਵਿਦਯਾਰਥੀ ਗਯਾਨ ਪ੍ਰਾਪਤ
ਵਾਉਨ ਲਈ ਔਂਦੇ ਸਨ ਤੇ ਵਡਿਆਈ ਸਮਝਦੇ ਸਨ, ਜਿਸ
ਨਜਾਬ ਵਿਚ ਗੁਰੂਗੋਵਿੰਦ ਸਿੰਘ ਜੀ ਦੇ ਸਿਖਾਂ ਨੇ ਭਾਰਤ
ਓਤਾ ਦੇ ਭਾਗਾਂ ਦੇ ਨਿਬੇੜੇ ਲਈ ਮੌਤ ਦੀ ਸੇਜ ਨੂੰ ਫੁਲਾਂ
ਸੁਖਾਨ ਸਮਝਿਆ ਸੀ। ਓਸੇ ਪੰਜਾਬ ਦਾ ਭਾਗ ਅਪਨੇ
ੀਵਦ੍ਰੋਹੀ ਲੀਡਰਾਂ ਦੇ ਕਾਰਣ ਪਰਾਧੀਨਤਾ ਦੀਆਂ ਸਖਤ
ਖੀਆਂ ਵਿਚ ਜਕੜਿਆ ਗਿਆ ਤੇ ਓਹ ਇਸ ਢੰਗ ਨਾਲ
ੜਿਆ ਗਿਆਕਿ ਜਿਸਦੇ ਲਈ ਵਿਦੇਸੀ ਇਤਿਹਾਸਕਾਰਾਂ
। ਦਿਲ ਵਿਚ ਵੀ ਸਿਖਾਂ ਲਈ ਹਮਦਰਦੀ ਦਾ ਪ੍ਰਵਾਹ ਵਹੇ
।" ਨਾ ਨਹੀਂ ਰਿਹਾ। ਅਨੇਕਾਂ ਵਿਦੇਸ਼ੀ ਇਤਿਹਾਸਕਾਰ ਵੀ
ੀਖਿਆਂ ਦੀ ਸ੍ਵਾਧੀਨਤਾ ਜਿਸਤ੍ਰਾਂ ਨਸ਼ਟ ਹੋਈ ਓਸਨੂੰ ਲਿਖ
ਜਿਹੋਏ ਰੋਏ ਹਨ ਤੇ ਦਿਲ ਖੋਲਕੇ ਰੋਏ ਹਨ। ਉਨਾਂਵਿਦੇਸ਼ੀ
ਫਸੋਤ੍ਰਹਾਸਕਾਰਾਂ ਨੇ ਵੱਡੇ ਚੁਭਵੇਂ ਸ਼ਬਦਾਂ ਵਿਚ ਸਿਖਾਂ ਦੀ
ਾਂ ਤ੍ਰਤਾ ਨਸ਼ਟ ਹੋਣ ਦਾ ਫੋਟੋ ਖਿਚਿਆ ਹੈ। ਓਨਾਂ ਨੇ ਸਾਫ
ਚਰਖਿਆ ਹੈ ਕਿ ਜੇਕਰ ਸਿਖਾਂ ਦੇ ਸਰਦਾਰ ਸੋਨੇ ਚਾਂਦੀ ਦੇ
ਪਛੇ ਅਪਨੀ ਅਕਲ ਨੂੰ ਨਾ ਵੇਚਦੇ ਤਾਂ ਪੰਜਾਬ ਕਦੇ ਵੀ
ਨਾਧੀਨਤਾ ਦੀਆਂ ਸਖਤ ਬੇੜੀਆਂ ਨਾਲ ਨਾ ਜਕੜਿਆ
ੀ ਗਿਆ। ਅਜਿਹੇ ਹੀ ਸਚੇ ਵਿਦੇਸ਼ੀ ਇਤਿਹਾਸਕਾਰਾਂ ਵਿਚੋਂ
ਪੰਟਰ ਕਨਿੰਘਮ ਸੀ। ਭਾਵੇਂ ਓਹ ਸਿਖਾਂ ਦੀ ਵਿਰੋਧੀ
ਪੌਜ ਕੌਮ ਦਾ ਸਪੁਤ੍ਰ ਸੀ ਪਰ ਓਹ ਸਿਖਾਂ ਦੀ ਬੀਰਤਾ

ਅਰ ਧੀਰਤਾ ਉੱਤੇ ਬਹੁਤ ਹੀ ਮੋਹਿਆ ਗਿਆ ਸੀ। ਓ
ਸਿਖਾਂ ਦੀ ਰਣਨੀਤੀ, ਨਿਸ਼ਕਪਟਤਾ ਅਰ ਸਹਿਰਦੈਤਾ
ਉਪਮਾਂ ਕੀਤੀ ਹੈ। ਪਰ ਨਾਲ ਹੀ ਸਭ ਤੋਂ ਪੈਹਲਾਂ ਓ
ਇਹ ਗੱਲ ਆਖੀ ਸੀ ਕਿ ਸਭਯਤਾ ਦਾ ਘਮੰਡ ਕਰਨ ਵ
ਅੰਗ੍ਰੇਜ ਕੌਮ ਨੇ ਸੋਨੇ ਚਾਂਦੀ ਦਾ ਲਾਲਚ ਦੇਕੇ ਦੇਸ਼
ਸਰਦਾਰਾਂ ਨੂੰ ਪੰਜਾਬ ਦੀ ਸੁਤੰਤ੍ਰਤਾ ਵੇਚਣ ਲਈ ਕਿਸ
ਤਿਆਰ ਕੀਤਾ ਸੀ। ਇਸ ਸਚੀ ਗੱਲ ਦੇ ਪਿਛੇ
ਮਿਸਟਰ ਕਨਿੰਘਮ ਨੂੰ ਅਨੇਕਾਂ ਅਪਮਾਨ ਤੇ ਕਸ਼ਟ ਸੈ
ਪਏ ਅਤੇ ਛੇਕੜ ਇਸੇ ਦੁਖ਼ ਦੇ ਕਾਰਣ ਹੀ ਓਹ
ਸੰਸਾਰ ਤੋਂ ਚਲੇ ਗਏ। ਪਰ ਜਦ ਤਕ ਸੰਸਾਰ ਵਿਚ ਸ
ਤੇ ਨਿਯਾਂ ਦਾ ਆਦਰ ਹੈ ਤਦ ਤਕ ਕਨਿੰਘਮ ਸਾਹਿਬ
ਨਾਮ ਅਮਰ ਰਹੇਗਾ। ਨਯਾਯ ਤੇ ਸਚ ਦੇ ਪ੍ਰੇਮੀ ਲੋਕ
ਦੇ ਗੁਣ ਗਾਉਂਦੇ ਰੈਹਣਗੇ। ਇਤਿਹਾਸ ਦੇ ਪ੍ਰੇਮੀ ਪ
ਨੂੰ ਕਨਿੰਘਮ ਕ੍ਰਿਤ "ਸਿਖ ਇਤਿਹਾਸ" ਪਥਪ੍ਰਦ
(ਰਾਹ ਵਿਖਾਣ ਵਾਲਾ) ਦਾ ਕੰਮ ਦੇਵੇਗਾ। ਜਿਥੇ ਕਿ
ਕੂਟਿਲਨੀਤੀ ਨਾਲ ਮਤਲਬ ਗੰਢਿਆ ਜਾਂਦਾ ਹੈ, ਸ
ਦੇ ਪਰਦੇ ਵਿਚ ਅਨਯਾਯ ਲੁਕਾਯਾ ਜਾਂਦਾ ਹੈ, ਓਥੇ
ਇਸ ਗਲ ਦਾ ਡਰ ਰੈਂਹਦਾ ਹੈ ਕਿ ਕਿਧਰੇ ਸਚਾਈ ਦਾ
ਲੋਕਾਂ ਨੂੰ ਨਾ ਲਗ ਜਾਵੇ। ਜ਼ੁਲਮ ਤੇ ਬੇਈਮਾਨੀ ਦਾ
ਨਾ ਖੁਲ ਜਾਵੇ। *ਕਿਉਂਕਿ ਸੰਸਾਰ ਵਿਚ ਇਹ ਨਿ

*ਜਿਸਤਰਾਂ ਗੁਰਦਵਾਰਾ ਸੁਧਾਰ ਤੇ ਗੁਰੂ ਕੇ
ਝਗੜੇ ਸਮੇਂ ਨੌਕਰਸ਼ਾਹੀ ਝੂਠੇ ਮੂਠੇ ਐਲਾਨ ਕਢਕੇ
ਬੁਰੇ ਕੰਮਾਂ ਉਤੇ ਪੜਦੇ ਪਾਉਂਦੀ ਰਹੀ ਹੈ।

ਸਚ ਤੇ ਨਿਯਾਂ ਦੇ ਛੋਟੇ ਤੋਂ ਛੋਟੇ ਪਤ੍ਰ ਦੇ ਖੜਕਣ ਪਰ
ਲਮ ਦੇ ਵੱਡੇ ੨ ਕੰਡਿਆਲੇ ਛਿਛਾਂਦੀਆਂ ਪਕੀਆਂ ਜੜ੍ਹਾਂ
ਹਿਲ ਜਾਂਦੀਆਂ ਹਨ । ਇਸੇ ਕਰਕੇ ਝੂਠ ਨੂੰ ਲੁਕਾਣ
ਈ ਨਕਲੀ—ਲਿਪਾਈ ਕਰਨੀ ਪੈਂਦੀ ਹੈ । ਸੋ ਇਸ
ਪਾਪੋਂਚੀ ਦੇ ਪੇਚੀਲੇ ਜਾਲ ਵਿਚ ਹੀ ਵਿਚਾਰੇ ਕਨਿੰਘਮ
ਫਸਣਾ ਪਿਆ ਤੇ ਉਸਦਾ ਜੋ ਬੁਰਾ ਨਤੀਜਾ ਨਿਕਲਿਆ
ਅਸੀ ਉਪਰ ਦਸ ਹੀ ਆਏ ਹਾਂ । ਪਰ ਭਲਾ ਕਦੇ ਰੂੰ
ਢੇਰ ਵਿਚ ਵੀ ਅੱਗ ਦੀ ਚਿੰਗਆੜੀ ਲੁਕ ਸਕਦੀ ਹੈ ?
ਰ ਰੂੰ ਦੇ ਢੇਰ ਵਿਚ ਅੱਗਦੀ ਚੰਗਿਆੜੀ ਲੁਕ ਸਕਦੀ
ਤਾਂ ਫਿਰ ਸੱਚ ਦੀ ਅੱਗ ਕਦੇ ਪ੍ਰਗਟ ਹੀ ਨਾ ਹੋਵੇ ।
ਸੱਚ ਸੱਚ ਤੇ ਝੂਠ ਝੂਠ ਹੀ ਹੈ । ਸੱਚ ਲੁਕਾਯਾ ਨਹੀਂ
ਕਦਾ । ਭਾਵੇਂ ਅਜ ਮਿਸਟਰ ਕਨਿੰਘਮ ਇਸ ਸੰਸਾਰ
ਚ ਨਹੀਂ ਪਰ ਜਿਸਤਰਾਂ ਸਮੁੰਦ੍ਰ ਵਿਚ ਤੁਰਨ ਵਾਲੇਜਹਾਜ
ਚਟਾਨਾਂ ਤੋਂ ਬਚਾਣ ਲਈ "ਲਾਈਟ ਹਾਉਸ" (ਚਾਂਦਣ
ਰ) ਸਾਵਧਾਨ ਕਰਦੇ ਹਨ ਉਸੇਤਰਾਂ ਅਜ ਵੀ ਮਿਸਟਰ
ਨਿੰਘਮ ਦਾ ਸਿਖ ਇਤਿਹਾਸ, ਇਤਿਹਾਸਕਾਰਾਂ ਨੂੰ ਪੁਕਾਰ
ਆਖ ਰਿਹਾ ਹੈ ਕਿ ਭਰਾਵੋ ! ਵੇਖਣਾ, ਕਿਧਰੇ ਤੁਸਾਂ ਝੂਠ
ਆਂ ਚਟਾਨਾਂ ਨਾਲ ਨਾ ਟਕਰਾ ਜਾਣਾ । ਇਤਿਹਾਸ ਦੀ
ਤਾਂ ਖੂਬੀ ਹੈ ਕਿ ਜੇਸੀ ਘਟਨਾ ਹੋਵੇ ਵੈਸੀ ਲਿਖਣੀ ।
ਤਿਹਾਸ ਦੀ ਵਡਿਆਈ ਇਹੋ ਹੈ ਕਿ ਸਚਦਾ ਨਾਸ ਕਦੇ
ਕਰਨਾ । ਕਿਉਂਕਿ ਸੂਰਜ ਨੂੰ ਭਾਵੇਂ ਕਿਡੇ ਹੀ ਕਾਲੇ ੨
ਲ ਲੁਕਾਣ ਦੀ ਕੋਸ਼ਿਸ਼ ਕਰਨ ਪਰ ਉਸਦਾ ਪ੍ਰਕਾਸ਼
ਨ ਲੁਕ ਸਕਦਾ । ਇਸੇਤਰਾਂ ਸਚ ਨੂੰ ਭਾਵੇਂ ਕਿੰਨੇ ਹੀ
ਬਦਲਾਂ ਨਾਲ ਕਿਉਂ ਨਾ ਲੁਕਾਯਾ ਜਾਵੇ ਪਰ ਸੂਰਜ

ਈ ਤਰਾਂ ਓਸਦਾ ਪ੍ਰਕਾਸ਼ ਪ੍ਰਗਟੇ ਬਿਨਾ ਨਹੀਂ ਰੈਹਦਾ। ਇਹੋ ਕਾਰਣ ਹੈ ਕਿ ਅਜ ਵੀ ਅੰਗ੍ਰੇਜ਼ੀ ਵਿਚ ਸਿਖਾਂ ਦੀ ਬਾਬਤ ਜਿੰਨੇ ਇਤਿਹਾਸ ਨਿਕਲ ਰਹੇ ਹਨ ਓਹ ਸਾਰੇ ਕਨਿੰਘਮ ਦੇ ਬਣਾਏ "ਸਿਖ ਇਤਹਾਸ" ਦੇ ਆਸਰੇ ਹੀ ਨਿਕਲਦੇ ਹਨ।

ਉਪਰ ਦਸਿਆ ਗਿਆ ਹੈ ਕਿ ਸਿਖਾਂ ਦੀ ਸੁਤੰਤ੍ਰਤਾ ਨਸ਼ਟ ਹੋਏ ਨੂੰ ੭੨ ਵਰਹੇ ਹੋਗਏ ਹਨ। ਇੰਨੇ ਦਿਨ ਗੁਜ਼ਰ ਜਾਣ ਪਰ ਵੀ ਪੰਜਾਬੀ ਬੋਲੀ ਵਿਚ ਸਿਖਾਂ ਦੀ ਸੁਤੰਤਰਤਾ ਨਸ਼ਟ ਹੋਣ ਦੀ ਬਾਬਤ ਬਹੁਤ ਸਾਰੇ ਗੀਤ ਗਾਂਵੇ ਜਾਂਦੇ ਹਨ ਪਰ ਸਚ ਪੁਛੋ ਤਾਂ ਪੰਜਾਬ ਦੀ ਸੁਤੰਤ੍ਰਤਾ ਖੋਹੀ ਜਾਣ ਦੀ ਚਰਚਾ ਨਾ ਸਿਰਫ ਪੰਜਾਬ ਵਿਚ ਹੀ ਬਲਕਿ ਵਿਲੈਤ ਵਿਚ ਵੀ ਹੁਣ ਤਕ ਬਰਾਬਰ ਪ੍ਰਚਲਿਤ ਹੈ। ਅੰਗ੍ਰੇਜ਼ੀ ਵਿਚ ਹੁਣ ਤਕ ਵੀ ਸਿਖਾਂ ਦੀ ਲੜਾਈ ਤੇ ਪੰਜਾਬ ਦੇ ਜ਼ਬਤ ਕਰਨ ਸੰਬੰਧੀ ਪੁਸਤਕਾਂ ਬਰਾਬਰ ਨਿਕਲ ਰਹੀਆਂ ਹਨ। ਸਿਖਾਂ ਨੇ ਅਪਣੀ ਸੁਤੰਤ੍ਰਤਾ ਦੀ ਰਖਯਾ ਲਈ ਕਿਸਤਰਾਂ ਦੀ ਬੀਰਤਾ ਪ੍ਰਗਟ ਕੀਤੀ ਸੀ ਇਸਦਾ ਅਨੁਮਾਨ ਪਾਠਕ ਇੰਨੇ ਤੋਂ ਹੀ ਕਰ ਲੈਣ ਕਿ ਇਨਾਂ ਬੀਤੇ ਵਰਿਹਾਂ ਵਿਚ ਸਿਖਾਂ ਦੀ ਲੜਾਈ ਦੀ ਬਾਬਤ ਜਿੰਨੀਆਂ ਪੋਥੀਆਂ ਅਗ੍ਰੇਜ਼ੀ ਵਿਚ ਛਪੀਆਂ ਹਨ ਓਨਾਂ ਵਿਚ ਸਿਖਾਂ ਦੀ ਲੜਾਈ ਵੇਲੇ ਮੌਜੂਦ ਅੰਗ੍ਰੇਜ਼ਾਂ ਦੇ ਵਡੇ ਅਫਸਰਾਂ ਤੋਂ ਲੈਕੇ ਛੋਟੇ ੨ ਅਫਸਰਾਂ ਦੀਆਂ ਡਾਇਰੀਆਂ ਵਿਚੋਂ ਓਸ ਲੜਾਈ ਸੰਬੰਧੀ ਕੁਝ ਨ ਕੁਝ ਨਵੀਆਂ ਗਲਾਂ ਲਿਖੀਆਂ ਗਈਆਂ ਹਨ। ਫੇਰ ਕਿਸੇ ਨੇ ਸੈਨਾਪਤੀ ਦੇ ਤਰਫਦਾਰ ਲੇਖਕ ਨੇ ਦੂਸਰੇ ਸੈਨਾਂਪਤ

ਨੂੰ ਦੋਸ਼ੀ ਸਾਬਿਤ ਕਰਨ ਦੀ ਕੋਸ਼ਿਸ਼ ਕੀਤੀ ਹੈ । ਇਕ ਸੈਨਾਪਤੀ ਨੇ ਅਪਣੇ ਸਾਥੀ ਦੂਜੇ ਸੈਨਾਪਤੀ ਦੇ ਕੰਮ ਵਿਚ ਕਸਰ ਵਿਖਾਣ ਦਾ ਜਤਨ ਕੀਤਾ ਹੈ । ਕੇਵਲ ਇਸਤੋਂ ਹੀ ਅਨੁਮਾਨ ਕਰ ਸਕੀਦਾ ਹੈ ਕਿ ਸਿਖਾਂ ਦੀ ਲੜਾਈ ਹਿੰਦੁ-ਸਤਾਨ ਦੇ ਇਤਿਹਾਸ ਵਿਚ ਕਿੰਨੀ ਵਡਿਆਈ ਵਾਲੀ ਹੈ ਸਚਾ ਬੀਰ ਓਹ ਹੈ ਜਿਸਦੀ ਬੀਰਤਾ ਉਤੇ ਓਸਦੇ ਦੁਸ਼ਮਣ ਵੀ ਮੋਹਿਤ ਹੋ ਜਾਣ । ਸੋ ਅੰਗ੍ਰੇਜ ਵੀ ਸਿਖਾਂ ਦੀ ਬੀਰਤਾ ਉਤੇ ਇੰਨੇ ਖੁਸ਼ ਹੋਏ ਸਨ ਕਿ ਓਹ ਅਜ ਵੀ ਸਿਖਾਂ ਦੀ ਬੀਰਤਾ ਦੀ ਉਪਮਾਂ ਖੁਲੇ ਮੂੰਹ ਕੀਤੇ ਬਿਨਾਂ ਨਹੀ ਰੈਂਹਦੇ । ਈਸ਼ਵਰ ਦੀ ਇਸ ਮੰਗਲ ਮੈ ਸ੍ਰਿਸ਼ਟੀ ਵਿਚ ਇਕ ਪਤ੍ਰ ਵੀ ਬਿਨਾਂ ਮਤਲਬ ਦੇ ਨਹੀਂ ਖੜਕਦਾ। ਕੌਣ ਆਖ ਸਕਦਾ ਹੈ ਕਿ ਓਸ ਵੇਲੇ ਪੰਜਾਬ ਦੀ ਸ੍ਵਾਧਾਨਤਾ ਨਸ਼ਟ ਹੋਣ ਵਿਚ ਵਾਹਿਗੁਰੂ ਦੀ ਕੀ ਇਛਾ ਸੀ ? ਪਰ ਇਹ ਗਲ ਸਚ ਹੈ ਕਿ ਅੰਗ੍ਰੇਜ਼ਾਂ ਦੇ ਪੰਜਾਬ ਨੂੰ ਕਾਬੂ ਕਰਨ ਤੋਂ ਪੈਹਲਾਂ ਪੰਜਾਬੀਆਂ ਨੇ ਖਾਸ ਕਰ ਸਿਖਾਂ ਨੇ ਸ੍ਵਤੰਤ੍ਰਤਾ ਦੇਵੀ ਨੂੰ ਪ੍ਰਸੰਨ ਕਰਨ ਲਈ ਆਪਣਾ ਅਪੂਰਵ ਆਤਮ ਬਲਿਦਾਨ ਕੀਤਾ ਸੀ।ਜਿਸਦੀ ਗੁਵਾਹੀ ਵਿਦੇਸ਼ੀ ਇਤਿਹਾਸਕਾਰ ਦੇ ਰਹੇ ਹਨ। ਫੇਰ ਮੁਗਲੀਆ ਬਾਦਸ਼ਾਹੀਨੂੰ ਮਿਟਾਣ ਵਾਲੇ ਵੀ ਸਿਖ ਹੀ ਸਨ ਤੇ ਉਨਾਂਨੇ ਇਹ ਵਿਖਾਕੇ ਸੰਸਾਰ ਦੀਆਂ ਅਖਾਂ ਖੋਲ ਦਿਤੀਆਂ ਸਨ ਕਿ ਜੋ ਕੌਮ ਜੀਉਂਦੀ ਰੈਹਣਾ ਚਾਹੁੰਦੀ ਹੈ ਪੈਹਲਾਂ ਓਸਨੂੰ ਮਰਨਾ ਚਾਹੀਦਾਹੈ, ਮਰਕੇ ਜੀਉਣਾ ਚਾਹੀਦਾ ਹੈ । ਬੇਇਜਤੀ ਅਰ ਅਪਮਾਨ ਸਹਾਰਕੇ ਜੋ ਜੀਉਂਦੇ ਹਨ ਓਹ ਸਦਾ ਲਈ ਮਰ ਜਾਂਦੇ ਹਨ। ਇਸ ਸਿਧਾਂਤ ਨੂੰ ਸਮਝ ਕੇ ਹੀ ਓਸ ਵੇਲੇ ਸਿਖ ਸੁਤੰਤ੍ਰਤਾਦੇਵੀ ਦੀ ਅਰਾਧਨਾ ਕਰਨ

ਲਈ ਤਤਪਰ ਹੋਏ ਸਨ। ਮਹਾਤਮਾ ਗਾਂਧੀ ਜੀ ਦੇ ਹੁਕਮ ਨਾਲ ਇਸ ਵੇਲੇ ਵੀ ਸੁਤੰਤ੍ਰਤਾ ਦੀ ਪ੍ਰਾਪਤੀ ਲਈ ਜੋ ਨਾ ਮਿਲਵਰਤਨ ਆਦਿ ਕਰਮ ਹੋ ਰਹੇ ਹਨ ਓਨਾਂ ਸਭਨਾ ਦਾ ਕਾਰਣ ਪੰਜਾਬ ਦਾ ਹਤਿਆਕਾਂਡ ਯਾ ਜਲਿਆਂ ਵਾਲੇ ਬਾਗ ਦਾ ਖੂਨੀ ਸਾਕਾ ਹੈ। ਇਹ ਗਲ ਬਿਨਾ ਸ਼ਕ ਦੇ ਕਹੀ ਜਾ ਸਕਦੀ ਹੈ ਕਿ ਜੇਕਰ ਸਨ ੧੯੧੯ ਵਿਚ ਰੌਲਟ ਐਕਟ ਦਾ ਰੌਲਾ ਪੈਣ ਦੇ ਕਾਰਣ ਪੰਜਾਬ ਵਿਚ ਖੂਨੀ ਸਾਕਾ ਨਾ ਹੁੰਦਾ ਤਾਂ ਵਰਤਮਾਨ ਹਲਚਲ ਦੀ ਨੀਂਹ ਪੈਂਦੀ ਯਾ ਨਹੀਂ ਇਸ ਵਿਚ ਸ਼ਕ ਹੈ। ਸੋ ਇਸ ਸ੍ਵਾਧੀਨਤਾ ਦੇ ਯੁਗ ਵਿਚ ਪੰਜਾਬ ਦੇ ਖੋਹੇ ਜਾਣ ਦਾ ਇਤਿਹਾਸ ਵੱਡੀ ਵਡਿਆਈ ਵਾਲਾ ਹੈ। ਕਿਉਂਕਿ ਜਿਨਾਂ ਠੋਕਰਾਂ ਨਾਲ ਅਸੀ ਡਿਗ ਪਏ ਹਾਂ ਹੁਣ ਓਨਾਂ ਤੋਂ ਸਾਨੂੰ ਸਾਵਧਾਨ ਹੋ ਜਾਣਾ ਚਾਹੀਦਾ ਹੈ ਤਾਕਿ ਓਸਦਾ ਬੁਰਾ ਫਲ ਸਾਡੇ ਅਗੇ ਆਉਣ ਵਾਲੀ ਸੰਤਾਨ ਨੂੰ ਨਾ ਭੋਗਣਾ ਪਵੇ। ਆਸ਼ਾ ਹੈ ਇਸ ਵਿਸ਼ੇ ਵਿਚ ਪੰਜਾਬ ਦੇ ਖੋਹੇ ਜਾਣ ਦਾ ਇਤਿਹਾਸ ਪਾਠਕਾਂ ਨੂੰ ਬਹੁਤ ਸਾਰੀਆਂ ਗਲਾਂ ਦਸੇਗਾ।

ਛੇਕੜ ਨਿਵੇਦਨ ਹੈ ਕਿ ਉਂਞ ਤਾਂ ਮੈਂ ਹਿੰਦੀ ਵਿਚ ਕਿੰਨੀਆਂ ਪੁਸਤਕਾਂ ਲਿਖੀਆਂ ਹਨ ਪਰ ਸਿਖ ਇਤਿਹਾਸ ਸੰਬੰਧੀ ਮੇਰੀ ਇਹ ਤੀਜੀ ਪੋਥੀ ਹੈ। ਮੈਨੂੰ ਭਰੋਸਾ ਹੈ ਕਿ ਜਿਸਤਰਾਂ ਮੇਰੀਆਂ ਪਹਿਲੀਆਂ ਦੋਵੇਂ ਪੁਸਤਕਾਂ—ਸਿਖੋਂ ਕਾ ਉਥਾਨ ਔਰ ਪਤਨ ਤਥਾ "ਪੰਜਾਬ ਕੇਸਰੀ ਮਹਾਰਾਜਾ ਰਣਜੀਤ ਸਿੰਘ" ਪਾਠਕਾਂ ਨੂੰ ਪਸੰਦ ਆਈਆਂ ਸਨ ਓਸੇ ਤਰਾਂ ਹੀ ਓਹ ਇਸ ਪੁਸਤਕ ਤੋਂ ਵੀ ਪ੍ਰਸੰਨ ਹੋਣਗੇ। ਆਦਿ

੪੭ ਰਾਸਾਧੋਬਾ ਪਾੜਾ ਸਟ੍ਰੀਟ
ਕਲਕਤਾ

ਨਿਵੇਦਕ—
ਨੰਦ ਕੁਮਾਰ ਦੇਵ ਸ਼ਰਮਾ

# ਸਮਰਪਣ

ਪੰਥ ਦੇ ਬੇਤਾਜ ਬਾਦਸ਼ਾਹ
ਸਰਦਾਰ ਖੜਕਸਿੰਘਜੀ ਰਈਸ ਸਜਾਲਕੋਟੀ
ਗੁਰਦ੍ਵਾਰਿਆਂਦੀ ਪਵਿਤ੍ਰਤਾ ਰੱਖਣਲਈ
ਜਿਨਾਂਨੇ ਅਪਣੇ ਸਾਰੇ ਸੁਖਾਂਨੂੰ ਲੱਤ
ਮਾਰਕੇ ਗੁਰੂ ਪੰਥ ਦੀ ਸੇਵਾ
ਕੀਤੀ ਅਰ ਜੇਲ ਗਏ
ਤਥਾ
ਜੋ ਹੁਣ ਦੇਸ ਸੇਵਾ ਹਿਤ ਫੇਰ ਦੋ ਸਾਲ ਲਈ
ਸ੍ਵਰਾਜ ਮੰਦਿਰ ਵਿਚ ਤਪਸਜਾ ਕਰਨ ਵਾਸਤੇ
ਭੇਜੇ ਗਏ ਹਨ ਓਨਾਂ ਦੇ ਕਰ ਕਮਲਾਂ ਵਿਚ ਇਹ
ਨਿਕੀ ਜੇਹੀ ਪੋਥੀ "ਅੰਤਿਮ ਸਿਖ਼ ਬਾਦਸ਼ਾਹ"
ਸਾਦਰ ਸਮਰਪਣ ਕਰਦਾ ਹਾਂ। ਵਿਨੀਤ—

ਕੇਸਰੀ ਸਿੰਘ ਮੁਲਤਾਨੀ

੧ ੴ ਸਤਿਗੁਰਪ੍ਰਸਾਦਿ ॥

# ਅੰਤਿਮ ਸਿਖ ਬਾਦਸ਼ਾਹ

ਅਥਵਾ

# ਮਹਾਰਾਜਾ ਦਲੀਪ ਸਿੰਘ

## ਪੰਜਾਬ ਦੀ ਦਸ਼ਾ

ਸੰਮਤ ੧੯੯੬ ਬਿਕ੍ਰਮੀਦੇ ਹਾੜ ਮਹੀਨੇ ਦੀ ਪੁੰਨਿਜਾਂਦੀ ਰਾਤ(੨੭ ਜੂਨ ਸੰਨ ੧੮੩੯)ਸਿਰਫ ਪੰਜਾਬ ਵਿਚਹੀ ਨਹੀਂ ਬਲਕੇ ਸਾਰੇ ਭਾਰਤ ਵਿਚ ਘੋਰ ਅੰਧਕਾਰ ਪਸਾਰਨ ਲਈ ਆਈ ਸੀ। ਓਸ ਦਿਨ ਓਹ ਸੂਰਜ ਅਸਤ ਹੋ ਗਿਆ ਜਿਸ ਦੀਆਂ ਤਿਖੀਆਂ ਕਿਰਨਾ ਨਾਲ ਸਾਰਾ ਪੰਜਾਬ ਪ੍ਰਕਾਸ਼ਤ ਸੀ। ਸਿਰਫ ਪੰਜਾਬ ਹੀ ਕਿਓ,ਂ ਬਲਕੇ ਬੀਰਤਾ, ਧੀਰਤਾ ਤੇ ਦ੍ਰਿਫਤਾ ਦਾ ਅਹੰਕਾਰ ਕਰਨ ਵਾਲਾ ਕਾਬੁਲ ਵੀ ਉਸ ਪ੍ਰਬਲ ਪ੍ਰਤਾਪੀ ਸੂਰਜ ਦੀਆਂ ਤਿਖੀਆਂ ਕਿਰਨਾ ਦਾ ਤੇਜ ਓਸ ਵੇਲੇ ਸਹਾਰਨ ਨੂੰ ਸਮਰਥ ਨਹੀਂ ਸੀ। ਇਥੋਂ ਤਕ ਕਿ ਬ੍ਰਿਟਿਸ਼ ਦੀਆਂ ਅੱਖਾਂ ਵਿਚ ਭੀ ਜਿਸ ਪ੍ਰਬਲ ਪ੍ਰਤਾਪੀ ਸੂਰਜ ਦੀਆਂ ਤਿਖੀਆਂ ਕਿਰਨਾ ਨੇ ਚਕਚੌਂਧੀ ਪਾ ਦਿਤੀਸੀ ਓਹ ਸੂਰਜ ਓਸ ਦਿਨ ਅਸਤ ਹੋ ਗਿਆ। ਉਸ ਦਿਨ ਓਹ ਪੰਜਾਬ ਕੇਸਰੀ ਮਹਾਰਾਜਾ ਰਣਜੀਤ ਸਿੰਘ ਹਮੇਸ਼ਾ ਲਈ ਮਹਾਨੀਂਦ ਦੀ ਗੋਦ ਵਿਚ ਸੌਂ ਗਿਆ,ਜਿਸਦੀ ਧਾਂਕ ਨਾਲ ਇਕ ਦਿਨ ਕਾਬੁਲ ਵੀ

ਕੰਬਦਾ ਸੀ। ਜਿਸ ਬੀਰ ਸਿਰੋਮਣੀ ਮਹਾਰਾਜਾ ਰਣਜੀਤ ਸਿੰਘ ਦੀ ਅਪੂਰਵ ਬੀਰਤਾਦੇ ਅੱਗੇ ਪ੍ਰਤਾਪੀ ਬ੍ਰਿਟਿਸ਼ ਸ਼ੇਰਵੀਨਿਉਂਕੇ ਤੁਰਦਾ ਸੀ ਓਹ ਮਹਾਰਾਜਾ ਰਣਜੀਤ ਸਿੰਘ ਓਸ ਦਿਨ ਇਸ ਅਸਾਰ ਸੰਸਾਰ ਤੋਂ ਕੂਚ ਕਰ ਗਿਆ। ਸਚਮੁਚ ਹੀ ਮਹਾਰਾਜਾ ਰਣਜੀਤ ਸਿੰਘ ਬੀਰਭੂਮੀ ਪੰਜਾਬ ਦਾ ਸੱਚਾ ਬੀਰ ਸੀ। ਈਸੇ ਦੀ ੧੯ ਵੀਂ ਸਦੀ ਵਿਚ ਇਸ ਪਵਿਤ੍ਰ ਭਾਰਤ ਵਿਚ ਉਸਦੇ ਜੈਸਾ ਕੋਈ ਬੀਰ ਪੈਦਾ ਨਹੀਂ ਹੋਯਾ ਸੀ। ਵਿਦੇਸ਼ੀ ਇਤਿਹਾਸਕਾਰਾਂ ਨੇ ਵੀ ਓਸਦੀ ਗੁਣਾਵਲੀ ਗਾਉਂਦੇ ਹੋਏ ਖੁਲ੍ਹੇ ਮੂੰਹ ਕਿਹਾ ਹੈ—ਮਹਾਰਾਜਾ ਰਣਜੀਤ ਸਿੰਘ ਸਚ ਮੁਚ ਹੀ ਸ਼ੇਰ ਦੇ ਮਾਨਿੰਦ ਸੀ ਤੇ ਸ਼ੇਰ ਦੀ ਤਰਾਂ ਹੀ ਓਸ ਨੇ ਇਸ ਅਸਾਰ ਸੰਸਾਰ ਨੂੰ ਛਡਿਆ ਸੀ। ਉਸ ਬੀਰ ਬਹਾਦਰ ਦੀਆਂ ਸਾਰੀਆਂ ਗੱਲਾਂ ਇਥੇ ਲਿਖਣ ਦੀ ਲੋੜ ਨਹੀਂ। ਫੇਰ ਜਿਨ੍ਹਾਂ ਲੋਕਾਂ ਨੇ ਤਰੀਕੇ ਨਾਲ ਸਿਖ੍ਯਾ ਦੀਖ੍ਯਾ ਲਈ ਹੈ ਤੇ ਆਪਣੀ ਅਸਾਧਾਰਣ (ਗ਼ੈਰ ਮਾਮੂਲੀ) ਤਾਕਤ ਦੀ ਪਹਚਾਣ ਕਰਾਈ ਹੈ ਓਨਾਂ ਦੇ ਨਾਲ ਵੀ ਮਹਾਰਾਜਾ ਰਣਜੀਤ ਸਿੰਘਦੀ ਤੁੱਲਤਾ ਦਸਣੀ ਠੀਕ ਨਹੀਂ।ਕਿਉਂਕਿਮਹਾਰਾਜਾਰਣਜੀਤਸਿੰਘ ਦੀਬੀਰਤਾ,ਪਰਾਕ੍ਰਮ,ਸਾਹਸ, ਸ਼ਕਤੀ ਤੇ ਬੁੱਧੀ ਦੂਸਰੇਦੀ ਦਿਤੀ ਹੋਈ ਸਿਖ੍ਯਾ ਨਾਲ ਨਹੀਂ ਪ੍ਰਗਟੀ ਸੀ। ਓਨਾਂਦੇਸਭਨਾ ਗੁਣਾਂ ਦਾ ਵਿਕਾਸ਼ (ਖਿੜਾਉ) ਆਪਣੇ ਆਪ ਹੋਯਾ ਸੀ। ਵਾਹਿਗੁਰੂ ਦੀ ਦਿਤੀ ਹੋਈ ਅਕਲ, ਚਾਤਰੀ ਤੇ ਪ੍ਰਤਿਭਾ ਦੇ ਬਲ ਨਾਲ ਹੀ ਰਣਜੀਤ ਸਿੰਘ ਸੰਸਾਰ ਵਿਚ ਮਹਾਰਾਜਾ ਦੀ ਪਦਵੀ ਨੂੰ ਪਹੁੰਚਿਆ ਸੀ। ਆਪਣੀ ਫੌਜ ਨੂੰ ਵਿਦਵਾਨ ਤੇ ਯੁਧ ਵਿਦ੍ਯਾ ਵਿਚ ਨਿਪੁਣ ਕਰਨਾ ਓਸਦਾ ਸਭ ਤੋਂ ਵੱਡਾ ਕੰਮ ਸੀ। ਮਹਾ-ਰਾਜਾ ਰਣਜੀਤ ਸਿੰਘ ਨੇ ਘੋੜੇ ਦੀ ਸਵਾਰੀ ਵਿਚ ਸ਼ਸਤ੍ਰ

ਚਲਾਣੇ ਤੇ ਵੈਰੀਆਂ ਦੀ ਫੌਜ ਨੂੰ ਵਿੰਨ੍ਹਣ ਵਿਚ ਸੰਸਾਰ ਦੇ ਕਿਸੇ ਬੀਰ ਨਾਲੋਂ ਆਪਣੀ ਯੋਗਤਾ ਘਟ ਨਹੀਂ ਦਸੀ। ਐਸੇ ਮਹਾਤਮਾ ਦਾ ਸੰਸਾਰ ਤੋਂ ਚਲ ਵਸਣਾ ਕੀ ਸੀ ਜਾਣੋ ਪੰਜਾਬ ਦੀ ਆਜ਼ਾਦੀ ਉੱਪਰ ਬਿਜਲੀ ਦਾ ਗਿਰਨਾ ਸੀ। ਕਿਉਂਕਿ ਪੰਜਾਬ ਕੇਸਰੀ ਦੇ ਚਲਾਣੇ ਨਾਲ ਸਿਖਾਂ ਦੀ ਸਵਾ-ਧੀਨਤਾ ਦੀ ਸਮਾਪਤੀ ਦੀ ਤਿਆਰੀ ਹੋ ਗਈ ਸੀ।

ਮਹਾਰਾਜਾ ਰਣਜੀਤ ਸਿੰਘ ਦੇ ਵੇਲੇ ਸਿਖ ਰਾਜ ਭਰ ਜਵਾਨੀ ਵਿਚ ਸੀ। ਉਸ ਵੇਲੇ ਸਿਖਾਂ ਦਾ ਝੰਡਾ ਹਿੰਦੂਕੁਸ਼ ਪਹਾੜ ਤੇ ਤਿਬਤ ਦੀਆਂ ਹਦਾਂ ਤਕ ਫਰਰੇ ਛਡ ਰਿਹਾ ਸੀ। ਪਛਮ ਵੱਲ ਉਸਮਾਨ ਖੇਲ ਤੇ ਖੈਬਰ ਤਥਾ ਸੁਲੇਮਾਨ ਪਰਬਤ ਨਾਲ ਸਿਖ ਰਾਜ ਦੀ ਹੱਦ ਜਾ ਮਿਲੀ ਸੀ। ਮਿਠਣ ਕੋਟ ਅਮਰਕੋਟ ਤਕ ਸਿਖ ਰਾਜ ਦੀ ਹੱਦ ਸਿੰਧ ਨਦੀ ਤੇ ਪੂਰਬ ਵਲ ਸਤਲੁਜ ਦਰੀਆ ਸੀ। ਸਤਲੁਜ ਦੇ ਪਾਰ ਵੀ ੪੫ ਪਿੰਡ ਸਿਖ ਰਾਜ ਦੀ ਅਧੀਨਗੀ ਹੇਠ ਸਨ। ਭਾਰਤ ਦਾ ਭੂਸ੍ਵਰਗ (ਕਸ਼ਮੀਰ) ਤੇ ਗਿਲਗਿਤ ਆਦਿ ਦੇਸ਼ ਵੀ ਮਹਾਰਾਜਾ ਰਣਜੀਤਸਿੰਘ ਦੇ ਫਤੇ ਕੀਤੇ ਹੋਏ ਸਿਖ ਰਾਜ ਦੇ ਅੰਦਰ ਸਨ। ਮਹਾਰਾਜਾ ਰਣਜੀਤ ਸਿੰਘ ਦੇ ਮਰਨ ਪਿਛੋਂ ਇਹੋ ਵੱਡਾ ਦੇਸ਼(ਕਸ਼ਮੀਰ)ਹੀ ਪੰਜਾਬ ਦੀ ਸ੍ਵਾਧੀਨਤਾ ਦਾ ਮਲੀਆ ਮੇਟ ਕਰਨ ਦਾ ਕਾਰਣ ਬਣਿਆ।

ਬਹੁਤਵਾਰੀ ਮਹਾਰਾਜਾ ਸਾਹਿਬ ਕਿਹਾ ਕਰਦੇ ਸਨ ਕਿ ਮੇਰੇ ਮਰੇ ਪਿਛੋਂ ੧੦ ਵਰਹੇ ਤਕ ਮੇਰੀਆਂ ਜੁਤੀਆਂ ਵੀ ਰਾਜ ਕਰਨਗੀਆਂ। ਸੋ ਗਲ ਵੀ ਇਸੇਤਰਾਂ ਹੋਈ। ਮਹਾਰਾਜਾ ਰਣਜੀਤ ਸਿੰਘ ਦੇ ਦਬਦਬੇ ਤੇ ਰੋਬ ਦਾ ਅਨੁਮਾਨ ਪਾਠਕ ਸਜਨ ਕੇਵਲ ਇਤਨੇ ਤੋਂ ਹੀ ਕਰ ਲੈਣ ਕਿ ਜਿਸਵੇਲੇ ਮਹਾ-

ਰਾਜਾ ਸਾਹਿਬ ਲਕਵੇ ਦੀ ਬੀਮਾਰੀ ਨਾਲ ਮੰਜੀ ਉਤੇ ਪਏ ਹੋਏ ਸਨ, ਓਹ ਨਾ ਉਠ ਬੈਠ ਸਕਦੇ ਤੇ ਨਾ ਮੂੰਹੋਂ ਬੋਲ ਸਕਦੇ ਸਨ, ਉਸ ਵੇਲੇ ਵੀ ਕਿਸੇ ਸਰਦਾਰ ਨੂੰ ਯਾ ਮਹਾਰਾਜਾ ਦੇ ਕਿਸੇ ਸੰਬੰਧੀ ਨੂੰ ਇਹ ਹਿਮਤ ਨਹੀਂ ਪਈ ਸੀ ਕਿ ਓਹ ਬਲਵੇ ਦਾ ਝੰਡਾ ਖੜਾ ਕਰ ਦੇਵੇ। ਇਤਿਹਾਸ ਦੇ ਜਾਣੂਆਂ ਤੋਂ ਇਹ ਗੱਲ ਲੁਕੀ ਹੋਈ ਨਹੀਂ ਕਿ ਬਾਦਸ਼ਾਹ ਸ਼ਾਹਜਹਾਂ ਦੀ ਬੀਮਾਰੀ ਵੇਲੇ ਉਸਦੇ ਚਹੁੰ ਪੁਤ੍ਰਾਂ ਨੇ ਕਿਸਤਰਾਂ ਉਪਦ੍ਰਵ ਮਚਾਯਾ ਤੇ ਛੇਕੜ ਔਰੰਗਜ਼ੇਬ ਭਰਾਵਾਂ ਨੂੰ ਮਾਰ ਤੇ ਪਿਤਾ ਨੂੰ ਕੈਦ ਕਰਕੇ ਕਿਸ ਤਰਾਂ ਆਪ ਤਖਤ ਉੱਤੇ ਬੈਠ ਗਿਆ ਸੀ। ਫੇਰ ਪ੍ਰਤਾਪੀ ਔਰੰਗਜ਼ੇਬ ਦੇ ਸਮੇਂ ਵਿਚ ਵੀ ਕਿਸਤਰਾਂ ਗੜ ਬੜ ਮਚ ਗਈ ਸੀ। ਪਰ ਮਹਾਰਾਜਾ ਰਣਜੀਤ ਸਿੰਘ ਦੀ ਭਾਰੀ ਬੀਮਾਰੀ ਵਿਚ ਵੀ ਕਿਸੇ ਨੂੰ 'ਚੂੰ' ਤਕ ਕਰਨ ਦੀ ਹਿਮਤ ਨਹੀਂ ਪਈ। ਬੀਮਾਰ ਪਏ ਹੋਏ ਓਸ ਸ਼ੇਰ ਨਰ ਤੋਂ ਵੀ ਲੋਕ ਥਰ ੨ ਕੰਬਦੇ ਸਨ। ਸੱਚੀ ਗੱਲ ਤਾਂ ਇਹ ਹੈ ਕਿ ਮਹਾਰਾਜਾ ਰਣਜੀਤਸਿੰਘ ਵਿਚ ਫਤੇ ਪ੍ਰਾਪਤ ਕਰਨਦੀ ਜਿਸਤ੍ਰਾਂ ਦੀ ਸੁਭਾਵਿਕ ਸ਼ਕਤੀ ਸੀ ਓਸੇਤਰਾਂ ਦੀ ਹੀ ਓਸ ਵਿਚ ਹਕੂਮਤ ਕਰਨਦੀ ਵੀ ਸ਼ਕਤੀ ਸੀ। ਅਫਸੋਸ ਹੈ ਕਿ ਮਹਾਰਾਜਾ ਦੇ ਪਿਛੋਂ ਕੋਈ ਐਸਾ ਲਾਇਕ ਦੂਰੰਦੇਸ਼ ਤੇ ਚਤਰ ਪੁਰਖ ਨਾ ਜੰਮਿਆ ਜੋ ਉਸ ਭਾਰੇ ਰਾਜ ਨੂੰ ਅਸ਼ਾਂਤੀ ਦੇ ਭਾਰੇ ਝੱਖੜਾਂ ਤੋਂ ਬਚਾ ਲੈਂਦਾ। ਹਾਂ ਮਹਾਰਾਜਾ ਦੇ ਪੋਤ੍ਰੇ ਨੌਨਿਹਾਲ ਸਿੰਘ ਤੋਂ ਕੁਝ ਆਸ ਸੀ ਪਰ ਪੰਜਾਬ ਦੇ ਖੋਟਿਆਂ ਭਾਗਾਂ ਨੂੰ ਓਹ ਵੀ ਛੇਤੀ ਹੀ ਕਾਲ ਦੇ ਜਾਲ ਵਿਚ ਜਾ ਫਸੇ।

ਦੂਰੰਦੇਸ਼ ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਸਾਹਮਣੇ ਆਪਣੇ ਪੁਤ੍ਰ ਖੜਗ ਸਿੰਘ ਨੂੰ ਰਾਜ ਤਿਲਕ ਦੇ

ਦਿਤਾ ਤੇ ਧਿਆਨ ਸਿੰਘ ਨੂੰ ਓਸਦਾ ਵਜੀਰ ਬਣਾ ਦਿਤਾ ਸੀ ਪਰ ਮਹਾਰਾਜਾ ਦੇ ਮਰਨ ਦੇ ਥੋੜੇ ਦਿਨ ਪਿਛੋਂ ਹੀ ਰਾਜਾ ਧਿਆਨ ਸਿੰਘ ਤੇ ਖੜਗ ਸਿੰਘ ਵਿਚ ਅਣਬਣ ਹੋ ਗਈ। ਦੋਵੇਂ ਹੀ ਪੰਜਾਬ ਕੇਸਰੀ ਦੇ ਅੰਤਿਮ ਹੁਕਮ ਨੂੰ ਭੁਲ ਗਏ। ਦੋਹਾਂ ਦੇ ਦਿਲ ਵਿਚ ਇਕ ਦੂਜੇ ਉਤੇ ਇਸਤਰਾਂ ਦਾ ਵੈਰ ਪੈਦਾ ਹੋ ਗਿਆ ਕਿ ਜੋ ਸਿਖਰਾਜ ਦੀਆਂ ਜੜ੍ਹਾਂ ਪੁਟਣ ਦਾ ਕਾਰਨ ਹੋਯਾ । ਮਹਾਰਾਜਾ ਖੜਗ ਸਿੰਘ ਨੇ ਆਪਣਾ ਵਜੀਰ ਚੇਤ ਸਿੰਘ ਨੂੰ ਬਣਾ ਲਿਆ ਤੇ ਇਹ ਗੱਲ ਧਿਆਨ ਸਿੰਘ ਨੂੰ ਬੁਰੀ ਲੱਗੀ। ਚੇਤ ਸਿੰਘ ਦੁਰਾਚਾਰੀ ਤੇ ਦੁਸ਼ਟ ਸੁਭਾਵ ਦਾ ਮਨੁਖ ਸੀ ਤੇ ਉਸਨੇ ਮਹਾਰਾਜਾ ਖੜਗ ਸਿੰਘ ਨੂੰ ਆਪਣੇ ਹਥ ਕਠ ਪੁਤਲੀ ਬਣਾ ਲਿਆ। ਕਈ ਇਤਿਹਾਸਕਾਰਾਂ ਨੇ ਇਹ ਵੀ ਲਿਖਿਆ ਹੈ ਕਿ ਖੜਗ ਸਿੰਘ ਨੇ ਛਲ ਨਾਲ ਕਈ ਸਰਦਾਰਾਂ ਨੂੰ ਮਰਵਾ ਦਿਤਾ ਤੇ ਧਿਆਨ ਸਿੰਘ ਨੂੰ ਭੀ ਮਾਰਨ ਦੀ ਕੋਸ਼ਸ਼ ਕੀਤੀ। ਧਿਆਨ ਸਿੰਘ ਵੀ ਕੂਟਨੀਤੀ ਦਾ ਪੁਤਲਾ ਸੀ ਇਸ ਲਈ ਓਹ ਵੀ ਖੜਗ ਸਿੰਘ ਨੂੰ ਰਾਜ ਤੋਂ ਲਾਹ ਦੇਣ ਦੀ ਕੋਸ਼ਸ਼ ਕਰਨ ਲਗਾ। ਓਸ ਵੇਲੇ ਸਿਖ ਰਾਜ ਵਿਚ ਧਯਾਨ ਸਿੰਘ ਇਕ ਅਨੋਖੀ ਤਾਕਤ ਵਾਲਾ ਆਦਮੀ ਸੀ । ਓਸਨੇ ਖੜਗ ਸਿੰਘ ਨੂੰ ਸਿਖਾਂ ਦੀਆਂ ਨਜਰਾਂ ਵਿਚੋਂ ਗਿਰਾਣ ਖਾਤਰ ਇਹ ਖਬਰ ਉਡਾਈ ਕਿ ਖੜਗ ਸਿੰਘ ਨੇ ਅੰਗ੍ਰੇਜ਼ਾਂ ਦੀ ਅਧੀਨਗੀ ਮੰਨ ਲਈਹੈਤੇਰੁਪਯੇ ਵਿਚੋਂ ਛੇ ਆਨੇ ਮਾਮਲਾ ਵੀ ਦੇਣਾ ਕਬੂਲ ਕਰ ਲਿਆ ਹੈ। ਸੋ ਓਹ ਅੰਗ੍ਰੇਜ਼ਾਂ ਦੀ ਸਹੈਤਾ ਨਾਲ ਸਿਖ ਫੌਜ ਤੇ ਸਿਖ ਸਰਦਾਰਾਂ ਨੂੰ ਹਟਾਕੇ ਮੋਨਿਆਂ ਦੀ ਫੌਜ ਤੇ ਗੋਰੇ ਅਫਸਰ ਰਖਣਾ ਚਾਹੁੰਦਾ ਹੈ ।

ਬਸ ਫੇਰ ਕੀ ਸੀ ਧਯਾਨ ਸਿੰਘ ਦਾ ਇਹ ਜਾਦੂ ਚਲ

ਗਿਆ। ਉਸ ਵੇਲੇ ਈਸ਼ਟ ਇੰਡੀਆ ਕੰਪਨੀ ਦੀ ਵੀ ਨਜ਼ਰ ਦੇਸੀ ਰਾਜਿਆਂ ਉੱਤੇ ਸ਼ਨੀਚਰ ਵਰਗੀ ਸੀ। ਇਥੋਂ ਤਕ ਕਿ ਖੜਗ ਸਿੰਘ ਦਾ ਪੁਤਰ ਨੌਨਿਹਾਲ ਸਿੰਘ ਤੇ ਖੜਗ ਸਿੰਘ ਦੀ ਇਸਤ੍ਰੀ ਰਾਣੀ ਚੰਦਕੌਰ ਵੀ ਧਿਆਨ ਸਿੰਘ ਦੇ ਮੋਹਿਨੀ ਮੰਤ੍ਰ ਦੇ ਵਸੀ ਹੋ ਗਏ। ਕਈ ਸਰਦਾਰਾਂ ਦੀ ਸਹਾਯਤਾ ਨਾਲ ਰਾਜਾ ਧਿਆਨ ਸਿੰਘ ਨੇ ਚੇਤ ਸਿੰਘ ਨੂੰ ਮਰਵਾ ਸੁਟਿਆ ਤੇ ਮਹਾਰਾਜਾ ਖੜਗ ਸਿੰਘ ਨੂੰ ਵੀ ਇਕਤਰਾਂ ਨਾਲ ਨਜ਼ਰਬੰਦ ਕਰ ਲਿਆ।

ਚੇਤ ਸਿੰਘ ਦੇ ਮਰਨ ਪਿਛੋਂ ਮਹਾਰਾਜਾ ਖੜਗਸਿੰਘਜੀ ਸਿਖ ਰਾਜ ਦੇ ਨਾਮ ਮਾਤ੍ਰ ਨੂੰ ਮਾਲਿਕ ਰੈਹ ਗਏ। ਇਸ ਲਈ ਓਹ ਕਿਲੇ ਵਾਲੇ ਮਕਾਨ ਨੂੰ ਛਡ ਕੇ ਆਪਣੇ ਸ਼ੈਹਰ ਵਾਲੇ ਮਕਾਨ ਵਿਚ ਜਾ ਵਸੇ ਤੇ ਅੰਤ ਸਮੇਂ ਤਕ ਓਥੇ ਹੀ ਰਹੇ। ਖੜਗ ਸਿੰਘ ਦੇ ਰਾਜ ਤੋਂ ਹਟਾਏ ਜਾਣ ਪਰ ਭਾਰੀ ਸਿਖਰਾਜ ਦੀ ਵਾਗ ਡੋਰ ੨੧—੨੨ ਵਰਹੇ ਦੇ ਨੌਜਵਾਨ ਲੜਕੇ ਨੌਨਿਹਾਲਸਿੰਘ ਨੇ ਫੜੀ ਤੇ ਓਹ ਮਹਾਰਾਜਾ ਬਣਿਆ।

ਇਤਿਹਾਸ ਜਾਣਨ ਵਾਲਿਆਂ ਤੋਂ ਇਹ ਲੁਕਿਆ ਹੋਯਾ ਨਹੀਂ ਕਿ ਪੰਜਾਬ ਕੇਸਰੀ ਮਹਾਰਾਜਾ ਰਣਜੀਤ ਸਿੰਘ ਦੇ ਮਰਨ ਸਮੇਂ ਜੰਮੂ ਦੇ ਰਾਜੇ ਧਿਆਨ ਸਿੰਘ ਤੇ ਗੁਲਾਬ ਸਿੰਘ ਦੀ ਤਾਕਤ ਬਹੁਤ ਵਧੀ ਹੋਈ ਸੀ। ਚੇਤ ਸਿੰਘ ਦੇ ਮਾਰੇ ਜਾਣ ਪਿਛੋਂ ਓਨਾਂ ਦਾ ਹੌਸਲਾ ਹੋਰ ਭੀ ਵਧ ਗਿਆ। ਵਿਚਾਰਾ ਕੁੰਵਰ ਨੌ ਨਿਹਾਲ ਸਿੰਘ ਵੀ ਜੰਮੂ ਦੇ ਰਾਜਿਆਂ ਦੀ ਵਧਦੀ ਹੋਈ ਤਾਕਤ ਨੂੰ ਰੋਕਣ ਲਈ ਫਿਕਰਵੰਦ ਹੋਯਾ। ਓਸ ਵੇਲੇ ਰਾਜ ਵਿਚ ਹੋਰ ਭੀ ਕਈ ਵਿਰੋਧੀ ਧੜੇ ਪੈਦਾ ਹੋ ਗਏ। ਭਾਵੇਂ ਕੁੰਵਰ ਨੌਨਿਹਾਲ ਸਿੰਘ ਜੰਮੂ ਵਾਲੇ ਰਾਜਿਆਂ ਦੀ ਤਾਕਤ ਤੇ ਹੋਰਨਾ ਬਖੇੜਿਆਂ ਨੂੰ ਮਿਟਾਣ ਦੀ ਕੋਸ਼ਿਸ਼ ਕਰ ਰਿਹਾ ਸੀ ਪਰ

ਬ੍ਰਿਟਿਸ਼ ਏਜੰਟ ਮਿਸਟਰ ਕਲਰਕ ਨੂੰ ਇਸ ਵਿਚ ਵੀ ਬ੍ਰਿਟਿਸ਼ ਰਾਜ ਲਈ ਸਾਜ਼ਸ਼ ਸੁੱਝੀ। ਇਸਤੋਂ ਪੇਹਲਾਂ ਐਸਾ ਹੀ ਸ਼ੱਕ ਮਿਸਟਰ ਕਲਰਕ ਦੇ ਜਾ ਨਸ਼ੀਨ ਕਪਤਾਨ ਵੇਡ ਨੂੰ ਸੁਝਿਆ ਸੀ। ਕਪਤਾਨ ਵੇਡ ਨੇ ਨਿਰਾ ਜਬਾਨੀ ਇਹ ਆਖਿਆ ਸੀ ਕਿ ਕੁੰਵਰ ਨੌਨਿਹਾਲ ਸਿੰਘ ਅਫਗਾਨੀ ਸਰਦਾਰਾਂ ਨਾਲ ਰਲਕੇ ਅੰਗ੍ਰੇਜ਼ਾਂ ਦੇ ਵਿਰੁਧ ਸਾਜ਼ਸ਼ ਕਰ ਰਹੇ ਹਨ, ਪਰ ਮਿਸਟਰ ਕਲਰਕ ਨੇ ਇਸ ਦੋਸ਼ ਨੂੰ ਸਾਬਿਤ ਕਰਨ ਲਈ ਇਕ ਚਿਠੀ ਵੀ ਪੈਦਾ ਕਰ ਲਈ ਤੇ ਜਿਸ ਤੋਂ ਇਹ ਸਾਬਿਤ ਕਰਨਾ ਚਾਹਿਆ ਕਿ ਕੁੰਵਰ ਨੌਨਿਹਾਲ ਸਿੰਘ ਆਪਣੀ ਮੋਹਰ ਵਾਲੀ ਚਿਠੀ ਭੇਜਕੇ ਅੰਗ੍ਰੇਜ਼ਾਂ ਦੇ ਬਣਾਏ ਅਮੀਰ ਸ਼ਾਹਸ਼ੁਜਾ ਦੀ ਪ੍ਰਜਾ ਨੂੰ ਭੜਕਾ ਰਿਹਾ ਹੈ ਅਤੇ ਅੰਗ੍ਰੇਜ਼ਾਂ ਦੇ ਭਾਰੇ ਦੁਸ਼ਮਨ ਦੋਸਤ ਮੁਹੰਮਦਨੂੰ ਉਸਨੇ ਧਨ ਦੇਣ ਦਾ ਵਚਨ ਦਿਤਾ ਹੈ। ਪਰ ਕੁੰਵਰ ਨੌਨਿਹਾਲ ਸਿੰਘ ਨੇ ਝਟ ਇਸ ਸ਼ਕ ਦਾ ਖੰਡਨ ਕਰਕੇ ਆਪਣੀ ਸਫਾਈ ਪੇਸ਼ ਕੀਤੀ ਤੇ ਇਹ ਸਾਬਿਤ ਕਰ ਦਿਤਾ ਕਿ ਚਿਠੀਆਂ ਜਾਲੀ ਹਨ। ਇਨਾਂ ਉਡੰਤ ਝਮੇਲਿਆਂ ਵਿਚ ਫਸ ਜਾਣ ਕਰਕੇ ਕੁੰਵਰ ਨੌਨਿਹਾਲ ਸਿੰਘ ਜੰਮੂ ਦੇ ਰਾਜਿਆਂ ਦੀ ਵਧਦੀ ਹੋਈ ਤਾਕਤ ਨੂੰ ਨਾ ਰੋਕ ਸਕਿਆ। ਇਸਦੇ ਵਿਚਾਲੇ ਹੀ ਉਸਦੀ ਜਾਨ ਲੈਣ ਵਾਲੀ ਇਕ ਵਾਰਦਾਤ ਹੋ ਗਈ। ਜਿਸਦੇ ਨਾਲ ਪੰਜਾਬ ਦਾ ਹੋਨਹਾਰ ਰਤਨ ਇਸ ਸੰਸਾਰ ਤੋਂ ਛੇਤੀ ਤੁਰ ਗਿਆ। ਓਹ ਇਸਤਰਾਂ ਹੋਈ ਕਿ ੫ ਨਵੰਬਰ ਸਨ ੧੮੪੦ ਨੂੰ ਮਹਾਰਾਜਾ ਖੜਗ ਸਿੰਘ ਦਾ ਚਲਾਣਾ ਹੋ ਗਿਆ। ਆਪਣੇ ਪਿਤਾ ਖੜਗ ਸਿੰਘ ਦਾ ਅੰਤਿਮ ਸੰਸਕਾਰ ਕਰਕੇ ਜਦ ਓਹ ਮੁੜੇ ਤਾਂ ਓਨਾਂ ਦੇ ਸਿਰ ਤੇ ਇਕ ਡਿਉਢੀ ਡਿਗ ਪਈ ਤੇ ਓਹ ਮਰ ਗਏ। ਕੁੰਵਰ ਦੇ ਚਲਾਣੇ ਨਾਲ ਸਿਖ

ਰਾਜ ਹੋਰ ਵੀ ਹਨੇਰੇ ਵਿਚ ਜਾ ਪਿਆ ।

*ਨੌਨਿਹਾਲ ਸਿੰਘ ਦੇ ਮਰਨ ਪਿਛੋਂ ਸਿਖ ਰਾਜ ਵਿਚ ਕਈਤਰਾਂ ਦੇ ਝਗੜੇ ਖੜੇ ਹੋ ਗਏ । ਉਨ੍ਹਾਂ ਸਭਨਾ ਬਖੇੜਿਆਂ ਨੂੰ ਦੂਰ ਕਰਕੇ ਰਾਜਾ ਧਿਆਨ ਸਿੰਘ ਨੇ ਸ਼ੇਰਸਿੰਘ ਨੂੰ ਤਖਤ ਉਤੇ ਬਿਠਾਯਾ। ਪਰ ਥੋੜੇਹੀ ਦਿਨਾਂ ਵਿਚ ਰਾਜਾ ਧਿਆਨਸਿੰਘ ਤੇ ਮਹਾਰਾਜਾ ਸ਼ੇਰ ਸਿੰਘ ਵਿਚ ਅਣ ਬਣ ਹੋ ਗਈ। ਦੋਵੇਂ ਹੀ ਇਕ ਦੂਜੇ ਦੀ ਜਾਨ ਦੇ ਗਾਹਕ ਬਣ ਗਏ। ਛੇਕੜ ਦੋਵੇਂ (ਮਹਾਰਾਜਾ ਸ਼ੇਰਸਿੰਘਤੇ ਵਜੀਰ ਧਿਆਨਸਿੰਘ)ਸੰਧਾਂਵਾਲੀਏ ਅਜੀਤ ਸਿੰਘ ਤੇ ਲੈਹਣਾ ਸਿੰਘ ਦੇ ਹਥੋਂ ਮਾਰੇ ਗਏ । ਰਾਜਾ ਧਿਆਨ ਸਿੰਘ ਦੇ ਇਸ ਤਰਾਂ ਮਾਰੇ ਜਾਣ ਪਰ ਓਸਦੇ ਪੁਤ੍ਰ ਹੀਰਾ ਸਿੰਘ ਨੇ ਸਿਖ ਫੌਜਨੂੰ ਆਪਣੀ ਵਲਕਰਕੇ ਸੰਧਾਂਵਾਲੀ ਦੇ ਦੋਹਾਂ ਸਰਦਾਰਾਂ ਲੈਹਣਾਂ ਸਿੰਘ ਤੇ ਅਜੀਤ ਸਿੰਘ ਨੂੰ ਮਰਵਾ

---

*ਨੌ ਨਿਹਾਲ ਸਿੰਘ ਦੇ ਮਰ ਜਾਣ ਪਰ ਉਸਦੀ ਮਾਤਾ ਚੰਦਕੌਰ ਨੇ ਸਹਿਜ ਨਾਲ ਸ਼ੇਰ ਸਿੰਘ ਦਾ ਰਾਜਾ ਹੋਣਾ ਨਾ ਮੰਨਿਆ। ਰਾਜਾ ਧਿਆਨ ਸਿੰਘ ਦਾ ਭਰਾ ਗੁਲਾਬ ਸਿੰਘ ਕੁਝ ਫੌਜ ਲੈਕੇ ਰਾਣੀ ਵਲ ਹੋਗਿਆ ਤੇ ਬਾਕੀ ਸਿਖ ਫੌਜ ਸ਼ੇਰ ਸਿੰਘ ਵਲ ਹੋ ਗਈ। ੬ ਦਿਨਾਂ ਦੀ ਲੜਾਈ ਪਿਛੋਂ ਇਹ ਰਾਜੀਨਾਮਾ ਹੋਯਾ ਕਿ ਸ਼ੇਰ ਸਿੰਘ ਨੂੰ ਪੰਜਾਬ ਦਾ ਮਹਾਰਾਜਾ ਬਣਾਯਾ ਜਾਵੇ ਤੇ ਰਾਣੀ ਨੂੰ ਜਾਗੀਰ ਦਿਤੀ ਜਾਵੇ। ਕਿਸੇ ੨ ਇਤਿਹਾਸ ਲੇਖਕ ਨੇ ਇਹ ਵੀ ਲਿਖਿਆ ਹੈ ਕਿ ਖੜਗ ਸਿੰਘ ਦੇ ਗੱਦੀ ਉਤੇ ਬੈਠਦਿਆ ਹੀ ਸ਼ੇਰ ਸਿੰਘ ਨੇ ਆਪਣੇ ਆਪ ਨੂੰ ਵੱਡਾ ਪੁਤਰ ਮਹਾਰਾਜਾਂ (ਰਣਜੀਤ ਸਿੰਘ) ਦਾ ਆਖਕੇ ਗੱਦੀ ਪ੍ਰਾਪਤ ਕਰਨ ਦੀ ਕੋਸ਼ਿਸ਼ ਕੀਤੀ ਤੇ ਇਸਦੀ ਬਾਬਤ ਉਸਨੇ ਅੰਗ੍ਰੇਜ਼ਾਂ ਨੂੰ ਵੀ ਲਿਖਿਆ ।

ਸੁਟਿਆ ਓਨਾਂ ਦੇ ਮਰਨ ਪੁਰ ਮਹਾਰਾਜਾ ਦਲੀਪ ਸਿੰਘ ਜੀ ਗੱਦੀ ਉੱਤੇ ਬੈਠੇ ਜਿਨਾਂ ਦਾ ਜੀਵਨ ਚਰਿਤ੍ਰ ਹੀ ਇਸ ਪੁਸਤਕ ਵਿਚ ਵਰਨਨ ਕੀਤਾ ਜਾਣਾ ਹੈ ਤੇ ਰਾਜਾ ਧਿਆਨ ਸਿੰਘ ਦਾ ਪੁਤ੍ਰ ਹੀਰਾ ਸਿੰਘ ਵਜ਼ੀਰ ਬਣਿਆ।

ਤਖਤ ਉੱਤੇ ਬੈਠਣ ਸਮੇਂ ਮਹਾਰਾਜਾ ਦਲੀਪ ਸਿੰਘ ਦੀ ਉਮਰ ਕੇਵਲ ਪੰਜ ਵਰਹੇ ਦੀ ਸੀ। ਬਾਲਕ ਰਾਜੇ ਦੀ ਮਾਤਾ ਮਹਾਰਾਣੀ ਜਿੰਦਾਂ ਮਹਾਰਾਜਾ ਰਣਜੀਤ ਸਿੰਘ ਦੀ ਇਕ ਪਜਾਰੀ ਰਾਣੀ ਸੀ। ਮਹਾਰਾਜਾ ਸਾਹਿਬ ਦੀਆਂ ੧੬—੧੭ ਰਾਣੀਆਂ ਸਨ ਪਰ ਸਭਣਾਂ ਨਾਲੋਂ ਵਧ ਓਹ ਜਿੰਦਾਂ ਨੂੰ ਪਜਾਰ ਕਰਦੇ ਸਨ। ਮਹਾਰਾਜਾ ਸਾਹਿਬ ਉਸਨੂੰ "ਮਹਬੂਬਾ" ਨਾਮ ਤੋਂ ਸਦਿਆਂ ਕਰਦੇ ਸਨ ਜਿਸਦਾ ਅਰਥ ਹੁੰਦਾ ਹੈ "ਪਰਮ ਪਿਆਰੀ" ਮਹਾਰਾਜਾ ਨੇ ਇਸ ਨੂੰ ਬੁਢਾਪੇ ਵਿਚ ਵਿਆਹਿਆ ਸੀ। ਮਹਾਰਾਣੀ ਜਿੰਦਾਂ ਦੇ ਪਿਤਾ ਦਾ ਨਾਮ ਸਰਦਾਰ ਮੰਨਾ ਸਿੰਘ ਸੀ ਤੇ ਓਹ ਮਹਾਰਾਜਾ ਦੀ ਫੌਜ ਵਿਚ ਇਕ ਘੋੜ ਸਵਾਰ ਸੀ।

ਬਾਲਕ ਮਹਾਰਾਜਾ ਦਲੀਪ ਸਿੰਘ ਦਾ ਜਨਮ ਸੰਮਤ ੧੮੯੪ ਬਿਕ੍ਰਮੀ (ਫਰਵਰੀ ਸਨ ੧੮੩੭) ਨੂੰ ਹੋਯਾ ਸੀ ਤੇ ਸੰਮਤ ੧੯੦੦ (ਸਤੰਬਰ ਸਨ ੧੮੪੩ ਈ:) ਓਹ ਗੱਦੀ ਪਰ ਬੈਠਾਏ ਗਏ। ਭਲਾ ਪੰਜ ਛੇ ਵਰਹੇ ਦੇ ਅਬੋਧ ਬਾਲਕ ਨੂੰ ਸੰਸਾਰ ਦੀਆਂ ਭਲੀਆਂ ਬੁਰੀਆਂ ਗੱਲਾਂ ਦਾ ਕਿੰਨਾ ਗਜਾਨ ਹੁੰਦਾ ਹੈ ਇਹ ਗੱਲ ਪਾਠਕਾਂ ਤੋਂ ਕੋਈ ਲੁਕੀ ਹੋਈ ਨਹੀਂ ਪਰ ਉਸ ਵੇਲੇ ਦੇ ਕਈ ਵਿਦੇਸ਼ੀ ਇਤਿਹਾਸ ਲੇਖਕਾਂ ਨੇ ਬਾਲਕ ਦਲੀਪ ਸਿੰਘ ਦੀ ਬਾਬਤ ਜੋ ਆਪਣੀ ਸੰਮਤੀ ਪ੍ਰਗਟ ਕੀਤੀ ਹੈ ਉਸਤੋਂ ਪਤਾ ਲਗਦਾ ਹੈ ਕਿ ਬਾਲਕ ਦਲੀਪ ਸਿੰਘ

ਨੂੰ ਵੱਡੀ ਉਮਰ ਵਿਚ ਜੇਕਰ ਸੁਤੰਤ੍ਰਤਾ ਨਾਲ ਰਾਜ ਕਰਨ ਦਾ ਮੌਕਾ ਮਿਲਦਾਤਾਂ ਓਹ ਆਪਣੇ ਲਾਇਕ ਪਿਤਾਦੀ ਨਾਲਾਇਕ ਸੰਤਾਨ ਕਦੇ ਵੀ ਨਾ ਨਿਕਲਦਾ। ਪਰ ਅਕਲ ਖਿੜਨ ਤੋਂ ਪੈਹਲਾਂ ਹੀ ਬਾਲਕ ਦਲੀਪ ਸਿੰਘ ਨੂੰ ਆਪਣੇ ਰਖਜਕਾਂ ਦੀ ਕਿਰਪਾ ਨਾਲ ਜੋ ਇਕ ਤਰਾਂ ਦੇ ਭਖਜਕ ਸਨ, ਆਪਣੇ ਰਾਜ ਤੋਂ ਹਥ ਧੋਣੇ ਪਏ। ਹੇ ਰਾਜਨੀਤੀ! ਤੂੰ ਐਸੀਆਂ ਬਿਖੜੀਆਂ ਖੇਡਾਂ ਖਿਡਾਉਂਦੀ ਹੈਂ। ਤੇਰੇ ਗੁਝੇ ਭੇਦਾਂ ਨੂੰ ਖਾਸ ਕਰ ਯੂਰਪੀ-ਅਨ ਚਾਲਾਂ ਨੂੰ ਸਮਝਣਾ ਬੜਾ ਔਖਾ ਹੈ।ਕਿਉਂਕਿ ਪਤਾ ਨਹੀਂ ਕਦੋਂ ਸੁਲਾਹਨਾਮੇ ਤੇ ਸੰਧੀ ਦੇ ਕਾਗਜ ਇਕ ਰੱਦੀ ਦੇ ਟੁਕੜੇ ਸਮਝੇ ਜਾਣ।

ਬਾਲਕ ਦਲੀਪ ਸਿੰਘ ਦੀ ਮਾਤਾ ਓਸਦੀ ਪਾਲਕ ਬਣੀ। ਕਈ ਇਤਿਹਾਸ ਲੇਖਕਾਂ ਨੇ ਓਸ ਪਵਿਤ੍ਰ ਚਰਿਤ੍ਰਾ ਮਹਾਰਾਣੀ ਨੂੰ ਵੀ ਵਿਭਚਾਰਣੀ ਸਾਬਤ ਕਰਨ ਲਈ ਖੁਲੇ ਦਿਲ ਨਾਲ ਕਾਗਜ ਕਾਲੇ ਕੀਤੇ ਹਨ। ਪਰ ਓਨਾਂ ਭਲੇ ਲੋਕਾਂ ਨੇ ਆਪਣੀ ਅਕਲ ਨੂੰ ਤਕਲੀਫ ਦੇ ਕੇ ਜਰਾ ਇਹ ਨਹੀਂ ਸੋਚਿਆ ਕਿ ਓਸਦੇ ਹਥ ਆਈ ਹੋਈ ਤਾਕਤ ਨੂੰ ਵੇਖ ਕੇ ਈਰਖਾ ਨਾਲ ਸੜਨਾ ਕੋਈ ਅਸੰਭਵ ਗੱਲ ਨਹੀਂ ਸੀ। ਖੈਰ ਕੁਝ ਹੋਵੇ, ਪਰ ਇਸ ਵਿਚ ਕੋਈ ਸ਼ਕ ਨਹੀਂਕਿਮਹਾਰਾਣੀ ਜਿੰਦਾਂ ਸ਼ਾਂਤੀ ਵਾਲੀ ਤੇ ਗੰਭੀਰ ਤੋਂ ਗੰਭੀਰ ਸੁਭਾਵ ਦੀ ਸੀ।

ਰਾਜਾ ਹੀਰਾ ਸਿੰਘ ਚਤਰ ਤੇ ਬੁਧੀਵਾਨ ਸੀ। ਓਹ ਭਾਵੇਂ ਅਨੇਕ ਭਾਸ਼ਾ ਭਿਗਜ(ਕਈਆਂ ਬੋਲੀਆਂ ਦਾ ਜਾਣਨ ਵਾਲਾ) ਸੀ ਪਰ ਉਸਨੂੰ ਅੰਗ੍ਰੇਜੀ ਖਾਸ ਕਰਕੇ ਚੰਗੀ ਆਉਂਦੀ ਸੀ। ਰਾਜਾ ਹੀਰਾ ਸਿੰਘ ਦਾ ਇਕ ਸਲਾਹਕਾਰ ਪੰਡਤ ਜਲ੍ਹਾ ਨਾਮੇ ਸੀ। ਵਜੀਰ ਹੀਰਾ ਸਿੰਘ ਤੇ ਰਾਣੀ ਜਿੰਦਾਂ ਆਪਣੇ

ਸਲਾਹਕਾਰ ਪੰਡਤ ਜਲ੍ਹੇ ਦੀ ਸਲਾਹ ਨਾਲ ਰਾਜ ਪ੍ਰਬੰਧ ਕਰਨ ਲਗੇ। ਭਾਵੇਂ ਇਸ ਵੇਲੇ ਪੰਜਾਬ ਦੀ ਹਕੂਮਤ ਵਿਚ ਕੋਈ ਘਾਟਾ ਨਹੀਂ ਸੀ ਪਰ ਪੰਜਾਬ ਦੇ ਭਾਗਾਂ ਵਿਚ ਸੁਖ ਸ਼ਾਂਤੀ ਨਹੀਂ ਸੀ। ਥੋੜ੍ਹੇ ਦਿਨਾਂ ਵਿਚ ਹੀ ਹੀਰਾ ਸਿੰਘ ਨਾਲ ਵੀ ਲੋਕ ਈਰਖਾ ਕਰਨ ਲਗ ਪਏ। ਦਲੀਪ ਸਿੰਘ ਦੇ ਮਾਮੇ ਜਵਾਹਰ ਸਿੰਘ ਤੇ ਹੋਰ ਕਈ ਸਰਦਾਰਾਂ ਨੇ ਹੀਰਾ ਸਿੰਘ ਨੂੰ ਵਜੀਰੀ ਤੋਂ ਹਟਾਣ ਦੀ ਵੀ ਕੋਸ਼ਿਸ਼ ਕੀਤੀ। ਇਥੋਂ ਤਕ ਕਿ ਹੀਰਾਸਿੰਘ ਦਾ ਸਕਾ ਚਾਚਾ ਰਾਜਾ ਸੁਚੇਤ ਸਿੰਘ ਵੀ ਹੀਰਾ ਸਿੰਘ ਦਾ ਵਿਰੋਧੀ ਹੋ ਗਿਆ। ਪਰ ਚਾਚੇ ਭਤੀਜੇ ਦੇ ਆਪਸੀ ਵਿਰੋਧ ਦਾ ਕਾਰਣ ਰਾਣੀ ਜਿੰਦਾਂ ਸੀ। ਕਿਉਂਕਿ ਉਹ ਸੁਚੇਤ ਸਿੰਘ ਨੂੰ ਵਜ਼ੀਰ ਬਣਾਯਾ ਚਾਹੁੰਦੀ ਸੀ।

ਇਕ ਦਿਨ ਸ਼ਾਮ ਨੂੰ ਸੁਚੇਤ ਸਿੰਘ ਦੀ ਸਲਾਹ ਨਾਲ ਮਹਾਰਾਜਾ ਦਲੀਪ ਸਿੰਘ ਦਾ ਮਾਮਾ ਮਹਾਰਾਜ ਨੂੰ ਖਾਲਸਾ ਫੌਜ ਵਿਚ ਲੈ ਗਿਆ ਤੇ ਉਥੇ ਉਸਨੇ ਕਿਹਾ ਕਿ ਹੀਰਾ ਸਿੰਘ ਮਹਾਰਾਜ ਨੂੰ ਬਹੁਤ ਦੁਖ ਦੇਂਦਾ ਹੈ ਇਸ ਲਈ ਆਪ ਜੇਕਰ ਮਹਾਰਾਜੇ ਦੀ ਰਖਯਾ ਨਹੀਂ ਕਰੋਗੇ ਤਾਂ ਮੈਂ ਮਹਾਰਾਜੇ ਨੂੰ ਅੰਗ੍ਰੇਜ਼ਾਂ ਦੀ ਸ਼ਰਨ ਵਿਚ ਲੈ ਜਾਵਾਂਗਾ।

ਚਤਰ ਵਜੀਰ ਹੀਰਾ ਸਿੰਘ ਨੇ ਪੈਹਲਾਂ ਤੋਂ ਹੀ ਇਹ ਅਫਵਾਹ ਉਡਾ ਰੱਖੀ ਸੀ ਕਿ ਮਹਾਰਾਜੇ ਦਾ ਮਾਮਾ ਜਵਾਹਰ ਸਿੰਘ ਮਹਾਰਾਜੇ ਨੂੰ ਅੰਗ੍ਰੇਜ਼ਾਂ ਦੇ ਹਵਾਲੇ ਕਰਨ ਵਾਲਾ ਹੈ। ਸੋ ਜਵਾਹਰ ਸਿੰਘ ਦੇ ਮੂੰਹੋਂ ਅੰਗ੍ਰੇਜ਼ਾਂ ਦਾ ਨਾਮ ਸੁਣਦਿਆਂ ਹੀ ਫੌਜ ਭੜਕ ਗਈ। ਉਸਨੇ ਜਵਾਹਰ ਸਿੰਘ ਨੂੰ ਮਹਾਰਾਜੇ ਸਣੇ ਸਾਰੀ ਰਾਤ ਆਪਣੇ ਪੈਹਰੇ ਵਿਚ ਰਖਿਆ ਅਤੇ ਸਵੇਰ ਹੁੰਨੇ ਸਾਰ ਇਸਦੀ ਖਬਰ ਹੀਰਾ ਸਿੰਘ ਨੂੰ ਦਿਤੀ। ਹੀਰਾ ਸਿੰਘ ਦੇ

ਜਵਾਹਰ ਸਿੰਘ ਨੂੰ ਕੈਦ ਕਰ ਲਿਆ ਤੇ ਸੁਚੇਤ ਸਿੰਘਦੀ ਫੌਜ ਨੂੰ ਜੋ ਓਸ ਵੇਲੇ ਕਿਲੇ ਵਿਚ ਕੈਦ ਸੀ ਹਥਿਆਰ ਖੋਹਕੇ ਬਾਹਰ ਕੱਢ ਦਿਤੀ। ਇਹ ਗੱਲ ਸੁਚੇਤ ਸਿੰਘ ਨੂੰ ਬਹੁਤ ਬੁਰੀ ਲਗੀ। ਪਰ ਰਾਜਾ ਗੁਲਾਬ ਸਿੰਘ ਸੁਚੇਤ ਸਿੰਘ ਨੂੰ ਸਮਝਾ ਬੁਝਾਕੇ ਜੰਮੂ ਲੈ ਗਏ। ਮਹਾਰਾਜਾ ਦਲੀਪ ਸਿੰਘ ਦੇ ਦੋਬਾਰਾ ਸ਼ੈਹਰ ਵਿਚ ਔਣ ਪਰ ੧੦੧ ਤੋਪਾਂ ਦੀ ਸਲਾਮੀ ਕੀਤੀ ਗਈ। ਓਸ ਦਿਨ ਤੋਂ ਖਾਲਸਾ ਫੌਜ ਰਾਜਾ ਸੁਚੇਤ ਸਿੰਘ ਨੂੰ ਲਾਹੌਰ ਦਰ-ਬਾਰ ਦਾ ਦੁਸ਼ਮਣ ਸਮਝਣ ਲਗੀ। ਇਸਤਰਾਂ ਹੀਰਾ ਸਿੰਘ ਨੇ ਉਸ ਵੇਲੇ ਸੁਚੇਤ ਸਿੰਘ ਤੇ ਜਵਾਹਰਸਿੰਘਦਾ ਕੁਝ ਦਿਨਾਂਲਈ ਦਮਨ ਕਰ ਦਿਤਾ।ਪਰ ਓਸਦੇ ਨਾਲ ਅਸ਼ਾਂਤੀਦੀ ਅੱਗ ਹਮੇਸ਼ਾਂ ਲਈ ਬਲ ਪਈ ਤੇਜਿਸਨੇ ਸਮਾਂ ਪਾਕੇ ਭਯਾਨਕਰੂਪ ਧਾਰਣ ਕਰ ਲਿਆ।

ਓਸ ਵੇਲੇ ਸਿਖ ਰਾਜ ਦੇ ਹਰੇਕ ਸਰਦਾਰ ਨੂੰ ਹਕੂਮਤ ਪ੍ਰਾਪਤ ਕਰਨ ਦੀ ਲਾਲਸਾ ਇੰਨੀ ਲਗੀ ਹੋਈ ਸੀ ਕਿ ਓਨਾਂ ਦੇ ਦਿਲਾਂ ਵਿਚੋਂ ਭਲਾ ਬੁਰਾ ਵਿਚਾਰਨ ਦੀ ਅਕਲ ਜਾਂਦੀ ਰਹੀ ਸੀ। ਘਰ ਦੀ ਇਹ ਫੁਟ ਪੰਜਾਬ ਦੀ ਅਜਾਦੀ ਨੂੰ ਸਦਾ ਲਈ ਮਿਟਾਣ ਦਾ ਕਾਰਣ ਬਣੀ। ਹਰੇਕ ਸਰਦਾਰ ਕੋਈ ਨਾਂ ਕੋਈ ਐਸੀ ਚਾਲ ਚਲਦਾ ਸੀ ਜਿਸਤੋਂ ਪੁਰਾਣੇ ਝਮੇਲੇ ਦੂਰ ਹੋਣੇ ਕਿਤੇ ਰਹੇ ਸਗੋਂ ਨਵੇਂ ਝਮੇਲੇ ਪੈਦਾ ਹੋ ਜਾਂਦੇ ਸਨ ਅਤੇਜਿਨਾਂ ਦੇ ਕਾਰਣ ਕੋਈ ਨਾ ਕੋਈ ਉਪਦ੍ਰਵ ਹੋਏ ਬਿਨਾ ਨਹੀਂ ਰੈਂਹਦਾ ਸੀ। ਹੀਰਾ ਸਿੰਘ ਦੇ ਸਲਾਹਕਾਰ ਪੰਡਿਤ ਜਲ੍ਹਾ ਨੇ ਇਹ ਸਾਜਸ਼ ਅਰੰਭੀ ਕਿ ਦਲੀਪ ਸਿੰਘ ਨੂੰ ਗੱਦੀ ਤੋਂ ਹਟਾਕੇ ਸ਼ੇਰ ਸਿੰਘ ਦੇ ਪੁਤ੍ਰ ਨੂੰ ਗੱਦੀ ਦਿਤੀ ਜਾਵੇ। ਪਰ ਛੇਤੀ ਹੀ ਇਸਦਾ ਭੇਦ ਖੁਲ ਗਿਆ। ਰਾਣੀ ਜਿੰਦਾਂ ਦੇ ਸਾਹਮਣੇ ਜਲ੍ਹੇ ਪੰਡਿਤ

ਦੀ ਕੋਈ ਪੇਸ਼ ਨਾ ਗਈ।

ਏਧਰ ਲਾਹੌਰ ਵਿਚ ਇਸਤਰਾਂ ਦੇ ਕਾਰਨਾਮੇ ਹੋ ਹੀ ਰਹੇ ਸਨ ਕਿ ਓਧਰ ਜੰਮੂ ਵਿਚ ਬੈਠਾ ਗੁਲਾਬ ਸਿੰਘ ਵੀ ਚੁਪ ਨਹੀਂ ਸੀ। ਕਿਉਂਕਿ ਉਸ ਵੇਲੇ ਸਿਖ ਰਾਜ ਦੇ ਸਾਰੇ ਹੀ ਆਗੂ ਆਪਣੇ ੨ ਸਵਾਰਥਾਂ ਲਈ ਅੰਨ੍ਹੇ ਹੋ ਰਹੇ ਸਨ। ਗੁਲਾਬ ਸਿੰਘ ਨੇ ਲਾਹੌਰ ਦਰਬਾਰ ਵਿਚ ਇਕ ਜਾਲੀ ਚਿਠੀ ਭਿਜਵਾਈ ਕਿ ਮਹਾਰਾਜਾ ਰਣਜੀਤ ਸਿੰਘ ਦੇ ਦੋਵੇਂ ਪੁਤ੍ਰ ਕੁੰਵਰ ਸਿੰਘ ਤੇ ਕਸ਼ਮੀਰਾ ਸਿੰਘ* ਸੰਧਾਂ ਵਾਲੀਏ ਅਤਰ ਸਿੰਘ ਨਾਲ ਮਿਲਕੇ ਗੱਦੀ ਪ੍ਰਾਪੰਤ ਕਰਨ ਲਈ

---

*ਗੁਜਰਾਤ ਦੇ ਸਰਦਾਰ ਸਾਹਿਬ ਸਿੰਘ ਦੀਆਂ ਦੋ ਵਿਧਵਾ ਇਸਤ੍ਰੀਆਂ ਸਨ, ਰਤਨ ਕੌਰ ਤੇ ਦਯਾ ਕੌਰ। ਸੰਨ ੧੮੧੨ ਵਿਚ ਜਦ ਉਕਤ ਸਰਦਾਰ ਜੀ ਚਲਾਣਾ ਕਰ ਗਏ ਤਾਂ ਮਹਾਰਾਜਾ ਰਣਜੀਤ ਸਿੰਘ ਨੇ ਉਸਦੀਆਂ ਦੋਹਾਂ ਸਰਦਾ-ਰਨੀਆਂ ਨੂੰ ਅਨੰਦ ਪੜ੍ਹਾਕੇ ਆਪਣੇ ਘਰ ਪਾ ਲਿਆ। ਦਯਾ ਕੌਰ ਦੀ ਕੋਈ ਸੰਤਾਨ ਨਹੀਂ ਸੀ, ਇਸ ਲਈ ਉਸਨੇ ਕਸ਼ਮੀਰਾ ਸਿੰਘ ਤੇ ਪਿਸ਼ੌਰਾ ਸਿੰਘ ਨਾਮੇਂ ਦੋ ਲੜਕੇ ਖਰੀਦ ਕੇ ਓਹਨਾਂ ਨੂੰ ਆਪਣਾ ਪੁਤ੍ਰ ਬਣਾਯਾ। ਪਿਸ਼ੌਰਾ ਸਿੰਘ ਤਾਂ ਲਹੌਰ ਦੇ ਇਕ ਦੁਕਾਨਦਾਰ ਪਾਸੋਂ ਖਰੀਦਿਆ ਗਿਆ ਸੀ ਤੇ ਕਸ਼ਮੀਰਾ ਸਿੰਘ ਜੰਮੂ ਦੇ ਕਿਸੇ ਰਾਜਪੂਤ ਪਾਸੋਂ ਮੁਲ ਲਿਆ ਗਿਆ ਸੀ। ਇਹਨਾਂ ਦੋਹਾਂ ਪੁਤ੍ਰਾਂ ਨੂੰ ਮਹਾਰਾਜਾ ਰਣਜੀਤ ਸਿੰਘ ਨੇ ਬਿੰਦੀ ਪੁਤ੍ਰਾਂ ਵਾਂਗ ਕਰਕੇ ਜਾਣਿਆ ਤੇ ਉਹਨਾਂ ਨੂੰ ਸਿਆਲ ਕੋਟ ਦਾ ਇਲਾਕਾ ਜਗੀਰ ਵਿਚ ਦਿਤਾ। ਰਾਣੀ ਦਯਾ ਕੌਰ ਦਾਸੀ ਨਹੀਂ ਸੀ, ਰਣਜੀਤ ਸਿੰਘ ਨੇ ਉਸਦੇ ਨਾਲ ਅਨੰਦ ਪੜ੍ਹਾਯਾ ਸੀ।

ਸਾਜਸ਼ ਕਰ ਰਹੇ ਹਨ। ਵਜੀਰ ਹੀਰਾਸਿੰਘ ਨੇ ਓਹਨਾਂ ਦੋਹਾਂ ਨੂੰ ਦਬਾਣ ਲਈ ਫੌਜ ਭੇਜ ਦਿਤੀ। ਪਰ ਖਾਲਸਾ ਫੌਜ ਮਹਾ-ਰਾਜਾ ਰਣਜੀਤਸਿੰਘ ਦੇ ਪੁਤ੍ਰਾਂ ਦੀ ਵੱਡੀ ਇਜਤ ਕਰਦੀ ਸੀ। ਇਸ ਲਈ ਓਸਨੂੰ ਇਹ ਡਰ ਪਿਆ ਕਿ ਹੀਰਾ ਸਿੰਘ ਨੇ ਜੋ ਫੌਜ ਲਹੌਰੋਂ ਭੇਜੀ ਹੈ ਓਹ ਕਿਧਰੇ ਮਹਾਰਾਜੇ ਦੇ ਪੁਤ੍ਰਾਂ ਨੂੰ ਮਾਰ ਨ ਸੁਟੇ। ਇਸ ਡਰ ਕਰਕੇ ਖਾਲਸਾ ਫੌਜ ਨੇ ਹੀਰਾ ਸਿੰਘ ਨੂੰ ਧਿਆਨ ਸਿੰਘ ਦੀ ਹਵੇਲੀ ਵਿਚ ਕੈਦ ਕਰ ਦਿਤਾ। ਜਦ ਹੀਰਾ ਸਿੰਘ ਨੇ ਖਾਲਸਾ ਫੌਜ ਨੂੰ ਇਹ ਵਚਨ ਦਿਤਾ ਕਿ ਕਸ਼ਮੀਰਾ ਸਿੰਘ ਤੇ ਪਿਸ਼ੌਰਾ ਸਿੰਘ ਦੋਹਾਂ ਦੇ ਪ੍ਰਾਣਾਂ ਤੇ ਜਾਗੀਰ ਦੀ ਰਖਯਾ ਕੀਤੀ ਜਾਵੇਗੀ ਤੇ ਅਗੇ ਨੂੰ ਜਲ੍ਹਾ ਪੰਡਤ ਰਾਜ ਦੇ ਕਿਸੇ ਕੰਮ ਵਿਚ ਹਥ ਨਹੀਂ ਪਾਵੇਗਾ ਤਦ ਫੌਜ ਨੇ ਹੀਰਾ ਸਿੰਘ ਨੂੰ ਛਡ ਦਿਤਾ। ਪਰ ਗੁਲਾਬ ਸਿੰਘ ਨੇ ਲਾਹੌਰ ਦਰ-ਬਾਰ ਦੇ ਹੁਕਮ ਨਾਲ ਆਪਣੀ ਫੌਜ ਕੁੰਵਰ ਕਸ਼ਮੀਰਾ ਸਿੰਘ ਤੇ ਪਿਸ਼ੌਰਾ ਦੇ ਮੁਕਾਬਲੇ ਲਈ ਭੇਜੀ। ਫੌਜ ਨੇ ਓਹਨਾਂ ਦੀ ਜਾਗੀਰ ਜ਼ਬਤ ਕਰ ਲਈ ਅਰ ਓਹ ਦੋਵੇਂ ਨਠ ਗਏ। ਥੋੜੇ ਦਿਨਾਂ ਪਿਛੋਂ ਗੁਲਾਬ ਸਿੰਘ ਨੇ ਓਹਨਾਂ ਨੂੰ ਦਮ ਦਿਲਾਸਾ ਦੇਕੇ ਅਪਣੇ ਪਾਸ ਜੰਮੂ ਬੁਲਾਯਾ ਤੇ ਨਜ਼ਰ ਬੰਦ ਕਰਕੇ ਓਹਨਾਂ ਪਾਸੋਂ ੧ ਲੱਖ ਰੁਪਯਾ ਮੰਗਿਆ। ਏਧਰ ਖਾਲਸਾ ਫੌਜ ਨੇ ਵੀ ਕਸ਼ਮੀਰਾ ਸਿੰਘ ਤੇ ਪਿਸ਼ੌਰਾ ਸਿੰਘ ਦਾ ਪੱਖ ਕੀਤਾ। ਇਸ ਲਈ ਲਾਚਾਰ ਹੋਕੇ ਰਾਜਾ ਗੁਲਾਬ ਸਿੰਘ ਨੇ ੨੦ ਹਜਾਰ ਰੁਪਯਾ ਲੈਕੇ ਦੋਹਾਂ ਨੂੰ ਛਡ ਦਿੱਤਾ, ਪਰ ਦਿੱਲ ਦੀ ਸਫਾਈ ਨਾ ਹੋਈ। ਅਥਵਾ ਇਹ ਆਖੋ ਕਿ ਭਾਗ ਵਿਧਾਤਾ ਹੀ ਪੰਜਾਬ ਤੋਂ ਰੁੱਠਾ ਹੋਯਾ ਸੀ। ਜਿਸ ਕਰਕੇ ਸਿਖ ਰਾਜ ਦੇ ਸਰਦਾਰ ਇਕ ਦੂਜੇ ਨੂੰ ਮਿਟਾਣ ਲਈ

ਹੀ ਆਪੋ ਆਪਣੀ ਤਾਕਤ ਖਰਚ ਕਰ ਰਹੇ ਸਨ । ਉਸ ਵੇਲੇ ਸਿਖ ਰਾਜ ਦੀ ਘਰੋਗੀ ਅਸ਼ਾਂਤੀ ਨੇ ਜੰਗਲ ਦੀ ਅੱਗ ਸਮਾਨ ਭਯਾਨਕ ਰੂਪ ਧਾਰਣ ਕੀਤਾ। ਸਦਾ ਹੀ ਕੋਈ ਨਾ ਕੋਈ ਨਵਾਂ ਉਪਦ੍ਰਵ ਹੋ ਜਾਣ ਲਗਾ । ਇਸ ਘਰੋਗੀ ਅਸ਼ਾਂਤੀ ਦੇ ਕਾਰਣ ਰਾਜ ਪ੍ਰਬੰਧ ਦੀ ਦਸ਼ਾ ਵੀ ਠੀਕ ਨਹੀਂ ਸੀ।

ਮੁਲਤਾਨ ਦੇ ਦੀਵਾਨ ਸਾਵਣ ਮਲ ਦੇ ਮਰਜਾਣਪਿਛੋਂ ਉਸਦੇ ਪੁਤ੍ਰ ਮੂਲਰਾਜ ਨੇ ਲਾਹੌਰ ਦਰਬਾਰ ਨੂੰ ਮਾਮਲਾਦੇਣਾ ਬੰਦ ਕਰ ਦਿਤਾ ਅਤੇ ਓਹ ਮੁਲਤਾਨ ਨੂੰ ਲਾਹੌਰ ਦੇ ਅਧੀਨ ਨਾ ਦੱਸਕੇ ਸੁਤੰਤ੍ਰ ਰਿਆਸਤ ਹੀ ਦਸਣ ਲਗ ਪਿਆ। ਏਧਰੋਂ ਉਸ ਵੇਲੇ ਖਾਲਸਾ ਫੌਜ ਨੂੰ ਤਨਖਾਹ ਵੀ ਨਾ ਮਿਲੀ। ਰਾਜ ਦੇ ਖਜਾਨੇ ਦੀ ਪੜਤਾਲ ਕਰਨ ਲਈ ਜਲ੍ਹਾ ਪੰਡਿਤ ਨੂੰ ਲਾਯਾ ਗਿਆ। ਉਸਨੇ ਸਾਰੇ ਯੂਰਪੀਨ ਨੌਕਰਾਂ ਨੂੰ ਹਟਾ ਦਿਤਾ। ਓਧਰ ਖਾਲਸਾ ਫੌਜ ਤਨਖਾਹ ਦੇ ਨਾ ਮਿਲਣ ਕਰਕੇ ਅਪ੍ਰਸੰਨ ਸੀ ਹੀ ਉਪਰੋਂ ਕਸ਼ਮੀਰਾ ਸਿੰਘ ਤੇ ਪਿਸ਼ੌਰਾ ਸਿੰਘ ਦੇ ਝਗੜੇ ਦੇ ਕਾਰਣ ਓਹ ਹੋਰ ਵੀ ਅਧੀਰ ਹੋ ਗਏ। ਉਸਨੇ ਕਸ਼ਮੀਰ ਤੋਂ ਰਾਜਾ ਸੁਚੇਤ ਸਿੰਘ ਨੂੰ ਪ੍ਰਧਾਨ ਵਜੀਰ ਬਨਾਣ ਲਈ ਬੁਲਾ ਭੇਜਿਆ। ਲਾਹੌਰ ਦਰਬਾਰ ਦੇ ਕੁਝ ਸਰਦਾਰਾਂ ਨੇ ਵੀ ਹੀਰਾ ਸਿੰਘ ਦੇ ਵਿਰੁਧ ਸੁਚੇਤ ਸਿੰਘ ਨੂੰ ਭੜਕਾਯਾ ਤੇ ਸਦ ਭੇਜਿਆ। ਓਨਾਂ ਦੇ ਆਖੇ ਲਗਕੇ ਸੁਚੇਤ ਸਿੰਘ ੨੮ ਮਾਰਚ ਸਨ ੧੮੪੩ ਨੂੰ ਸੁਚੇਤ ਸਿੰਘ ਸ਼ਾਹਦਰਾ (ਲਾਹੌਰ) ਪਹੁੰਚ ਗਿਆ। ਸੁਚੇਤ ਸਿੰਘ ਦੀ ਆਮਦ ਸੁਣਦਿਆਂ ਹੀ ਹੀਰਾਸਿੰਘ ਬਹੁਤ ਘਬਰਾਇਆ ਤੇ ਓਹ ਆਪ ਖਾਲਸਾ ਫੌਜ ਵਿਚ ਗਿਆ। ਓਸਨੇ ਹਰੇਕ ਘੋੜ ਸਵਾਰ ਤੇ ਸਿਪਾਹੀ ਨੂੰ ਸੋਨੇ ਦਾ ਇਕ ੨ ਕੜਾ ਤੇ ਹਰੇਕ ਅਫਸਰ ਨੂੰ ਸੋਨੇ ਦਾ

ਇਕ ੨ ਕੈਂਠਾ ਦੇਣ ਦਾ ਵਚਨ ਕੀਤਾ ਤੇ ਫੌਜ ਵਿਚ ਇਸ ਤਰਾਂ ਦੀ ਜੋਸ਼ੀਲੀ ਅਪੀਲ ਕੀਤੀ:—

"ਖਾਲਸਾ ਫੌਜ ਦੇ ਬੀਰੋ, ਮੈਂ ਤੁਹਾਡੇ ਪੁਰਾਣੇ ਵਜ਼ੀਰ ਧਿਆਨ ਸਿੰਘ ਦਾ ਪੁਤ੍ਰ ਤੇ ਮਹਾਰਾਜਾ ਰਣਜੀਤ ਸਿੰਘ ਪੰਜਾਬ ਕੇਸਰੀ ਦਾ ਨਾਦੀ ਪੁਤ੍ਰ ਮੈਂ ਹੀਰਾ ਸਿੰਘ ਤੁਹਾਡੇ ਸਾਹਮਣੇ ਖੜਾ ਹਾਂ। ਜੇਕਰ ਮੈਂ ਕੋਈ ਕਸੂਰ ਕੀਤਾ ਹੈ ਤਾਂ ਇਹ ਲਓ ਤਲਵਾਰ ਤੇ ਮੇਰਾ ਸਿਰ ਵੱਢ ਸੁਟੋ। ਪਰ ਮੈਨੂੰ ਮੇਰੇ ਚਾਚੇ ਸੁਚੇਤ ਸਿੰਘ ਦੇ ਹਥੋਂ ਜੋ ਕਿ ਫਿਰੰਗੀਆਂ ਦਾ ਗੁੱਝਾ ਮਿਤ੍ਰ ਹੈ ਨਾ ਮਰਵਾਓ। ਜੇਕਰ ਤੁਸਾਂ ਓਸਨੂੰ ਨਹੀਂ ਸਦਿਆ ਤਾਂ ਉਸਨੂੰ ਦੂਰ ਕਰਨ ਵਿਚ ਮੇਰੀ ਮਦਦ ਕਰੋ। ਪਿਆਰੇ ਖਾਲਸਾ ਬਹਾਦਰੋ! ਇਸ ਵੇਲੇ ਸਿਵਾ ਤੁਹਾਡੇ ਮੈਨੂੰ ਕਿਸੇ ਦਾ ਭਰੋਸਾ ਯਾ ਸਹਾਰਾ ਨਹੀਂ।"

ਹੀਰਾ ਸਿੰਘ ਦਾ ਇਹ ਮੋਹਣੀ ਮੰਤ੍ਰ ਫੁਰ ਗਿਆ। ਜੇਹੜੀ ਖਾਲਸਾ ਫੌਜ ਪਹਿਲਾਂ ਉਸਦੇ ਵਿਰੁਧ ਸੀ ਹੁਣ ਓਹ ਉਸਦੀ ਸਹਾਇਕ ਹੋ ਗਈ। ਖਾਲਸਾ ਫੌਜ ਨੇ ਸੁਚੇਤ ਸਿੰਘ ਨੂੰ ਜੰਮੂ ਮੁੜ ਜਾਣ ਲਈ ਆਖ ਭੇਜਿਆ। ਏਧਰੋਂ ਹੀਰਾ ਸਿੰਘ ਨੇ ਕਹਿ ਭੇਜਿਆ—ਚਾਚਾ ਜੀ, ਤੁਸੀਂ ਬਿਰਥਾ ਪ੍ਰਾਣ ਗਵਾਣ ਲਈ ਕਿਉਂ ਆਏ ਹੋ, ਜੰਮੂ ਵਿਚ ਮੁੜ ਜਾਓ। ਪਰ ਸੁਚੇਤ ਸਿੰਘ ਨੇ ਇਹ ਗਲ ਨਾ ਮੰਨੀ। ਉਸਨੇ ਰਾਤ ਇਕ ਪੁਰਾਣੀ ਮਸੀਤ ਵਿਚ ਬਿਤਾਈ। ਉਸ ਵੇਲੇ ਉਸਦੇ ਨਾਲ ਸਿਰਫ ੪੦ ਆਦਮੀ ਸਨ। ਜੰਮੂ ਤੋਂ ਉਸਦੇ ਨਾਲ ਸਾਢੇ ਤਿੰਨ ਸੌ ਮਨੁਖ ਆਏ ਸਨ ਪਰ ਓਨਾਂ ਵਿਚੋਂ ਬਹੁਤ ਸਾਰੇ ਆਪਣੇ ਘਰਾਂ ਨੂੰ ਮੁੜ ਗਏ ਸਨ। ਫੇਰ ਕੀ ਸੀ, ਸਵੇਰ ਹੁੰਦਿਆਂ ਸਾਰ ਖਾਲਸਾ ਫੌਜ ਦੇ ਚੌਦਾਂ ਪੰਦਰਾਂ ਹਜ਼ਾਰ ਘੁੜ

ਸਵਾਰਾਂ ਨੇ ਸੁਚੇਤ ਸਿੰਘ ਨੂੰ ਘੇਰ ਲਿਆ। ਮਸੀਤ ਦੇ ਪਾਸ ਹੀ ਅੰਨ੍ਹੇ ਮੁਸਲਮਾਨ ਫਕੀਰਾਂ ਦੀ ਇਕ ਜਗ੍ਹਾ ਸੀ। ਖਾਲਸਾ ਫੌਜ ਦੇ ਘੇਰਾ ਪਾ ਲੈਣ ਪਿਛੋਂ ਉਨਾਂ ਮੁਸਲਮਾਨਾਂ ਨੇ ਰਾਜਾ ਸੁਚੇਤ ਸਿੰਘ ਨੂੰ ਕਿਹਾ ਕਿ ਤੁਹਾਨੂੰ ਅਸੀ ਇਸਤਰਾਂ ਨਾਲ ਕੱਢ ਲੈ ਜਾਵਾਂਗੇ ਕਿ ਇਸਦਾ ਕਿਸੇਨੂੰ ਪਤਾ ਵੀ ਨਹੀਂ ਲਗੇਗਾ ਪਰ ਸੁਚੇਤ ਸਿੰਘ ਨੇ ਨਾ ਮੰਨੀ। ਉਸਨੇ ਕਿਹਾ—ਇਸਤਰਾਂ ਦੇ ਲੁਕਣ ਛਿਪਣ ਨਾਲੋਂ ਲੜਾਈ ਵਿਚ ਮਰ ਜਾਣਾ ਚੰਗਾਹੈ।

ਬਸ ਫੇਰ ਕੀ ਸੀ, ਖਾਲਸਾ ਫੌਜ ਦੀਆਂ ਤੋਪਾਂ ਲਗੀਆਂ ਅੱਗ ਵਰਸਾਣ। ਓਹ ਵਿਚਾਰੇ ਅੰਨ੍ਹੇ ਫਕੀਰ ਵੀ ਵਿਚੇ ਸੁਆਹ ਹੋ ਗਏ। ਪਰ ਸੁਚੇਤ ਸਿੰਘ ਨੇ ਆਪਣੇ ਧੀਰਜ ਦੀ ਹਦ ਕਰ ਵਿਖਾਈ। ਓਹ ਉਸ ਵੇਲੇ ਆਪਣੇ ਸਾਥੀਆਂ ਸਣੇ ਕੋਈ ਕਥਾ ਸੁਣਦਾ ਸੀ। ਜਦ ਖਾਲਸਾ ਫੌਜ ਦੀਆਂ ਤੋਪਾਂ ਨਾਲ ਮਸੀਤ ਦੀਆਂ ਕੰਧਾਂ ਡਿਗ ਪਈਆਂ ਓਦੋਂ ਓਹ ਵੈਰੀਆਂ ਦਾ ਟਾਕਰਾ ਕਰਨ ਲਈ ਬਾਹਰ ਨਿਕਲਿਆ। ਉਸਨੇ ਸ਼ੇਰ ਵਾਂਗ ਗਜ-ਦਿਆਂ ਹੋਇਆਂ ਖਾਲਸਾ ਫੌਜ ਨੂੰ ਕਿਹਾ:—

"ਪਜ਼ਾਰੇ ਖਾਲਸਾ ਜੀ, ਮੈਂ ਤੁਹਾਡੇ ਆਪੇ ਸਦਣ ਤੇ ਤੁਹਾਡੇ ਉਤੇ ਇਤਬਾਰ ਕਰਕੇ ਇਥੇ ਆਯਾ ਹਾਂ ਅਤੇ ਹੁਣ ਵੀ ਇਹ ਮੈਨੂੰ ਉਮੇਦ ਹੈ ਕਿ ਤੁਸੀ ਮੇਰੇ ਨਾਲ ਬਹਾਦਰਾਂ ਵਾਂਗ ਪੇਸ਼ ਆਓਗੇ। ਆਓ ਇਕ ੨ ਆਦਮੀ ਵਾਰੀ ਵਾਰੀ ਮੇਰੇਨਾਲ ਲੜ ਲਓ। ਸੰਸਾਰ ਨੂੰ ਵੀ ਪਤਾ ਲਗ ਜਾਵੇ ਕਿ ਰਾਜਪੂਤ ਕੈਸੇ ਹੁੰਦੇ ਹਨ।

ਇਹ ਆਖਕੇ ਸੁਚੇਤ ਸਿੰਘ ਨੇ ਆਪਣੇ ਸਾਥੀਆਂ ਸਣੇ ਖਾਲਸਾ ਫੌਜ ਦਾ ਮੁਕਾਬਲਾ ਕੀਤਾ। ਸੁਚੇਤ ਸਿੰਘ ਦੇ ਪੈਹਲੇ ਹੱਲੇ ਨਾਲ ਖਾਲਸਾ ਫੌਜ ਦੀਆਂ ਚਾਰ ਪਲਟਣਾ ਨੱਠ

ਗਈਆਂ। ਸੁਚੇਤ ਸਿੰਘ ਦੇ ਵਜ਼ੀਰ ਰਾਇ ਕੇਸਰੀ ਸਿੰਘ ਨੇ ਬੜੀ ਬੀਰਤਾ ਪ੍ਰਗਟ ਕੀਤੀ। ਅਕੱਲੇ ਰਾਇ ਕੇਸਰੀ ਸਿੰਘ ਨੇ ਹੀ ੨੦ ਆਦਮੀ ਮਾਰੇ। ਸੁਚੇਤ ਸਿੰਘ ਦੇ ਇਕ ਹੋਰ ਸਾਥੀ ਬਸੰਤ ਸਿੰਘ ਨੇ ਖਾਲਸਾ ਫੌਜ ਦੇ ੧੦ ਮਨੁਖਾਂਨੂੰ ਵੱਢ ਸੁਟਿਆ ਇਸਤਰਾਂ ਖਾਲਸਾ ਫੌਜਦੇ ੧੬੦ ਮਨੁੱਖ ਮਾਰੇ ਗਏ ਤੇ ਜਖਮੀ ਹੋਏ। ਰਾਇ ਕੇਸਰੀਸਿੰਘ ਨੇ ਆਪਣੀ ਪ੍ਰਚੰਡ ਬੀਰਤਾ ਇਥੋਂ ਤਕ ਵਿਖਲਾਈ ਕਿ ਕਈ ਵਾਰੀ ਸਟਾਂ ਖਾ ੨ ਕੇ ਡਿਗਣ ਪਰ ਓਹ ਫੇਰ ਤਲਵਾਰ ਲੈਕੇ ਉਠ ਖੜਾ ਹੁੰਦਾ ਤੇ ਖਾਲਸਾ ਫੌਜ ਦੇ ਉਤੇ ਹਮਲੇ ਕਰਦਾ ਸੀ। ਇਸ ਪ੍ਰਕਾਰ ਸ਼ੇਰ ਦੀ ਤਰਾਂ ਲੜ-ਦਿਆਂ ਹੋਯਾਂ ਰਾਇ ਕੇਸਰੀਸਿੰਘ ਅੰਤ ਨੂੰ ਥਕਕੇ ਡਿਗ ਪਿਆ ਤੇ ਖਾਲਸਾ ਫੌਜ ਦੇ ਚੰਗੀਤਰਾਂ ਦੰਦ ਖੱਟੇ ਕਰਕੇ ਰਾਜਾ ਸੁਚੇਤ ਸਿੰਘ ਵੀ ਮਰ ਗਿਆ।

ਵਿਰੋਧੀਆਂ ਦੇ ਮਾਰੇ ਜਾਣ ਪਰ ਜਦ ਲੜਾਈ ਮਿਟ ਗਈ ਤਾਂ ਵਜ਼ੀਰ ਹੀਰਾਸਿੰਘ ਲੜਾਈ ਦੇ ਮੈਦਾਨ ਵਿਚ ਗਿਆ ਅਤੇ ਜਖਮੀ ਹੋਏ ਪਏ ਰਾਇ ਕੇਸਰੀ ਸਿੰਘ ਦੇ ਪਾਸ ਪਹੁੰਚਾ ਕੇਸਰੀ ਸਿੰਘ ਨੇ "ਜੈਦੇਵਾ" ਆਖਕੇ ਹੀਰਾਸਿੰਘ ਨੂੰ ਨਮਸਕਾਰ ਕੀਤੀ ਤੇ ਪੀਣ ਲਈ ਪਾਣੀ ਮੰਗਿਆ। ਪਰ ਹੀਰਾ ਸਿੰਘ ਨੇ ਉਸ ਵੇਲੇ ਕੇਸਰੀਸਿੰਘ ਦੇ ਨਾਲ ਬਹੁਤ ਬੁਰਾ ਵਰਤਾਉ ਕੀਤਾ ਉਸਨੇ ਮੇਹਣਾ ਮਾਰਦੇ ਹੋਏ ਕਿਹਾ—"ਪਾਣੀ ਪਹਾੜੀਆਂ ਵਿਚੋਂ ਮੰਗਵਾਓ। ਪਹਾੜੀਆਂ ਵਿਚ ਬਹੁਤ ਸਾਫ ਤੇ ਮਿੱਠਾ ਪਾਣੀ ਹੈ।" ਇਸਤਰਾਂ ਹੀਰਾ ਸਿੰਘ ਦਾ ਪੱਥਰ ਦਿਲ ਕੇਸਰੀ ਸਿੰਘ ਦੀ ਐਸੀ ਦਸ਼ਾ ਵੇਖਕੇ ਵੀ ਨਾ ਪਸੀਜਾ। ਪਾਣੀ ਮੰਗਣ ਦੇ ਕੁਝ ਦੇਰ ਪਿਛੋਂ ਹੀ ਕੇਸਰੀ ਸਿੰਘ ਨੇ ਪ੍ਰਾਣ ਛਡ ਦਿਤੇ।

ਲੜਾਈ ਵਿਚ ਮਾਰੇ ਗਏ ਆਪਣੇ ਚਾਚੇ ਸੁਚੇਤ ਸਿੰਘ ਨੂੰ

ਹੀਰਾ ਸਿੰਘ ਨੇ ਬਹੁਤ ਢੂੰਡਿਆ। ਛੇਕੜ ਧੂੜ ਮਿਟੀ ਤੇ ਖ਼ੂਨ ਨਾਲ ਲਿਬੜੀ ਹੋਈ ਸੁਚੇਤ ਸਿੰਘ ਦੀ ਲੋਥ ਉਸਨੂੰ ਮਿਲ ਗਈ। ਉਸਦੇ ਮੁਰਦਾ ਸਰੀਰਨੂੰ ਵੇਖਕੇ ਹੀਰਾਸਿੰਘਦਾ ਪੱਥਰ ਦਿਲ ਪਸੀਜਿਆ ਤੇ ਉਥੇ ਢਾਹਾਂ ਮਾਰਕੇ ਰੋਯਾ। ਪਰ ਪਤਾ ਨਹੀਂ ਉਸਦਾ ਰੋਣਾ ਸਚਾ ਰੋਣਾ ਸੀ ਯਾ ਲੋਕ ਦਿਖਾਵਾ ਸੀ। ਖੈਰ ਕੁਝ ਹੋਵੇ ਉਸ ਵੇਲੇ ਉਸਨੇ ਆਪਣੇ ਚਾਚੇ ਦੀ ਲੋਥ ਨੂੰ ਸੁਨਹਰੀ ਪਾਲਕੀ ਵਿਚ ਪਵਾਕੇ ਕਿਲੇ ਵਿਚ ਪਹੁੰਚਾਇਆ ਅਤੇ ਉਸਦਾ ਅੰਤਿਮ ਸੰਸਕਾਰ ਵੱਡੇ ਭਾਰੇ ਠਾਠ ਬਾਠ ਨਾਲ ਕੀਤਾ। ਇਸ ਵੇਲੇ ਉਸਨੇ ਇਸ ਗਲ ਨੂੰਚੰਗੀ ਤਰਾਂ ਸਿੱਧ ਕਰ ਵਿਖਾਯਾਃ—"ਜੀਵਤ ਪਿਤਰ ਨ ਮਾਨੈ ਕੋਉ, ਮੂਏ ਸਿਰਾਧ ਕਰਾਹੀ।" ਸਿਖ ਸਰਦਾਰਾਂ ਨੇ ਉਸਦੇ ਨਾਲ ਹਮ-ਦਰਦੀ ਪ੍ਰਗਟ ਕੀਤੀ। ਸੁਚਿਤ ਸਿੰਘ ਦੀਆਂ ਪੰਜੇ ਰਾਣੀਆਂ ਅਪਣੇ ਪਤੀ ਦੇ ਨਾਲ ਹੀ ਸਤੀ ਹੋਗਈਆਂ। ਇਸ ਤਰਾਂ ਸੁਚੇਤ ਸਿੰਘ ਉਤੇ ਫਤੇ ਪ੍ਰਾਪਤ ਕਰਕੇ ਹੀਰਾ ਸਿੰਘ ਨੇ ਵਡੀ ਧੂਮ ਧਾਮ ਨਾਲ ਨਗਰ ਵਿਚ ਪ੍ਰਵੇਸ਼ ਕੀਤਾ। ਫਤੇ ਦੀ ਖੁਸ਼ੀ ਵਿਚ ਉਸਦੀ ਸਵਾਰੀ ਦੇ ਅਗੇ੨ ਨਗਾਰੇ ਵਜਦੇ ਜਾਂਦੇ ਸਨ। ਜਗ੍ਹਾ ੨ ਤੋਪਾਂ ਦੀ ਸਲਾਮੀ ਹੋ ਰਹੀ ਸੀ।

ਸੁਚੇਤ ਸਿੰਘ ਦੇ ਇਸਤਰਾਂ ਮਾਰੇ ਜਾਣ ਪਿਛੋਂ ਜਵਾਹਰ ਸਿੰਘ ਵੀ ਹੀਰਾ ਸਿੰਘ ਦੇ ਸਾਮਣੇ ਕੁਝ ਦਿਨਾਂ ਲਈ ਦਬ ਗਿਆ। ਪਰ ਸ਼ਾਂਤੀ ਫੇਰ ਭੀ ਨਾ ਹੋਈ। ਜਵਾਹਰ ਸਿੰਘ ਲਾਹੌਰ ਵਿਚ ਆਪਣਾ ਵਸ ਚਲਦਾ ਨ ਵੇਖ ਅੰਮ੍ਰਿਤਸਰ ਚਲਿਆ ਗਿਆ ਅਤੇ ਉਥੇ ਓਹ ਖਾਲੀ ਨਾ ਬੈਠਾ। ਉਸਨੇ ਅਕਾਲੀਆਂ ਨੂੰ ਮਿਲਾਕੇ ਭਾਰੀ ਸਾਜਸ਼ ਕੀਤੀ। ਇਸ ਕੰਮ ਵਿਚ ਮਿਸ੍ਰ ਲਾਲ ਸਿੰਘ ਵੀ ਉਸਦਾ ਸਹਾਯਕ ਬਣਿਆ।

ਮਾਲੂਮ ਹੁੰਦਾ ਹੈ ਮਿਸ੍ਰ ਲਾਲ ਸਿੰਘ ਨੇ ਆਪਣੇ ਪਾਲਕਾਂ ਨਾਲ ਵਿਸਾਹ ਘਾਤ ਕਰਨ ਨੂੰ ਅਪਣੀ ਤਰੱਕੀ ਦਾ ਸਾਧਨ ਸਮਝ ਰਖਿਆ ਸੀ। ਉਸਨੇ ਅੰਗ੍ਰੇਜ਼ਾਂ ਨਾਲ ਮਿਲਕੇ ਖਾਲਸਾ ਫੌਜ ਨਾਲ ਜੋ ਵਿਸਾਹਘਾਤ ਕੀਤਾ ਉਸਦਾ ਵਰਣਨ ਅਗੇ ਚਲਕੇ ਆਵੇਗਾ। ਪਰ ਉਸਨੇ ਆਪਣੇ ਪਾਲਕ ਰਾਜਾ ਧਯਾਨ ਸਿੰਘ ਦੇ ਪੁਤ੍ਰ ਤੇ ਅਪਣੇ ਮਿਤ੍ਰ ਰਾਜਾ ਹੀਰਾ ਸਿੰਘ ਨਾਲ ਵਿਸਾਹਘਾਤ ਕਰਨ ਵਿਚ ਵੀ ਕੋਈ ਕਸਰ ਨ ਰਖੀ। ਰਾਜਾ ਧਯਾਨਸਿੰਘ ਦੀ ਕ੍ਰਿਪਾ ਨਾਲ ਉਸਨੂੰ ਲਹੌਰ ਦਰਬਾਰ ਵਿਚ ਥਾਂ ਮਿਲੀ ਸੀ। ਓਹ ਹਮੇਸ਼ਾ ਹੀਰਾ ਸਿੰਘ ਦੇ ਨਾਲ ਰੈਂਹਦਾ ਤੇ ਉਸਦਾ ਪੱਕਾ ਮਿਤ੍ਰ ਸੀ। ਪਰ ਉਸਦੀ ਜਲ੍ਹਾ ਪੰਡਿਤ ਤੇ ਰਾਜਾ ਹੀਰਾਸਿੰਘ ਦੇ ਨਾਲ ਮਿਤ੍ਰਤਾ "ਹਥ ਵਿਚ ਮਾਲਾ, ਬਗਲ ਵਿਚ ਛੁਰੀ" ਇਸ ਕਹਾਵਤ ਅਨੁਸਾਰ ਸੀ। ਉਪਰੋਂ ੨ ਉਸਦੀ ਮਿਤ੍ਰਤਾ ਸੀ ਪਰ ਅੰਦਰੋ ਅੰਦਰ ਓਹ ਜਵਾਹਰ ਸਿੰਘ ਨਾਲ ਰਲਕੇ ਹੀਰਾ ਸਿੰਘ ਦੇ ਮਾਰਨ ਦੀਆਂ ਗੋਂਦਾ ਗੁੰਦ ਰਿਹਾ ਸੀ। ਇਸੇ ਸਮੇਂ ਊਨੇ ਵਾਲੇ ਬਾਬੇ ਦੇ ਚੇਲੇ ਭਾਈ ਵੀਰ ਸਿੰਘ ਨੌਰੰਗਾਬਾਦ ਵਾਲੇ ਨੇ ੧੫੦੦ ਆਦਮੀ ਅਪਣੇ ਪਾਸ ਨੌਕਰ ਰਖ ਲਏ। ਕੁੰਵਰ ਕਸ਼ਮੀਰਾ ਸਿੰਘ ਤੇ ਪਿਸ਼ੌਰਾ ਸਿੰਘ ਵੀ ਉਸਦੇ ਨਾਲ ਰਲ ਗਏ। ਸੰਧਾਂ ਵਾਲੀਆ ਅਤਰ ਸਿੰਘ ਵੀ ਇਸ ਟੋਲੇ ਨਾਲ ਮਿਲ ਗਿਆ ਹੀਰਾ ਸਿੰਘ ਨੂੰ ਭਾਈ ਵੀਰ ਸਿੰਘ ਦੀ ਤਾਕਤ ਵਧੀ ਹੋਈ ਦੇਖਕੇ ਸ਼ਕ ਪਿਆ ਤੇ ਓਸ ਨੇ ਆਪਣੇ ਇਸ ਵਿਰੋਧੀ ਟੋਲੇ ਦਾ ਵੀ ਨਾਸ ਕੀਤਾ। ਭਾਈ ਵੀਰ ਸਿੰਘ ਸੰਧਾਂਵਾਲੀਆ ਅਤਰ ਸਿੰਘ ਤੇ ਕਸ਼ਮੀਰਾ ਸਿੰਘ ਖਾਲਸਾ ਫੌਜ ਨਾਲ ਲੜੇ ਤੇ ਮਾਰੇ ਗਏ। ਇਸ ਘਟਨਾ ਦੇ ਹੋਣ ਤੋਂ ਇਕ ਦਿਨ

ਪੈਹਲਾਂ ਹੀ ਪਿਸ਼ੌਰਾ ਸਿੰਘ ਲਾਹੌਰ ਚਲਿਆ ਆਯਾ ਸੀ ਜਿਸਤੋਂ ਓਹ ਬਚ ਗਿਆ। ਹੀਰਾ ਸਿੰਘ ਨੇ ਉਸਦੀ ਜਗੀਰ ਦੇ ਦਿਤੀ ਤੇ ਦਿਖਲਾਵੇ ਲਈ ਬੜੀ ਇਜਤ ਕੀਤੀ। ਜਗੀਰ ਦੇਣ ਤੇ ਇੱਜਤ ਕਰਨ ਵਿਚ ਹੀਰਾ ਸਿੰਘ ਦਾ ਇਹ ਮਤਲਬ ਸੀ ਕਿ ਪਿਸ਼ੌਰਾ ਸਿੰਘ ਨੂੰ ਲਾਹੌਰ ਵਿਚ ਰੈਂਹਦਿਆਂ ਕਸ਼ਮੀਰਾ ਸਿੰਘ ਆਦਿਕ ਦੇ ਮਰਨ ਦਾ ਪਤਾ ਨਾ ਲਗੇ। ਛੇਕੜ ਇਹੋ ਗਲ ਹੋਈ ਲਾਹੌਰ ਰੈਹਣ ਵੇਲੇ ਪਿਸ਼ੌਰਾ ਸਿੰਘ ਨੂੰ ਕਸ਼ਮੀਰਾ ਸਿੰਘ ਆਦਿਕ ਦੇ ਮਾਰੇ ਜਾਣ ਦੀ ਕੋਈ ਖਬਰ ਨਾ ਲਗੀ।

ਕੁਦਰਤ ਦਾ ਕੁਝ ਨਿਯਮ ਹੀ ਐਸਾ ਹੈ ਕਿ ਸੰਸਾਰ ਦੇ ਇਸ ਸਟੇਜ ਉਤੇ ਕੋਈ ਵੀ ਪਾਤ੍ਰ ਬਹੁਤ ਦਿਨ ਤਕ ਆਪਣਾ ਖੇਲ ਨਹੀ ਕਰ ਸਕਦਾ। ਸਭਨਾ ਦੇ ਹੀ ਕਰਮਾਂ ਦੀ ਹਦ ਹੁੰਦੀ ਹੈ। ਭਾਵੇਂ ਰਾਜਾ ਹੀਰਾ ਸਿੰਘ ਨੇ ਆਪਣੇ ਸਾਰੇ ਹੀ ਵਿਰੋਧੀਆਂ ਨੂੰ ਸੰਸਾਰ ਤੋਂ ਵਿਦਾ ਕਰ ਦਿਤਾ ਅਥਵਾ ਓਨਾਂ ਦੀ ਤਾਕਤ ਖੋਹ ਲਈ ਸੀ ਪਰ ਰਾਜਾ ਹੀਰਾ ਸਿੰਘ ਦੇ ਕੰਮ ਦੀ ਵੀ ਸਮਾਪਤੀ ਹੋਣ ਵਾਲੀ ਸੀ। ਅਪਣੀ ਤਰੱਕੀ ਦੇ ਰਾਹ ਵਿਚੋਂ ਅਨੇਕਾਂ ਵਿਰੋਧੀ ਰੂਪੀ ਕੰਡਿਆਂ ਨੂੰ ਹਟਾਣ ਪਰ ਵੀ ਰਾਜਾ ਹੀਰਾ ਸਿੰਘ ਛੇਕੜ ਖਾਲਸਾ ਫੌਜ ਦੇ ਹਥੋਂ ਮਾਰਿਆ ਗਿਆ ਤੇ ਉਸਦੇ ਸਾਥੀ ਜਲ੍ਹੇ ਪੰਡਿਤ ਦੀ ਵੀ ਇਹੋ ਦਸ਼ਾ ਹੋਈ।

ਹੀਰਾ ਸਿੰਘ ਤੇ ਜਲ੍ਹੇ ਪੰਡਿਤ ਦਾ ਖਾਲਸਾ ਫੌਜ ਦੇ ਹਥੋਂ ਮਾਰੇ ਜਾਣ ਦਾ ਕਾਰਣ ਇਹ ਸੀ ਕਿ ਓਨਾਂ ਦੇ ਵਿਰੁਧ ਕਈਤਰਾਂ ਦੀਆਂ ਅਫਵਾਹਾਂ ਫੈਲ ਗਈਆਂ ਸਨ। ਇਥੋਂ ਤਕ

ਅਫਵਾਹ ਉਡੀ ਸੀ ਕਿ ਰਾਤ ਦੇ ਸਮੇਂ ਜਲ੍ਹਾ ਪੰਡਿਤ ਤੇ ਹੀਰਾ ਸਿੰਘ ਜਬਰਦਸਤੀ ਰਾਣੀ ਜਿੰਦਾਂ ਨੂੰ ਆਪਣੇ ਪਾਸ ਸਦਦੇ ਹਨ। ਇਸ ਪਰ ਖਾਲਸਾ ਫੌਜ ਵਿਗੜ ਗਈ। ਹੀਰਾ ਸਿੰਘ ਨੇ ਜੰਮੂ ਨੂੰ ਨਠ ਜਾਣਾ ਚਾਹਿਆ ਪਰ ਖਾਲਸਾ ਫੌਜ ਨੇ ਓਸਨੂੰ ਤੇ ਉਸਦੇ ਸਾਥੀ ਜਲ੍ਹਾ ਪੰਡਿਤ ਨੂੰ ਲਹੌਰੋਂ ਬਾਹਰ ਨਿਕਲਦਿਆਂ ਹੀ ਮਾਰ ਸੁਟਿਆ। ਹੀਰਾ ਸਿੰਘ, ਸੋਹਨ ਸਿੰਘ ਤੇ ਜਲੇ ਪੰਡਿਤ ਦਾ ਸਿਰ ਹਰੇਕ ਘਰ ਤੇ ਦੁਕਾਨ ਵਿਚ ਫੇਰਿਆ ਗਿਆ। ਉਸਨੂੰ ਵੇਖਕੇ ਇਸਤ੍ਰੀਆਂ ਵੀ ਆਖਦੀਆਂ ਸਨ ਕਿ ਜਿਸ ਬੀਰ ਸੁਚੇਤ ਸਿੰਘ ਨੂੰ ੨੦ ਹਜਾਰ ਆਦਮੀ ਚਾਹੁੰਦੇ ਸਨ ਉਸਨੂੰ ਮਰਵਾਣ ਵਾਲਾ ਇਹੋ ਅਭਾਗਾ ਹੈ। ਰਾਜੇ ਹੀਰਾਸਿੰਘ ਦਾ ਸਿਰ ਲਹੌਰੀ ਦਰਵਾਜੇ ਉਤੇ ਤੇ ਮੀਆਂ ਸੋਹਨ ਸਿੰਘ (ਰਾਜੇ ਗੁਲਾਬ ਸਿੰਘ ਦਾ ਲੜਕਾ) ਦਾ ਸਿਰ ਮੋਰੀ ਦਰਵਾਜੇ ਉਤੇ ਲਟਕਾਯਾ ਗਿਆ। ਫੇਰ ਓਹ ਰਾਜੇ ਧਜ਼ਾਨ ਸਿੰਘ ਦੀ ਹਵੇਲੀ ਵਿਰ ਸੁਟ ਦਿਤੇ ਗਏ। ਫਰਵਰੀ ਸਨ ੧੮੪੬ ਈਸਵੀ ਵਿਚ ਜਦ ਗੁਲਾਬ ਸਿੰਘ ਲਾਹੌਰ ਪਹੁੰਚਿਆ ਤੇ ਓਸਨੂੰ ਹੀਰਾ ਸਿੰਘ ਤੇ ਸੋਹਨ ਸਿੰਘ ਦੇ ਸਿਰਾਂ ਦਾ ਪਤਾ ਲਗਾ ਤਦ ਉਸਨੇ ਉਨਾਂ ਦੋਹਾ ਦਾ ਸੰਸਕਾਰ ਕਰਵਾਯਾ। ਇਹ ਲਿਖ ਦੇਣਾਂ ਵੀ ਜਰੂਰੀ ਹੈ ਕਿ ਜੇਕਰ ਹੀਰਾ ਸਿੰਘ ਜਲ੍ਹੇ ਪੰਡਿਤ ਦਾ ਸਾਥ ਨਾ ਕਰਦਾ ਤਾਂ ਖਾਲਸਾ ਫੌਜ ਉਸਨੂੰ ਕਦੇ ਨਾ ਮਾਰਦੀ। ਸਿਖਾਂ ਨੇ ਹੀਰਾ ਸਿੰਘ ਪਾਸੋਂ ਇਹ ਆਖਕੇ ਜਲ੍ਹੇ ਪੰਡਿਤ ਨੂੰ ਮੰਗਿਆ ਤੇ ਕਿਹਾ ਕਿ ਜਲ੍ਹੇ ਨੂੰ ਦੇ ਦੇਣਪੁਰ ਅਸੀ ਤੇਰਾ ਇਕ ਵਾਲਵੀ ਵਿੰਗਾ ਨਹੀ ਕਰਾਂਗੇ। ਪਰ ਹੀਰਾ ਸਿੰਘ ਨੇ ਜਲੇ ਪੰਡਿਤ ਦਾ ਸਾਥ ਨਾ ਛਡਿਆ।

ਹੀਰਾ ਸਿੰਘ ਦੇ ਮਰੇ ਪਿਛੋਂ ਜਵਾਹਰ ਸਿੰਘ ਵਜ਼ੀਰ ਬਣਿਆਂ। ਪਰ ਓਹ ਵੀ ਬਹੁਤ ਦਿਨ ਤਕ ਵਜ਼ੀਰ ਪੁਣੇ ਨੂੰ ਭੋਗ ਨਾ ਸਕਿਆ* ਉਸਦੇ ਵਜ਼ੀਰ ਪੁਣੇ ਦੇ ਸਮੇਂ ਵੀ ਪੰਜਾਬ ਵਿਚ ਚਾਰੇ ਪਾਸੇ ਅਸ਼ਾਂਤੀ ਦੀ ਅਗ ਬਲਦੀ ਰਹੀ। ਰਣਜੀਤ ਸਿੰਘ ਦੇ ਪੁਤ੍ਰ ਪਿਸ਼ੌਰਾ ਸਿੰਘ ਨਾਲ ਜਵਾਹਰ ਸਿੰਘ ਦੀ ਲਾਗ ਬਾਜ਼ੀ ਸੀ। ਰਾਜਾ ਗੁਲਾਬ ਸਿੰਘ ਨੇ ਇਸ ਵੈਰ ਦੀ ਅਗ ਵਿਚ ਅਹੂਤੀ ਪਾਣ ਵਰਗਾ ਕੰਮ ਕੀਤਾ। ਓਹ ਸਮੇਂ ੨ ਸਿਰ ਦੋਹਾਂ ਨੂੰ ਇਕ ਦੂਸਰੇ ਦੇ ਵਿਰੁਧ ਭੜਕਾਉਂਦਾ ਰਿਹਾ। ਕਿਉਂਕਿ ਇਸ ਵਿਚ ਗੁਲਾਬ ਸਿੰਘ ਦਾ ਮਤਲਬ ਸੀ। ਪੈਹਲਾ ਮਤਲਬ ਉਸਦਾ ਇਹ ਸੀ ਕਿ ਜੇਕਰ ਪਿਸ਼ੌਰਾ ਸਿੰਘ ਮਾਰਿਆ ਗਿਆ ਤਾਂ ਉਸਦੀ ਜਾਗੀਰ ਜੋ ਜੰਮੂ ਦੇ ਨੇੜੇ ਹੈ ਮੈਂ ਆਪਣੇ ਰਾਜ ਵਿਚ ਮਿਲਾ ਲਵਾਂ। ਦੂਜਾ ਮਤਲਬ ਉਸਦਾ ਇਹ ਸੀ ਕਿ ਪਿਸ਼ੌਰਾ ਸਿੰਘ ਦੇ ਮਾਰੇ ਜਾਣ ਪਰ ਖਾਲਸਾ ਫੌਜ ਜਵਾਹਰ ਸਿੰਘ ਨੂੰ ਵੀ ਜੀਉਂਦਾ ਨਹੀਂ ਛੱਡੇਗੀ। ਇਸ ਸਮੇਂ ਵਿਚ ਹੀ ਪਿਸ਼ੌਰਾ ਨੇ ਸਿੰਘ ਓਧਰ

---

*ਸਰ ਵਿਲੀਅਮ ਲੀ ਵਰਨਰ ਨੇ "ਮਾਰਕਵੀਸ ਔਫ ਡਲਹੌਸੀ" ਦੇ ਜੀਵਨ ਵਿਚ ਲਿਖਿਆ ਹੈ ਕਿ ਜਵਾਹਰ ਸਿੰਘ ਰਾਜਾ ਸੁਚੇਤ ਸਿੰਘ ਦਾ ਘਾਤਕ ਸੀ। ਪਰ ਉਸਦਾ ਇਹ ਲਿਖਣਾ ਠੀਕ ਨਹੀਂ। ਜਵਾਹਰ ਸਿੰਘ ਸੁਚੇਤ ਸਿੰਘ ਦਾ ਮਿਤ੍ਰ ਸੀ ਤੇ ਉਸਨੇ ਉਸਦਾ ਖੂਨ ਨਹੀਂ ਕਰਾਯਾ। ਸੁਚੇਤ ਸਿੰਘ ਦਾ ਖੂਨ ਪਾਠਕ ਜਿਸਤਰਾਂ ਉਪਰ ਪੜ੍ਹ ਆਏ ਹਨ, ਹੀਰਾ ਸਿੰਘ ਦੀ ਪ੍ਰੇਰਣਾ ਨਾਲ ਖਾਲਸਾ ਫੌਜ ਨੇ ਹੀ ਕੀਤਾ ਸੀ।

ਅਟਕ ਦਾ ਕਿਲਾ ਲੈ ਲਿਆ। ਜਵਾਹਰ ਸਿੰਘ ਨੇ ਪਿਸ਼ੌਰਾ ਸਿੰਘ ਨੂੰ ਦਬਾਣ ਲਈ ਫਤੇ ਖਾਂ ਤੇ ਚਤਰ ਸਿੰਘ ਅਟਾਰੀ ਵਾਲੇ ਨੂੰ ਭੇਜਿਆ। ਓਨਾਂ ਨੇ ਜਦ ਦੇਖਿਆ ਕਿ ਸਾਰੀ ਫੌਜ ਪਿਸ਼ੌਰਾ ਸਿੰਘ ਵੱਲ ਹੈ ਤਾਂ ਓਸਨੂੰ ਦਮ ਦਿਲਾਸਾ ਦੇਕੇ ਕਿਲਾ ਖਾਲੀ ਕਰਾ ਲਿਆ। ਉਸਦਾ ਬਹੁਤ ਆਦਰ ਸਤਕਾਰ ਕੀਤਾ ਤੇ ਓਸਨੂੰ ਲਾਹੌਰ ਲੈ ਤੁਰੇ। ਪਰ ਦੂਜੇ ਦਿਨ ਹੀ ਰਾਹ ਵਿਚ ਫਤੇਖਾਂ ਤੇ ਚਤਰਸਿੰਘ ਨੇ ਪਿਸ਼ੌਰਾ ਸਿੰਘ ਦੇ ਹਥ ਪੈਰ ਬੰਨ੍ਹਕੇ ਪੈਰਾਂ ਵਿਚ ਬੇੜੀਆਂ ਪਾ ਦਿਤੀਆਂ। ਇਸਤਰਾਂ ਧੋਖੇ ਨਾਲ ਹਥ ਪੈਰ ਬੰਨ੍ਹਕੇ ਉਸਨੂੰ ਫੇਰਅਟਕ ਦੇ ਕਿਲੇ ਵਿਚ ਲੈ ਗਏ ਤੇ ਰਾਤੋਂ ਰਾਤ ਉਸਨੂੰ ਮਾਰਕੇ ਓਨਾਂ ਨਦੀ ਵਿਚ ਸੁੱਟ ਦਿਤਾ। ਪਿਸ਼ੌਰਾ ਸਿੰਘ ਦੇ ਖੂਨ ਦੀ ਖਬਰ ਸੁਣਕ ਸਾਰੀ ਖਾਲਸਾ ਫੌਜ ਬਿਗੜ ਗਈ। ਫੌਜ ਨੇ ਇਸ ਖੂਨ ਦੇ ਬਦਲੇ ਜਵਾਹਰ ਸਿੰਘ ਨੂੰ ਮਾਰ ਦੇਣ ਦਾ ਵਿਚਾਰ ਕੀਤਾ।

ਜਵਾਹਰ ਸਿੰਘ ਨੇ ਆਪਣੇ ਪ੍ਰਾਣ ਬਚਾਣ ਦੇ ਬਹੁਤ ਜਤਨ ਕੀਤੇ। ਓਸਨੇ ਫੌਜ ਨੂੰ ਬਹੁਤ ਸਾਰਾ ਲੋਭ ਲਾਲਚ ਵੀ ਦਿਤਾ। ਪਰ ਖਾਲਸਾ ਫੌਜ ਆਪਣੇ ਵਿਚਾਰਤੋਂ ਤਿਲ ਮਾਤ੍ਰ ਵੀ ਦੂਰ ਨਾਂ ਗਈ। ਸੰਬਤ ੧੯੦੨ ਬਿਕ੍ਰਮੀ (੨੧ ਸਤੰਬਰ ਸਨ ੧੮੪੫) ਵਾਲੇ ਦਿਨ ਜਵਾਹਰਸਿੰਘ ਮਹਾਰਾਜੇ ਦਲੀਪ ਸਿੰਘਨੂੰ ਝੋਲੀ ਵਿਚ ਲੈਕੇ ਇਕ ਹਾਥੀ ਉਤੇ ਤੇ ਦੂਜੇ ਉਤੇ ਅਪਣੀ ਭੈਣ ਰਾਣੀ ਜਿੰਦਾਂ(ਦਲੀਪ ਸਿੰਘ ਦੀ ਮਾਂ)ਨੂੰ ਸਵਾਰ ਕਰਾਕੇ ਖਾਲਸਾ ਫੌਜ ਵਿਚ ਗਿਆ। ਫੌਜ ਦੇ ਸਿਪਾਹੀਆਂ ਨੇ ਦਲੀਪ ਸਿੰਘ ਨੂੰ ਝੋਲੀ ਵਿਚੋਂ ਕੱਢ ਲਿਆ ਤੇ ਉਸਨੂੰ ਉਥੇ ਹੀ ਮਾਰ ਦਿਤਾ। ਜਵਾਹਰ ਸਿੰਘ ਦੇ ਮਾਰੇ ਜਾਣ ਦਾ ਰਾਣੀ ਜਿੰਦਾਂ ਨੂੰ ਬਹੁਤ ਸ਼ੋਕ ਹੋਯਾ। ਰਾਣੀ ਅਤੇ ਜਵਾਹਰ ਸਿੰਘ ਜੋ

ਪਦਾਰਥ ਆਪਣੇ ਨਾਲ ਲੈ ਗਏ ਸਨ ਓਸਨੂੰ ਫੌਜ ਨੇ ਲੁਟ ਲਿਆ। ਜੇਹੜੇ ਤੰਬੂ ਡੇਰੇ ਰਾਣੀ ਦੀ ਆਗਤ ਭਾਗਤ ਲਈ ਓਥੇ ਖੜੇ ਕੀਤੇ ਗਏ ਸਨ ਓਨਾਂ ਵਿਚੋਂ ਰਾਣੀ ਨੂੰ ਕੱਢ ਦਿਤਾ ਗਿਆ। ਖਾਲਸਾ ਫੌਜ ਨੇ ਦਲੀਪਸਿੰਘ ਨੂੰ ਵੀ ਰਾਣੀ ਪਾਸੋਂ ਲੈਕੇ ਕਾਬੂ ਕਰ ਲਿਆ। ਕਿਉਂਕਿ ਫੌਜ ਨੂੰ ਇਹ ਭਰਮ ਸੀ ਕਿ ਰਾਣੀ ਗੁਸੇ ਵਿਚ ਆਕੇ ਆਪਣਾ ਘਾਤ ਨਾ ਕਰ ਲਵੇ ਯਾ ਦਲੀਪ ਸਿੰਘ ਨੂੰ ਹੀ ਨਾ ਮਾਰ ਸੁਟੇ। ਜਦ ਇਹ ਭਰਮ ਦੂਰ ਹੋਗਿਆ ਤਾ ਫੇਰ ਦਲੀਪ ਸਿੰਘ ਨੂੰ ਮਾਤਾ ਪਾਸ ਜਾਣ ਦਿਤਾ ਗਿਆ। ਫੌਜ ਨੇ ਸਾਰੀ ਰਾਤ ਰਾਣੀ ਉਤੇ ਸਖਤ ਨਜਰ ਰਖੀ ਓਹ ਆਪਣੇ ਪਿਆਰੇ ਭਾਈ ਦੇ ਮਾਰੇ ਜਾਣ ਤੇ ਰੋਂਦੀਵਿਲਕਦੀ ਤੇ ਫੌਜ ਨੂੰ ਗਾਲੀਆਂ ਦੇਂਦੀ ਰਹੀ। ਦੂਜੇ ਦਿਨ ਸਵੇਰੇ ਉਸਨੂੰ ਅਪਣੇ ਭਰਾ ਦੀ ਲੋਥ ਵੇਖਣ ਲਈ ਦਿਤੀ ਗਈ। ਓਹ ਨਜਾਰਾ ਵਡਾ ਹੀ ਕਰੁਣਾ—ਜਨਕ ਸੀ। ਭਰਾ ਦੀ ਲੋਥ ਵੇਖਦਿਆਂ ਸਾਰ ਰਾਣੀ ਨੇ ਪੱਥਰ ਦਿਲਾਂ ਨੂੰ ਵੀ ਹਿਲਾ ਦੇਣ ਵਾਲਾ ਵਿਰਲਾਪ ਕੀਤਾ। ਉਸਦੇ ਰੋਣ ਨੂੰ ਵੇਖਕੇ ਜਿਨਾਂ ਨੇ ਆਪਣੇ ਹਥਾਂ ਨਾਲ ਜਵਾਹਰ ਸਿੰਘ ਨੂੰ ਮਾਰਿਆ ਸੀ ਓਹ ਵੀ ਰੋਣ ਲਗ ਪਏ। ਸ਼ੋਕ ਵਿਚ ਅਧੀਰ ਹੋਈ ੨ ਰਾਣੀ ਕਦੇ ਆਪ ਅਪਣੇ ਭਰਾ ਦੀ ਲੋਥ ਉਤੇ ਢੈਹ ਪੈਂਦੀ ਸੀ ਤੇ ਕਦੇ ਦਲੀਪ ਸਿੰਘ ਨੂੰ ਫੜਕੇ ਉਸਦੇ ਉਤੇ ਸੁਟਦੀ ਸੀ। ਮਹਾਰਾਣੀ ਜਿੰਦਾਂ ਦੀ ਦਸ਼ਾ ਓਸ ਵੇਲੇ ਠੀਕ ਪਾਗਲਾਂ ਵਰਗੀ ਹੋ ਰਹੀ ਸੀ। ਉਸ ਵੇਲੇ ਉਸਦੀ ਬਾਬਤ ਕਿਸੇ ਕਵੀਦਾ ਹੇਠਾਂ ਲਿਖਿਆ ਸ਼ੇਰ ਠੀਕ ਫਬਦਾ ਸੀਃ—

"ਲਗਾਏ ਖਾਕ ਛਤੀਓਂ ਸੇ ਜਮੀ ਸੇ ਲਗ ਕਰ।
ਤੜੱਪਤੀ, ਰੋਤੀ, ਸਿਸਕਤੀ ਥੀ ਬਾਲ ਖੋਲੇ ਹੂਏ।'

ਰਾਣੀ ਜਿੰਦਾਂ ਗੁਸੇ ਵਿਚ ਆਕੇ ਕਿਸੇ ਵੇਲੇ ਅਪਣੇ ਸਿਰ ਦੇ ਵਾਲ ਪੁਟਦੀ ਸੀ ਤੇ ਕਿਸੇ ਵੇਲੇ ਅਪਣੇ ਕਪੜੇ ਪਾੜਦੀ ਸੀ। ਵਡੀ ਮੁਸ਼ਕਿਲ ਨਾਲ ਕੁਝ ਲੋਕਾਂ ਦੇ ਸਮਝਾਨ ਤੇ ਕੁਝ ਜਬਰਨ ਓਥੋਂ ਹਟਾਣ ਪਰ ਓਹ ਚੁਪ ਹੋਈ। ਫੇਰ ਦੁਪੈਹਰ ਵੇਲੇ ਰਾਣੀ ਨੂੰ ਸ਼ੈਹਰ ਪੁਚਾਯਾ ਗਿਆ ਤੇ ਜਵਾਹਰ ਸਿੰਘ ਦੀ ਲੋਥ ਦਾ ਮਸਤੀ ਦਰਵਾਜੇ ਪਾਸ ਸੰਸਕਾਰ ਕੀਤਾ ਗਿਆ। ਜਵਾਹਰ ਸਿੰਘ ਦੇ ਮਰੇ ਪਿਛੋਂ ਰਾਣੀ ਜਿੰਦਾਂ ਸ਼ੋਕ ਨਾਲ ਬਿਹਬਲ ਰਹੀ। ਓਹ ਰੋਜ ਹੀ ਆਪਣੇ ਸਿਰਦੇ ਕੇਸ ਖੋਲਕੇ ਬਿਨਾਂ ਕਿਸੇ ਪਰਦੇ ਵਰਦੇ ਦੇ ਸਭਨਾ ਲੋਕਾਂ ਦੇ ਸਾਹਮਣੇ ਅਪਣੇ ਭਰਾ ਦੀ ਸਮਾਧ ਉਤੇ ਜੋ ਮਸਤੀ ਦਰਵਾਜੇ ਦੇ ਬਾਹਰ ਸੀ ਜਾਯਾ ਕਰਦੀ ਤੇ ਉਥੇ ਜਾਕੇ ਉਹ ਬਹੁਤ ਰੋਂਦੀ ਹੁੰਦੀ ਸੀ ਕੁਝ ਦਿਨਾਂ ਪਿਛੋਂ ਰਾਣੀ ਨੇ ਸੰਮਨ ਬੁਰਜ ਵਿਚ ਸਰਦਾਰਾਂ ਤੇ ਪੰਚਾਂ ਦੀ ਇਕ ਸਭਾ ਕਰਾਈ। ਓਸ ਸਭਾ ਵਿਚ ਰਾਣੀ ਨੇ ਕਿਹਾ—ਜੇਕਰ ਮੇਰੇ ਵੈਰੀਆਂ ਨੂੰ ਫੜਕੇ ਮੇਰੇ ਹਵਾਲੇ ਕੀਤਾ ਜਾਵੇ ਤਾਂ ਫੇਰ ਮੈਂ ਖੁਸ਼ ਹੋਵਾਂਗੀ। ਪੰਚਾਯਤ ਨੇ ਵੀ ਮਹਾਰਾਣੀ ਦੇ ਕਥਨ ਮੂਜਬ ਇਸਤਰਾਂ ਦਾ ਫੈਸਲਾ ਕੀਤਾ ਕਿ ਰਾਜਾ ਸੁਚੇਤਸਿੰਘ ਦਾ ਵਜੀਰ ਜਵਾਹਰ ਮਲ ਜੋ ਜਵਾਹਰ ਸਿੰਘ ਦੇ ਮਾਰਨ ਦੀ ਸਾਜਸ਼ ਵਿਚ ਸ਼ਾਮਲ ਸੀ ਓਹ ਤੇ ਹੋਰ ਵੀ ਕਈ ਡੋਗਰੇ ਰਾਜਪੂਤ ਫੜਕੇ ਰਾਣੀ ਨੂੰ ਸੌਂਪੇ ਗਏ। ਓਨਾਂ ਸਭਨਾ ਨੂੰ ਰਾਣੀ ਨੇ ਰਾਤੋ ਰਾਤ ਸ਼ੈਹਰ ਛੱਡਣ ਤੇ ਘੋੜ ਸਵਾਰਾਂ ਨਾਲ ਪਹਾੜਾਂ ਵਿਚ ਜਾ ਵੜਨ ਦਾ ਹੁਕਮ ਦਿਤਾ। ਰਾਣੀ ਨੇ ਹੋਰ ਕੋਈ ਚਾਰਾ ਨਾ ਵੇਖ ਸ਼ਾਂਤੀ ਫੜੀ।

ਖਾਲਸਾ ਫੌਜ ਜਵਾਹਰ ਸਿੰਘ ਉਤੇ ਬਹੁਤ ਗੁੱਸੇ ਸੀ ਕਿ ਜਿਸ ਕਰਕੇ ਓਸਨੇ ਜਵਾਹਰ ਸਿੰਘ ਦੀਆਂ ਇਸਤ੍ਰੀਆਂ

ਨਾਲ ਵੀ ਬਹੁਤ ਭੈੜਾ *ਸਲੂਕ ਕੀਤਾ। ਜਦ ਜਵਾਹਰ ਸਿੰਘ ਦੀਆਂ ਦੋ ਇਸਤ੍ਰੀਆਂ ਤੇ ਤਿਨ ਦਾਸੀਆਂ ਜਵਾਹਰ ਸਿੰਘ ਦੀ ਚਿਖਾ ਵਿਚ ਸਤੀ ਹੋਣ ਲਗੀਆਂ ਤਾਂ ਸਿਪਾਹੀਆਂ ਨੇ ਉਨ੍ਹਾਂ ਦੇ ਸਰੀਰ ਉਤੋਂ ਗੈਹਣੇ ਲਾਹ ਲਏ ਅਤੇ ਇਕ ਬੇਸ਼ਰਮ ਸਿਪਾਹੀ ਨੇ ਤਾਂ ਜਰੀ ਦੇ ਲਾਲਚ ਪਿਛੇ ਇਕਦੀ ਸੁਥਣ ਨੂੰ ਵੀ ਹਥ ਪਾਯਾ। ਉਨਾਂਦੇ ਨੱਕਾਂ ਵਿਚੋਂ ਨੱਥਾਂ ਚੀਰਕੇ ਲਾਹੀਆਂਗਈਆਂ।

ਜਵਾਹਰ ਸਿੰਘ ਦੇ ਮਾਰੇ ਜਾਣ ਪਰ ਸਾਰੇ ਪੰਜਾਬ ਵਿਚ ਅਸ਼ਾਂਤੀ ਫੈਲ ਗਈ ਤੇ ਕੋਈ ਸਿਰ ਕਰਦਾ ਨਾ ਰਿਹਾ। ਜੰਮੂ ਦੇ ਰਾਜੇ ਗੁਲਾਬ ਸਿੰਘ ਨੂੰ ਵਜਾਰਤ ਲਈ ਸਦਿਆ ਗਿਆ ਪਰ ਉਸਨੇ ਖਾਲਸਾ ਫੌਜਦੀ ਤਾਕਤ ਵਧੀਹੋਈ ਵੇਖਕੇ ਵਜੀਰ

---

*ਸਰ ਲੇਪਿਲ ਗ੍ਰਿਫਿਨ ਨੇ ਆਪਣੀ ਪੁਸਤਕ "ਰਣਜੀਤ ਸਿੰਘ" ਵਿਚ ਲਿਖਿਆ ਹੈ ਕਿ ਇਹ ਇਸਤ੍ਰੀਆਂ ਸਤੀ ਹੋਣਾਂ ਨਹੀਂ ਚਾਹੁੰਦੀਆਂ ਸਨ ਪਰ ਓਹ ਜਬਰਨ ਸਤੀ ਕੀਤੀਆਂ ਗਈਆਂ। ਸਤੀ ਹੋਣ ਸਮੇਂ ਰਾਜਵਲੋਂ ਰਾਜਾ ਦੀਨਾ ਨਾਥ ਉਥੇ ਮੌਜੂਦ ਸੀ। ਉਸਨੇ ਸਤੀਆਂ ਦੇ ਚਰਨਾਂ ਉਤੇ ਮੱਥਾ ਟੇਕਿਆ ਜਿਸ ਪਰ ਸਤੀਆਂ ਨੇ ਦਲੀਪਸਿੰਘ ਨੂੰ ਤਾਂ ਅਸੀਸ ਦਿਤੀ ਤੇ ਖਾਲਸਾ ਫੌਜ ਨੂੰ ਬਹੁਤ ਗਾਲਾਂ ਕਢੀਆਂ ਜਦ ਸਤੀਆਂ ਪਾਸੋਂ ਪੰਜਾਬ ਦੇ ਭਾਵੀ ਭਾਗਾਂ ਬਾਬਤ ਪੁਛਿਆ ਗਿਆ ਤਾਂ ਉਨ੍ਹਾਂ ਨੇ ਕਿਹਾਃ—"ਇਕ ਵਰ੍ਹੇ ਦੇ ਅੰਦਰ ਹੀ ਪੰਜਾਬਦੀ ਸੁਤੰਤ੍ਰਤਾ ਨਸ਼ਟ ਹੋ ਜਾਵੇਗੀ, ਖਾਲਸੇ ਦਾ ਰਾਜ ਉਲਟ ਜਾਵੇਗਾ ਤੇ ਖਾਲਸਾ ਫੌਜ ਦੀਆ ਇਸਤ੍ਰੀਆਂ ਵੀ ਸਾਡੇ ਵਾਂਗਣ ਵਿਧਵਾ ਹੋਣਗੀਆਂ।" ਸੋ ਇਨਾਂ ਸਤੀਆਂ ਦਾ ਸਰਾਪ ਪੰਜਾਬ ਨੂੰ ਬਹੁਤ ਛੇਤੀ ਜਾ ਲਗਾ।

ਹੋਣਾ ਨਾਮਨਜ਼ੂਰ ਕੀਤਾ। ਫੇਰ ਤੇਜਾ ਸਿੰਘ ਨੂੰ ਵਜ਼ੀਰ ਹੋਣ ਲਈ ਕਿਹਾ ਗਿਆ ਪਰ ਓਸ ਵੀ ਨਾ ਮੰਨਿਆ ।

ਉਸ ਵੇਲੇ ਪੰਜਾਬ ਦਾ ਪ੍ਰਧਾਨ ਮੰਤ੍ਰੀ ਬਣਨਾ ਕੋਈ ਠੱਠਾ ਮਖੌਲ ਨਹੀਂ ਸੀ। ਓਸ ਵੇਲੇ ਵਜ਼ੀਰ ਦਾ ਕੰਮ ਕੌਂਸਲ ਵਿਚ ਦੋ ਚਾਰ ਸਵਾਲਾਂ ਦਾ ਜਵਾਬ ਦੇ ਦੇਣਾ ਯਾ ਚੰਗੀਤਰਾਂ ਕੋਈ ਲੈਕਚਰ ਫਟਕਾਰਨਾ ਹੀ ਨਹੀਂ ਸੀ।ਓਸ ਵੇਲੇ ਪੰਜਾਬ ਦਾ ਵਜ਼ੀਰ ਓਹ ਹੋਸਕਦਾਸੀਜੋ ਖਾਲਸਾ ਫੌਜ ਨੂੰ ਕਾਬੂ ਰੱਖਣ ਦੀ ਤਾਕਤ ਰਖਦਾ ਹੁੰਦਾ। ਸੋ ਸਾਰੇ ਪੰਜਾਬ ਵਿਚ ਓਸ ਵੇਲੇ ਐਸਾ ਕੋਈ ਮਾਈ ਦਾ ਲਾਲ ਨਜ਼ਰ ਨਹੀਂ ਆਉਂਦਾ ਸੀ। ਖਾਲਸਾ ਫੌਜ ਦੀ ਵਧੀ ਹੋਈ ਤਾਕਤ ਵੇਖਕੇ ਕਿਸੇ ਨੂੰ ਵੀ ਵਜ਼ੀਰ ਬਣਨ ਦੀ ਹਿੰਮਤ ਨਾ ਪਈ। ਜਿਸਨੂੰ ਵਜ਼ੀਰ ਬਣਨ ਲਈ ਕਿਹਾ ਜਾਂਦਾ ਸੀ ਉਹ ਝਟ ਨਾਂਹ ਕਰ ਦੇਂਦਾ ਸੀ।ਜਦ ਕਿਸੇ ਨੇ ਵੀ ਵਜ਼ੀਰ ਬਣਨਾ ਮਨਜ਼ੂਰ ਨਾ ਕੀਤਾ ਤਾਂ ਦੁਸੈਹਰੇ ਦੇ ਪਿਛੋਂ ਮਹਾਰਾਣੀ ਜਿੰਦਾਂਹੀ ਪ੍ਰਤਿਪਾਲਿਕਾ ਬਣਾਈ ਗਈ

ਮਹਾਰਾਣੀ ਜਿੰਦਾਂ, ਦੀਵਾਨ ਦੀਨਾ ਨਾਥ, ਭਾਈ ਰਾਮ ਸਿੰਘ ਤੇ ਮਿਸਰ ਲਾਲ ਸਿੰਘ ਆਦਿਕ ਨਾਲ ਰਾਜਸੀ ਮਾਮਲਿਆਂ ਵਿਚ ਸਲਾਹ ਕਰਕੇ ਸਭ ਕੰਮਕਾਰ ਚਲਾਣ ਲਗੀ। ਪਰ ਮਹਾਰਾਣੀ ਲਾਲ ਸਿੰਘ ਨੂੰ ਬਹੁਤ ਚਾਹੁੰਦੀ ਸੀ ਤੇ ਓਸਦੀ ਖਾਸ ਤਰੱਕੀ ਕਰਨ ਦੀ ਇਛਾ ਸੀ। ਇਸ ਲਈ ਵਜ਼ਾਰਤ ਵਾਸਤੇ ਪੰਜ ਮਨੁਖਾਂ ਦੇ ਨਾਮਾਂ ਦੀਆਂ ਚਿਠੀਆਂ ਪਾਈਆਂ ਤੇ ਲਾਲ ਸਿੰਘ ਦੇ ਨਾਮ ਦੀ ਹੀ ਚਿਠੀ ਨਿਕਲ ਆਈ। ਪਰ ਫੌਜ ਨੇ ਉਸਦਾ ਵਜ਼ੀਰ ਹੋਣਾ ਕਬੂਲ ਨਾਂ ਕੀਤਾ ਜਿਸਤੋਂ ਉਹ ਵਜ਼ੀਰ ਨਾ ਬਣ ਸਕਿਆ। ਮਹਾਰਾਣੀ ਜਿੰਦਾਂ ਆਪ ਹੀ ਸਾਰੇ ਕੰਮ ਕਾਰ ਕਰਨ ਲਗੀ। ਮਿਸਰ

ਲਾਲਸਿੰਘ ਰਾਜਸੀ ਕੰਮਾਂ ਵਿਚ ਮਹਾਰਾਣੀ ਨੂੰ ਸਹਾਇਤਾ ਦੇਂਦਾ ਸੀ। ਤੇਜਾ ਸਿੰਘ ਨੂੰ ਸੈਨਾਪਤੀ ਬਣਾਯਾ ਗਿਆ ਤੇ ਮਹਾਰਾਣੀ ਨੇ ਲਾਲ ਸਿੰਘ ਨੂੰ ਰਾਜਾ ਦਾ ਖਿਤਾਬ ਦਿਤਾ ਤੇ ਹੋਰ ਸਭਨਾ ਕੰਮਾਂ ਦੀ ਮਨਜ਼ੂਰੀ ਫੌਜੀ ਮੈਹਕਮੇ ਦੇ ਅਧੀਨ ਰਹੀ। ਪਰ ਅੰਦਰੂਨੀ ਹਾਲਤ ਨੇ ਪੰਜਾਬ ਦੀ ਉਸ ਵੇਲੇ ਦੀ ਸੁਤੰਤ੍ਰਤਾ ਅਥਵਾ ਮਹਾਰਾਜਾ ਰਣਜੀਤ ਸਿੰਘ ਦੇ ਕਾਇਮ ਕੀਤੇ ਹੋਏ ਸਿਖ ਰਾਜ ਦਾ ਕਿਸਤਰਾਂ ਨਾਸ ਕੀਤਾ ਓਹ ਪਾਠਕ ਅੱਗੇ ਚਲਕੇ ਵੇਖਣਗੇ।

## ਲੜਾਈ ਦਾ ਡਰ

ਜਿਸ ਵੇਲੇ ਪੰਜਾਬ ਵਿਚ ਇਸਤਰਾਂ ਗੜ ਬੜ ਮਚੀ ਹੋਈ ਸੀ ਓਸ ਵੇਲੇ ਅੰਗ੍ਰੇਜ਼ ਵੀ ਚੁਪ ਨਹੀਂ ਬੈਠੇ ਸਨ। ਈਸਟ ਇੰਡੀਆ ਕੰਪਨੀ ਦੇ ਸੰਚਾਲਕ ਓਸ ਵੇਲੇਹੀ ਇਹ ਗੱਲ ਤਾੜ ਗਏ ਸਨ ਇਕ ਨਾ ਇਕ ਦਿਨ ਸਾਡਾ ਸਿਖ ਰਾਜ ਦੀ ਫੌਜਾਂ ਨਾਲ ਟਾਕਰਾ ਹੋਏ ਬਿਨਾ ਨਹੀਂ ਰਹੇਗਾ। ਅਥਵਾ ਇਉਂ ਆਖ ਦੇਵੋ ਕਿ ਦੂਰੰਦੇਸ਼ ਅੰਗ੍ਰੇਜ਼ ਇਹ ਸਮਝ ਗਏ ਸਨ ਕਿ ਬਿਨਾ ਸਿਖ ਰਾਜ ਨੂੰ ਕਾਬੂ ਕੀਤੇ ਸਰਹੱਦੀ ਉੱਤੇ ਅੰਗ੍ਰੇਜ਼ੀ ਰਾਜ ਟਿਕ ਨਹੀਂ ਸਕਦਾ। ਪੰਜਾਬ ਦੇ ਅੰਦਰ ਅਸ਼ਾਂਤੀ ਦੀ ਅੱਗ ਮਚ ਹੀ ਰਹੀ ਸੀ। ਏਧਰੋਂ ਅੰਗ੍ਰੇਜ਼ਾਂ ਨੇ ਵੀ ਐਸੇ ਜੋੜ ਤੋੜ ਕਰਨੇ ਸ਼ੁਰੂ ਕੀਤੇ ਜਿਨਾਂ ਤੋਂ ਸਿਖਾਂ ਨੂੰ ਸ਼ਕ ਪੈ ਗਿਆ ਕਿ ਅੰਗ੍ਰੇਜ਼ਾਂ ਦੀ ਨਜ਼ਰ ਪੰਜਾਬ ਨੂੰ ਲੈਣ ਦੀ ਹੈ। ਓਸ ਵੇਲੇ ਖਾਲਸਾ ਫੌਜ ਵਿਚ ਇਹ ਅਫਵਾਹ ਝਟ ਪਟ ਫੈਲ ਗਈ ਕਿ ਅੰਗ੍ਰੇਜ਼ ਪੰਜਾਬ ਉਤੇ ਕਬਜਾ ਕੀਤਾ ਚਾਹੁੰਦੇ ਹਨ। ਮਹਾਰਾਜਾ ਸ਼ੇਰ ਸਿੰਘ ਦੇ ਵੇਲੇ ਜਦ ਖਾਲਸਾ ਫੌਜ ਭੜਕ ਗਈਸੀ ਓਸ

ਵੇਲੇ ਅੰਗ੍ਰੇਜ਼ਾਂ ਨੇ ਓਸਨੂੰ ਇਹ ਲਿਖਿਆ ਸੀ ਕਿ ਅਸੀ ੧੨੦੦੦ ਬ੍ਰਿਟਿਸ਼ ਬੀਰਾਂ ਦੇ ਨਾਲ ਤੁਸਾਡੀ ਆਪ ਮੁਹਾਰੀ ਫੌਜ ਨੂੰ ਦਬਾਣ ਲਈ ਤਿਆਰ ਬੈਠੇ ਹਾਂ, ਪਰ ਇਸਦੇ ਬਦਲੇ ਸਾਨੂੰ ਤੁਸੀ ੪੦ ਲਖ ਰੁਪਯਾ ਤੇ ਸਤਲੁਜ ਦੇ ਦਖਣੀ ਹਿਸੇ ਦੇਣੇ ਹੋਣਗੇ । ਇਸ ਗਲਨੂੰ ਸ਼ੇਰਸਿੰਘ ਨੇ ਮਨਜ਼ੂਰ ਨਾ ਕੀਤਾ ਕਿਉਂਕਿ ਇਨਾਂ ਸ਼ਰਤਾਂ ਦੇ ਮੰਨ ਲੈਣ ਪੁਰ ਆਪਣੀ ਫੌਜ ਦੇ ਹਥੋਂ ਹੀ ਮਾਰੇ ਜਾਣ ਦਾ ਓਸਨੂੰ ਡਰ ਸੀ । ਸਚ ਮੁਚ ਹੀ ਇਹ ਡਰ ਖਾਲੀ ਡਰ ਨਹੀਂ ਸੀ । ਕਿਉਂਕਿ ਉਸ ਵੇਲੇ ਦੇ ਸਿਖ ਆਪਣੀ ਸੁਤੰਤ੍ਰਤਾ ਵਿਦੇਸ਼ੀਆਂ ਦੇ ਹਥ ਦੇਣ ਲਈ ਤਿਆਰ ਨਹੀਂ ਸਨ । ਪਰ ਈਸਟ ਇੰਡੀਆ ਕੰਪਨੀ ਦੇ ਕੱਟਰ ਕਰਮ ਚਾਰੀ ਕਦ ਚੁਪ ਬੈਠਣ ਵਾਲੇ ਤੇ ਸਮਾਂ ਚੁਕਾਣ ਵਾਲੇ ਸਨ । ਓਹਨੀ ਦਿਨੀ ਹੀ ਅਫਗਾਨਿਸਤਾਨ ਵਿਚ ਰੈਹਣ ਵਾਲੇ ਅੰਗ੍ਰੇਜ਼ੀ ਰਾਜਦੂਤ (ਏਜੰਟ) ਨੇ ਇਹ ਪ੍ਰਗਟ ਕੀਤਾ ਕਿ "ਹੁਣ ਪੰਜਾਬ ਦੇ ਰਾਜ ਨਾਲ ਹੋਈ ੨ ਸਾਡੀ ਸੁਲਹ ਟੁਟ ਗਈ ਹੈ ਤੇ ਅਸੀ ਹੁਣ ਪਿਸ਼ਾਵਰ ਨੂੰ ਸਿਖਾਂ ਪਾਸੋਂ ਖੋਹਕੇ ਅਫਗਾਨਾ ਨੂੰ ਦੇਵਾਂਗੇ ।

ਅੰਗ੍ਰੇਜ਼ੀ ਏਜੰਟ ਦਾ ਇਹ ਇਸ਼ਤਿਹਾਰ ਕੀ ਸੀ ਜਾਣੋ ਬਿਨਾ ਬਦਲ ਦੇ ਹੀ ਸਿਖਾਂ ਉਤੇ ਬਿਜਲੀ ਪਈ । ਸਿਖ ਸੋਚਣ ਲਗੇ ਜਿਨਾਂ ਅੰਗ੍ਰੇਜ਼ਾਂ ਨਾਲ ਦੋਸਤੀ ਰੱਖਣਦਾ ਸਾਨੂੰ ਮਾਨ ਸੀ ਓਹੀ ਅੰਗ੍ਰੇਜ਼ ਸਾਡਾ ਸਤਯਾਨਾਸ ਕਰਨ ਲਈ ਤਿਆਰ ਬੈਠੇ ਹਨ ? ਹੈਂ ? ਇਹ ਕੇਹੀ ਦੋਸਤੀ ? ਇਸਤਰਾਂ ਕੁਝ ਦਿਨਾਂ ਪਿਛੋਂ ਹੋਰ ਵੀ ਦੋ ਚਾਰ ਐਸੀਆਂ ਵਾਰਦਾਤਾਂ ਹੋਈਆਂ ਕਿ ਜਿਨਾਂ ਤੋਂ ਸਿਖਾਂ ਦਾ ਸ਼ਕ ਹੋਰ ਵੀ ਵਧਦਾ ਗਿਆ ।

ਸੰਬਤ ੧੮੯੪ ਬਿਕ੍ਰਮੀ (੨੭ ਜੂਨ ਸਨ ੧੮੩੯) ਸ਼ਾਹਸ਼ੁਜਾ ਨੂੰ ਕਾਬੁਲ ਦੀ ਗੱਦੀ ਉਤੇ ਬਿਠਾਲਕੇ ਅੰਗ੍ਰੇਜ਼ੀਫੌਜ ਜਦ ਵਾਪਸ ਆ ਰਹੀ ਸੀ ਓਸ ਵੇਲੇ ਮਹਾਰਾਜਾ ਰਣਜੀਤ ਸਿੰਘ ਨੇ ਚਲਾਣਾ ਕੀਤਾ ਸੀ। ਅੰਗ੍ਰੇਜ਼ਾਂ ਨੇ ਪੰਜਾਬ ਦੇ ਵਿਚੋਂ ਆਪਣੀ ਫੌਜ ਲਿਜਾਣ ਦਾ ਵਿਚਾਰ ਕੀਤਾ ਸੀ ਤੇ ਇਹ ਗਲ ਸਿਖਾਂ ਨੂੰ ਬੁਰੀ ਲਗੀ ਸੀ। ਓਦੋਂ ਤਾਂ ਅੰਗ੍ਰੇਜ਼ਾਂ ਨੇ ਸਿਖਾਂ ਦੇ ਰਾਜ ਵਿਚੋਂ ਮੁੜਕੇ ਫੌਜ ਨਾ ਲਿਜਾਣ ਦੀ ਪ੍ਰਤਿਗਯਾ ਕੀਤੀ ਪਰ ਛੇਤੀ ਹੀ ਅਫਗਾਨਿਸਤਾਨ ਵਿਚ ਅੰਗ੍ਰੇਜ਼ਾਂ ਨੂੰ ਫੇਰ ਫੌਜ ਭੇਜਣ ਦੀ ਲੋੜ ਪੈ ਗਈ। ਓਸ ਵੇਲੇ ਬ੍ਰਾਡਫੁਟ ਨਾਮੇ ਇਕ ਅੰਗ੍ਰੇਜ਼ ਨੇ ਅੰਗ੍ਰੇਜ਼ਾਂ ਦੀ ਉਕਤ ਪ੍ਰਤਿਗਯਾ ਕੀਤੀ ਹੋਈ ਨੂੰ ਤੋੜ ਦਿਤਾ। ਜਦ ਦੋਸਤ ਮੁਹੰਮਦ ਖਾਂ ਦੇ ਪੁਤ੍ਰ ਅਕਬਰ ਖਾਂ ਨੇ ਵਿਸਾਹਘਾਤ ਨਾਲ ਬਾਲਾ ਹਿਸਾਰ ਵਾਲੇ ਅੰਗ੍ਰੇਜ਼ ਏਜੰਟ ਮੈਕਨਾਟਨ ਦਾ ਖੂਨ ਕਰ ਦਿਤਾ ਤੇ ਅਫਗਾਨਾ ਨੇ ਅੰਗ੍ਰੇਜ਼ੀ ਫੌਜ ਦੇ ਸਾਰੇ ਸਿਪਾਹੀਆਂ ਨੂੰ ਬੁਰੀਤਰਾਂ ਮਾਰ ਘਤਿਆ ਓਦੋਂ ਅੰਗ੍ਰੇਜ਼ਾਂ ਨੇ ਅਫਗਾਨਿਸਤਾਨ ਉਤੇ ਫੇਰ ਚੜ੍ਹਾਈ ਕੀਤੀ ਸੀ। ਓਸ ਵੇਲੇ ਅੰਗ੍ਰੇਜ਼ਾਂ ਦੀ ਬੇਨਤੀ ਮੰਨਕੇ ਓਨਾਂ ਦੀ ਸਹਾਯਤਾ ਲਈ ਸਿਖ ਫੌਜ ਵੀ ਗਈ ਸੀ। ਫਤੇ ਕਰਨ ਪਿਛੋਂ ਅੰਗ੍ਰੇਜ਼ੀ ਫੌਜ ਨੇ ਤਾਂ ਬਜਾਰ ਲੁਟੇ ਪਰ ਸਿਖ ਫੌਜਨੂੰ ਜਨਰਲ ਡਕ੍ਰੂਕਨੇ ਲੁਟਣ ਨਾ ਦਿਤਾ ਜਿਸ ਦਾ ਅਸਰ ਵੀ ਸਿਖਾਂ ਦੇ ਦਿਲ ਉਤੇ ਬੁਰਾ ਪਿਆ।

ਸੰਬਤ ੧੮੬੬ ਬਿਕ੍ਰਮੀ (ਸਨ ੧੮੦੯)ਵਿਚ ਅੰਗ੍ਰੇਜ਼ਾਂ ਨੇ ਇਹ ਪ੍ਰਤਿਗਯਾ ਕੀਤੀ ਸੀ ਕਿ ਅਸੀ ਸਿਖ ਰਾਜ ਦੇ ਨੇੜੇ ਅੰਗ੍ਰੇਜ਼ੀ ਫੌਜ ਦੀ ਛਾਵਣੀ ਨਹੀਂ ਪਾਵਾਂਗੇ। ਪਰ ਪਿਛੋਂ ਦੇ

ਅੰਗ੍ਰੇਜ਼ਾਂਨੇਇਸ ਪ੍ਰਤਿਗਜਾਨੂੰ ਭੁਲਾਕੇ ਲੁਧਆਨੇ ਵਿਚ ਛਾਵਣੀ ਪਾ ਲਈ। ਇਸਦੇ ਸਿਵਾ ਨੇਪਾਲ ਦੀ ਲੜਾਈ ਦੇ ਪਿਛੋਂ ਸਬਾਥੂ ਵਿਚ ਪੁਲਿਸ ਦੀ ਹਿਫਾਜਤ ਲਈ ਇਕ ਪਲਟਨ ਰਖੀ। ਸੰਬਤ ੧੮੮੫ (ਸਨ ੧੮੩੮) ਲਾਹੌਰ ਦੇ ਨੇੜੇ ਦੋ ਥਾਵਾਂ ਉਤੇ ਅੰਗ੍ਰੇਜ਼ਾਂ ਨੇ ਫੌਜ ਰੱਖੀ। ਫੇਰ ਅੰਗ੍ਰੇਜ਼ਾਂਨੇ ਈਰਾਨ ਉਤੇ ਚੜ੍ਹਾਈ ਕਰਨ ਦੇ ਬਹਾਨੇ ਫੀਰੋਜਪੁਰ ਵਿਚ ੧੮੦੦੦ ਫੌਜ ਰਖੀ ਤੇ ਫੀਰੋਜਪੁਰ ਲਾਹੌਰ ਤੋਂ ਬਹੁਤ ਦੂਰ ਨਹੀਂ। ਬਲਕੇ ਪੈਹਲੇ ਤਾਂ ਫੀਰੋਜਪੁਰ ਹੀ ਸਿਖ ਰਾਜ ਦੇ ਅੰਦਰ ਸੀ। ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਫੀਰੋਜਪੁਰ ਰਾਣੀ ਲਛਮਣ ਕੌਰ ਦੇ ਪਾਸ ਸੀ। ਰਾਣੀ ਲਛਮਣ ਕੌਰ ਵਿਧਵਾ ਤੇ ਨਿਰਸੰਤਾਨ ਸੀ ਤੇ ਉਸਦੇ ਸ਼ੈਹਰ ਨੂੰ ਇਕ ਹੋਰ ਰਾਜ ਲੋਭੀ ਮਨੁਖ ਨੇ ਹੜਪ ਕਰਨਾ ਚਾਹਿਆ ਸੀ। ਪਰ ਵਿਧਵਾ ਦੀ ਬੇਨਤੀ ਕਰਨ ਪੁਰ ਉਸਦੀ ਸਹਾਯਤਾ ਮਹਾਰਾਜਾ ਰਣਜੀਤ ਸਿੰਘ ਨੇ ਕੀਤੀ ਤੇ ਉਸਦਾ ਰਾਜ ਵੈਰੀਆਂ ਦੇ ਪੰਜੇ ਵਿਚੋਂ ਰੱਖ ਲਿਆ। ਸੋ ਚਾਹੀਦਾ ਤਾਂ ਇਹਸੀ ਕਿ ਰਾਣੀ ਲਛਮਣਕੌਰ ਦੇ ਮਰੇ ਪਿਛੋਂ ਫੀਰੋਜਪੁਰਉਤੇ ਲਾਹੌਰ ਦਰਬਾਰ ਕਬਜਾ ਕਰਦਾ ਪਰ ਅੰਗ੍ਰੇਜ਼ਾਂ ਨੇ ਲਾਹੌਰ ਦਰਬਾਰ ਦਾ ਕੋਈ ਹੱਕ ਨਾਂ ਮੰਨਕੇ ਉਸਨੂੰ ਆਪਣੇ ਰਾਜ ਵਿਚ ਮਿਲਾ ਲਿਆ।

ਅੰਗ੍ਰੇਜ਼ਾਂ ਨੇ ੧੨੦੦੦ ਫੌਜ ਰੱਖਣ ਵੇਲੇ ਇਹ ਕਿਹਾ ਸੀ ਕਿਇਥੇ ਸਿਰਫ ਇਕ ਵਰ੍ਹਾ ਫੌਜ ਰੱਖੀ ਜਾਵੇਗੀ ਪਰ ਇਕ ਵਰ੍ਹਾ ਬੀਤਣ ਪਿਛੋਂ ਭੀ ਓਨਾਂ ਉਥੋਂ ਫੌਜ ਨਾ ਹਟਾਈ। ਬਲਕੇ ਅਫਗਾਨਿਸਤਾਨ ਨਾਲ ਲੜਾਈ ਛਿੜਨ ਪਰ ਤਾਂ ਅੰਗ੍ਰੇਜ਼ਾਂ ਨੇ ਫੀਰੋਜਪੁਰ ਵਿਚ ਪੱਕੀ ਛਾਵਣੀ ਪਾ ਲਈ। ਇਸਤਰਾਂ

ਅੰਗ੍ਰੇਜ਼ਾਂ ਨੇ ਫੀਰੋਜਪੁਰ ਤੇ ਲੁਧਿਆਣੇ ਦੇ ਸਿਵਾ ਅੰਬਾਲੇਵਿਚ ਤੇ ਸਿਖ ਰਾਜ ਦੇ ਨੇੜੇ ਵਾਲੇ ਪਹਾੜੀ ਇਲਾਕਿਆਂ ਵਿਚ ਵੀ ਕਈ ਛਾਵਣੀਆਂ ਪਾਈਆਂ। ਸੰਬਤ ੧੮੯੫ ਬਿਕ੍ਰਮੀ (ਸਨ ੧੮੩੮) ਵਿਚ ਸਰਹਦ ਉਤੇ ਸਿਰਫ ੨੫੦੦ ਅੰਗ੍ਰੇਜ਼ੀ ਫੌਜ ਤੇ ਛੇ ਤੋਪਾਂ ਸਨ। ਪਰ ਲਾਰਡ ਆਕਲੈਂਡ ਦੇ ਸਮੇਂ ਓਥੇ ਅਠ ਹਜ਼ਾਰ ਫੌਜ ਵਧਾਈ ਗਈ। ਫੇਰ ਲਾਰਡ ਏਲਿਨਬਰਾ ਦੇ ਸਮੇਂ ੧੪੦੦੦ ਕੀਤੀ ਤੇ ਲਾਰਡ ਹਾਰਡਿੰਗ ਦੇ ਸਮੇਂ ਡਬਲ ਨਾਲੋਂ ਵੀ ਵੱਧ ਅਰਥਾਤ ੩੨੦੦੦ ਫੌਜ ਤੇ ੬੮ ਤੋਪਾਂ ਕੀਤੀਆਂ ਗਈਆਂ। ਇਸਦੇ ਸਿਵਾ ਮੇਰਟ ਵਿਚ ਕਈ ਤੋਪਾਂ ਸਣੇ ੧੦੦੦੦ ਫੌਜ ਰਖੀ ਗਈ। ਇਸਤਰਾਂ ਚਾਰੇ ਪਾਸੇ ਅੰਗ੍ਰੇਜ਼ਾਂ ਦੀ ਫੌਜੀ ਤਿਆਰੀ ਵੇਖਕੇ ਪੰਜਾਬ ਨਿਵਾਸੀਆਂ ਨੂੰ ਇਸ ਗੱਲ ਦਾ ਵਿਸਵਾਸ ਹੋਗਿਆ ਸੀ ਕਿ ਇਹ ਤਿਆਰੀ ਸਿਰਫ ਰਾਜਦੀ ਰਾਖੀ ਲਈ ਹੀ ਨਹੀਂ ਬਲਕੇ ਇਸਦਾ ਅੰਦ-ਰੂਨੀ ਮਤਲਬ ਕੁਝ ਹੋਰ ਹੈ ਤੇ ਓਹ ਮਤਲਬ ਕਿਧਰੇ ਬਾਲਕ ਮਹਾਰਾਜਾ ਦਲੀਪ ਸਿੰਘ ਦਾ ਰਾਜ ਹੜਪਣ ਦਾ ਹੀ ਨਾ ਹੋਵੇ।

ਇਨਾਂ ਉਪਰ ਦੱਸੇ ਸਭਨਾ ਕਾਰਣਾ ਦੇ ਸਿਵਾ ਸਿਖਾਂ ਦੇ ਜੋਸ਼ ਵਿਚ ਆਜਾਣ ਦਾ ਹੋਰ ਵੀ ਇਕ ਕਾਰਣ ਸੀ। ਓਹ ਇਹ ਸੀ ਕਿ ਕੁੰਵਰ ਨੌਨਿਹਾਲ ਸਿੰਘ ਦੇ ਸਮੇਂ ਕੁਝ ਅੰਗ੍ਰੇਜ਼ਾਂ ਨੇ ਇਹ ਪ੍ਰਸਤਾਵ ਕੀਤਾ ਸੀ ਕਿ ਰਣਜੀਤ ਸਿੰਘ ਦੇ ਪੋਤ੍ਰੇ ਦੇ ਮਰਨ ਪਿਛੋਂ ਪੇਸ਼ਾਵਰਨੂੰ ਪੰਜਾਬ ਨਾਲੋਂ ਵੱਖ ਕਰਕੇ ਕਾਬੁਲ ਦੇ ਓਸ ਵੇਲੇ ਦੇ ਅਮੀਰ ਤੇ ਅੰਗ੍ਰੇਜ਼ਾਂ ਦੇ ਮਿਤ੍ਰ ਸ਼ਾਹਸ਼ੁਜਾ ਨੂੰ ਸੌਂਪ ਦਿਤਾ ਜਾਵੇ। ਅਫਗਾਨ ਲੜਾਈ ਦੇ ਪਿਛੋਂ ਇਹ ਖਬਰ ਬਿਜਲੀ ਵਾਂਗ ਸਾਰੇ ਪੰਜਾਬਵਿਚ ਫੈਲ ਗਈ ਸੀਕਿ "ਅੰਗ੍ਰੇਜ਼ ਸਤਲੁਜ ਉਤੇ ਪੁਲ ਬੰਨ੍ਹਣ ਲਈ ਬੰਬਈ ਤੋਂ ਬੇੜੀਆਂਮੰਗਵਾ

ਰਹੇ ਹਨ ਤੇ ਮੁਲਤਾਨ ਉਤੇਂ ਹਮਲਾ ਕਰਨ ਲਈ ਸਿੰਧ ਵਿਚ ਪੰਜ ਹਜਾਰ ਫੌਜ ਅਕਠੀ ਕਰ ਰਹੇ ਹਨ।"

ਭਾਵੇਂ ਇਹ ਖਬਰ ਅੰਗ੍ਰੇਜਾਂਨੇ ਸਿਖ ਦਰਬਾਰਨੂੰ ਨਹੀਭੇਜੀ ਸੀ ਪਰ ਸਿਖਾਂ ਨੂੰ ਅੰਗ੍ਰੇਜਾਂ ਦੀਆਂ ਪੌਹਲੀਆਂ ਚਾਲਾਂ ਵੇਖਕੇ ਇਸਦੀ ਸਚਾਈ ਉੱਤੇ ਕੋਈ ਸ਼ਕ ਨਹੀਂ ਰਿਹਾ ਸੀ। ਇਸਦੇ ਸਿਵਾ ਹੋਰ ਵੀ ਕਈ ਕੰਮ ਸ਼ਕ ਵਧਾਣ ਵਾਲੇ ਹੁੰਦੇ ਰਹੇ। ਸੰਮਤ ੧੯੬੦ ਬਿਕ੍ਰਮੀ ਨੂੰ ਮੇਜਰ ਬ੍ਰਾਡਫੁਟ ਏਜੰਟ ਬਣਿਆ। ਸਿਖ ਉਸ ਪਰ ਪ੍ਰਸੰਨ ਨਹੀਂ ਸਨ। ਉਸਨੇ ਏਜੰਟ ਬਣਦਿਆਂ ਹੀ ਲਾਹੌਰ ਦਰਬਾਰ ਦੇ ਅਧੀਨ ਵਾਲੇ ਸਤਲੁਜ ਪਾਰ ਦੇ ਪਟਿਆਲਾ ਆਦਿ ਰਾਜਵਾੜਿਆਂ ਨੂੰ ਅੰਗ੍ਰੇਜਾਂਦੇ ਅਧੀਨ ਦਸਿਆ। ਓਹ ਸਿਰਫ ਉਨਾਂ ਨੂੰ ਹੀ ਅਪਣੇ ਅਧੀਨ ਦਸਕੇ ਚੁਪ ਨਾਹੋਯਾ ਬਲਕੇ ਉਸਨੇ ਇਥੋਂ ਤਕ ਦਸਿਆ ਕਿ ਦਲੀਪ ਸਿੰਘ ਦੇ ਮਰੇ ਪਿਛੋਂ ਅਥਵਾ ਕਿਸੇ ਕਾਰਣ ਤੋਂ ਉਸਦੇ ਰਾਜ ਤੋਂ ਹਟਾਏ ਜਾਣ ਪਰ ਇਨਾ ਰਾਜਵਾੜਿਆਂ ਦੇ ਮਾਲਕ ਅੰਗ੍ਰੇਜੀ ਰਾਜ ਦੇ ਬਿਲਕੁਲ ਅਧੀਨ ਹੋ ਜਾਣਗੇ।

ਇਸਤਰਾਂ ਮੇਜਰ ਬ੍ਰਾਡਫੁਟ ਸਿਖਾਂ ਨੂੰ ਬਰਾਬਰ ਖਿਝਾਉਂਦਾ ਹੀ ਰਿਹਾਂ। ਕਈ ਛੋਟੀਆਂ ਮੋਟੀਆਂ ਵਾਰਦਾਤਾਂ ਭੀ ਹੋਈਆਂ ਜਿਨਾਂ ਤੋਂ ਸਿਖ ਜੋਸ਼ ਵਿਚ ਆਉਂਦੇ ਰਹੇ ਪਰ ਓਨਾਂ ਨੇ ਧੀਰਜ ਨਾ ਛਡਿਆ। ਮੇਜਰ ਬ੍ਰਾਡਫੁਟ ਨੇ ਕੁਝ ਸਿਖ ਘੋੜ ਸਵਾਰਾਂ ਉਤੇ ਅਪਣੀ ਫੌਜ ਨੂੰ ਚੜ੍ਹਾਈ ਕਰਨ ਦਾ ਹੁਕਮ ਦੇ ਦਿਤਾ, ਇਸ ਪਰ ਵੀ ਸਿਖਾਂ ਨੇ ਸ਼ਾਂਤੀ ਨੂੰ ਨਾ ਛਡਿਆ ਅਤੇ ਚੁਪ ਕਰਕੇ ਸਹਾਰਦੇ ਗਏ। ਓਹਨੀਂ ਦਿਨੀਂ ਅੰਗ੍ਰੇਜਾਂ ਦੇ ਛੋਟੇ ੨ ਜਹਾਜ ਸਤਲੁਜ ਨਦੀ ਵਿਚ ਜਿਨਾਂ ਕਿਸੇ ਰੋਕ

ਦੇ ਆਉਂਦੇ ਜਾਂਦੇ ਰੈਂਹਦੇ ਸਨ। ਫਿਲੌਰ ਦੇ ਕਿਲੇ ਦੇ ਪਾਸ ਸਿਖਾਂ ਦੀਆਂ ਤੋਪਾਂ ਦੇ ਸਾਹਮਣੇ ਅੰਗ੍ਰੇਜ਼ਾਂ ਦਾ ਇਕ ਜਹਾਜ ਬਹੁਤ ਦਿਨ ਤਕ ਲੰਗਰ ਸੁਟਕੇ ਪਿਆ ਰਿਹਾ। ਸਿਖਾਂ ਨੇ ਉਸ ਨਾਲ ਜਰਾ ਵੀ ਛੇੜ ਛਾੜ ਨਾ ਕੀਤੀ। ਸਿਖਾਂ ਦੇ ਇਸ ਸ਼ਾਂਤ ਸੁਭਾਵ ਦੀ ਓਸ ਵੇਲੇ ਦੇ ਕਈ ਅੰਗ੍ਰੇਜ਼ਾਂ ਨੇ ਵੀ ਉਪਮਾ ਕੀਤੀ ਹੈ। ਪਰ ਮੇਜਰ ਬ੍ਰਾਡਫੁਟ ਤੋਂ ਸਿਖਾਂ ਦਾ ਇਹ ਸ਼ਾਂਤ ਵਤੀਰਾ ਨਾ ਸਹਾਰਿਆ ਗਿਆ। ਮੁਲਤਾਨ ਦਾ ਦੀਵਾਨ ਮੂਲਰਾਜ ਸਿਖ ਰਾਜਦੇ ਅਧੀਨ ਸੀ।ਓਸਨੇ ਸਿਖਰਾਜਦੀ ਹੁਕਮ ਅਦੂਲੀ ਕੀਤੀ ਤੇ ਅੰਗ੍ਰੇਜ਼ਾਂ ਪਾਸੋਂ ਲਾਹੌਰ ਦਰਬਾਰ ਦੇ ਵਿਰੁਧ ਸਹਾਯਤਾ ਮੰਗੀ। ਮੇਜਰ ਬ੍ਰਾਡਫੁਟ ਨੇ ਵੀ ਉਸਨੂੰ ਸਹਾਯਤਾ ਦੇਣੀ ਮੰਨ ਲਈ ਜਿਸਤੋਂ ਸਿਖ ਹੋਰ ਵੀ ਖਿਝ ਗਏ।

ਸਿਰਫ ਬ੍ਰਾਡਫੁਟ ਹੀ ਕਿਉਂ, ਸਿੰਧ ਫਤੇ ਕਰਨ ਵਾਲੇ 'ਨੇਪੀਅਰ' ਨੇ ਵੀ ਸਿਖਾਂਨੂੰ ਖਿਝਾਣ ਵਿਚ ਕੋਈ ਕਸਰ ਬਾਕੀ ਨਹੀਂ ਰੱਖੀ ਸੀ। ਸੰਬਤ ੧੯੦੨ (ਸਨ ੧੮੪੫) ਵਿਚ ਕੁਝ ਸਿਖ ਸਵਾਰ ਲੁਟੇਰੇ ਡਾਕੂਆਂ ਦਾ ਪਿਛਾ ਕਰਦੇ ਹੋਏ ਸਿੰਧਦੇਸ ਵਿਚ ਜਾ ਪਹੁੰਚੇ। ਓਦੋਂ ਤਕ ਵੀ ਸਿੰਧ ਦੇਸ ਵਿਚ ਲਾਹੌਰ ਦਰਬਾਰ ਤੇ ਈਸਟ ਇੰਡੀਆ ਕੰਪਨੀ ਦੀ ਕੋਈ ਹਦ ਬੰਦੀ ਨੀਯਤ ਨਹੀਂ ਹੋਈ ਸੀ। ਇਹ ਹੋਣ ਪਰ ਵੀ ਨੇਪੀਅਰ ਨੇ ਸ਼ਾਂਤੀ ਭੰਗ ਕਰਨ ਦੇ ਬਹਾਨੇ ਸਿਖ ਸਵਾਰਾਂ ਉਤੇ ਹਮਲਾ ਕਰ ਦਿਤਾ। ਇਸਤੋਂ ਪੈਹਲਾਂ ਨੇਪੀਅਰ ਨੇ ਅੰਗ੍ਰੇਜ਼ਾਂ ਨੂੰ ਇਕ ਛਾਵਣੀ ਬਨਾਣ ਲਈ ਕਿਹਾ ਸੀ ਪਰ ਅੰਗ੍ਰੇਜ਼ਾਂ ਨੇ ਓਸਦੀ ਗਲ ਨਹੀਂ ਮੰਨੀ ਸੀ ਇਸ ਕਰਕੇ ਓਸਦੀ ਇਛਾ ਇਕ ਵਡੀ ਭਾਰੀ ਛਾਵਣੀ ਬਣਾਣਦੀ ਓਸ ਵੇਲੇ ਪੂਰੀ ਨਾ ਹੋਈ।

ਨੇਪੀਅਰ ਤੇ ਬ੍ਰਾਡਫੁਟ ਇੰਨਾ ਕੁਝ ਕਰਕੇ ਵੀ ਚੁਪਨਾ

ਰਹੇ। ਓਹ ਹੋਰ ਵੀ ਅਗੇ ਵਧੇ ਤੇ ਓਨਾਂ ਇਸ ਗਲ ਦਾ ਜਰਾ ਵਿਚਾਰ ਨਾ ਕੀਤਾ ਕਿ ਇਸਦਾ ਨਤੀਜਾ ਅੰਤ ਨੂੰ ਕੀ ਹੋਵੇਗਾ। ਮੇਜਰ ਬ੍ਰਾਡਫੁਟ ਨੇ ਲੁਧਿਆਨੇਦੇ ਪਾਸ ਵਾਲੇ ਦੋ ਸਿਖਸਥਾਨਾਂ ਨੂੰ ਅੰਗ੍ਰੇਜ਼ੀ ਵਿਚ ਮਿਲਾ ਲਿਆ ਤੇ ਇਸਦਾ ਇਹ ਕਾਰਣ ਦਸਿਆ ਕਿ ਅੰਗ੍ਰੇਜ਼ਾਂ ਦੇ ਅਪ੍ਰਾਧੀ ਇਨਾਂ ਵਿਚ ਜਾ ਲੁਕਦ ਹਨ। ਜਿਸ ਕਰਕੇ ਉਹ ਅੰਗ੍ਰੇਜ਼ੀ ਅਦਾਲਤ ਦੇ ਵਿਚਾਰ ਤੋਂ ਬਚ ਜਾਂਦੇ ਹਨ। ਜੇਕਰ ਓਸਦਾ ਕੈਹਣਾ ਸੱਚਾ ਵੀ ਮੰਨ ਲਈਏ ਤਾਂ ਇਹ ਕੋਈ ਐਸੀ ਗਲ ਨਹੀਂ ਸੀ ਕਿ ਜੋ ਸਿਖ ਰਾਜਦੀਆਂ ਥਾਵਾਂ ਨੂੰ ਹੜਪੇ ਬਿਨਾ ਪੂਰੀ ਨਹੀਂ ਸੀ ਹੁੰਦੀ। ਓਹ ਮਿਤ੍ਰ ਰਾਜੇ ਪਾਸੋਂ ਪਰਵਾਨਾ ਲੈਕੇ ਆਪਣੇ ਅਪ੍ਰਾਧੀਆਂ ਦਾ ਪਤਾ ਕੱਢ ਸਕਦਾ ਸੀ। ਪਰ ਉਥੇ ਤਾਂ ਗੱਲ ਹੀ ਕੁਝ ਹੋਰ ਸੀ।

ਬਹੁਤ ਘਿਸਣ ਪਰ ਚੰਦਨ ਵਿਚੋਂ ਵੀ ਅੱਗ ਨਿਕਲਦੀ ਹੈ। ਸਹਨਸ਼ੀਲਤਾ ਦੀ ਵੀ ਕੋਈ ਹੱਦ ਬੰਨਾ ਹੁੰਦਾ ਹੈ। ਸੋ ਉਕਤ ਗਲਾਂ ਨੂੰ ਵੇਖਕੇ ਸਿਖਾਂ ਦਾ ਖੂਨ ਉਬਲ ਉਠਿਆ। ਓਧਰ ਸਿਖਾਂ ਦੇ ਆਪਣੇ ਘਰ ਵੀ ਦੇਸ਼ਦ੍ਰੋਹੀ ਸਰਦਾਰਾਂ ਦਾ ਕੋਈ ਘਾਟਾ ਨਹੀਂ ਸੀ। ਓਹ ਵੀ ਸਿਖ ਫੌਜ ਨੂੰ ਵਾਰੰਵਾਰ ਵੰਗਾਰ ਰਹੇ ਸਨ। ਕਿਉਂਕਿ ਓਹ ਖਾਲਸਾ ਫੌਜ ਦੀ ਵਧੀ ਹੋਈ ਤਾਕਤ ਨੂੰ ਵੇਖਕੇ ਡਰਦੇ ਸਨ। ਖੁਦ ਮਹਾਰਾਣੀ ਜਿੰਦਾਂ ਵੀ ਖਤਰਾ ਸਮਝਦੀ ਸੀ। ਖਜਾਨਾ ਖਾਲੀ ਪਿਆ ਸੀ ਤੇ ਰਾਜ ਨੂੰ ਆਮਦਨ ਦੇ ਜਰੀਏ ਸਾਰੇ ਬੰਦ ਸਨ। ਇਸਤਰਾਂ ਮਹਾ-ਰਾਣੀ ਜਿੰਦਾਂ ਵੀ ਖਾਲਸਾ ਫੌਜ ਦੀ ਤਾਕਤ ਨੂੰ ਰੋਕਣ ਵਿਚ ਅਸਮਰਥ ਸੀ। ਉਸ ਵੇਲੇ ਦੇ ਕਈ ਸਿਖਾਂ ਨੇ ਖੁਲਮਖੁਲਾ ਇਹ ਆਖਣਾ ਅਰੰਭ ਕਰ ਦਿਤਾ ਸੀ ਕਿ ਅਸੀ ਤਾਂ ਸ਼ੇਰਸਿੰਘ

ਦੇ ਛੋਟੇ ਪੁਤ੍ਰ ਨੂੰ ਪੰਜਾਬ ਦਾ ਮਹਾਰਾਜਾ ਬਨਾਵਾਂਗੀ।ਸੋ ਖਾਲਸਾ ਫੌਜ ਦਾ ਧਯਾਨ ਦੂਸਰੇ ਪਾਸੇ ਦਿਵਾਨ ਲਈ ਰਾਣੀ ਜਿੰਦਾਂ ਨੇ ਵੀ ਅੰਗ੍ਰੇਜ਼ਾਂ ਨਾਲ ਸਿਖਾਂ ਦੀ ਲੜਾਈ ਕਰਾਨ ਦੀ ਠਾਨ ਲਈ। ਜਦ ਫੌਜ ਨੇ ਇਹ ਗਲ ਸੁਣੀ ਤਾਂ ਉਸਨੇ ਵੀ ਗੋਲਾ ਬਾਰੂਦ ਤੇ ਲੜਾਈ ਦੇ ਚੰਗੇ ਸਮਾਨ ਲਈ ਹਾਲ ਦੁਹਾਈ ਪਾਈ। ਪਰ ਉਸ ਵੇਲੇ ਸਮਾਨ ਅਕੱਠਾ ਨਾ ਹੋ ਸਕਿਆ ਤੇ ਕੁਝ ਦਿਨਾਂ ਲਈ ਲੜਾਈ ਦਾ ਖਿਆਲ ਛਡਣਾ ਪਿਆ। ਇਨੀਂ ਦਿਨੀਂ ਕੁਝ ਸਮੇਂ ਲਈ ਲਾਹੌਰ ਦਰਬਾਰ ਦਾ ਮੋਹ-ਕਮਾ ਅਮ੍ਰਿਤਸਰ ਬਦਲਿਆ ਗਿਆ ਤੇ ਰਾਮਬਾਗ ਵਾਲੇ ਰਾਜ ਮੈਹਲ ਤੋਂ ਰਾਜ ਦੇ ਕੰਮਾਂਕਾਰਾਂ ਬਾਬਤ ਹੁਕਮ ਨਿਕਲਦੇ ਰਹੇ। ਨਵੰਬਰ ਸਨ ੧੯੪੫ ਦੇ ਪੈਹਲੇ ਹਫਤੇ ਵਿਚ ਦਰ-ਬਾਰ ਫਿਰ ਲਾਹੌਰ ਚਲਿਆ ਗਿਆ। ਫੇਰ ਕੁਝ ਦਿਨ ਲਾਹੌਰ ਦੇ ਸ਼ਾਲਾਮਾਰ ਬਾਗ ਵਿਚ ਦਰਬਾਰ ਦੇ ਜਲਸੇ ਹੋਏ। ਮਿਸਰ ਲਾਲ ਸਿੰਘ ਨੇ ਖੁਲਮਖੁਲਾ ਵਜ਼ਾਰਤ ਕਾਬੂ ਕਰ ਲਈ। ਪਰ ਸਾਰੇ ਕੰਮ ਓਹ ਰਾਣੀ ਜਿੰਦਾਂਦੀ ਆਗਯਾ ਨਾਲ ਕਰਦਾ ਰਿਹਾ। ਖਾਲਸਾ ਫੌਜ ਨੂੰ ਜੋਸ਼ ਦੇਣ ਲਈ ਤੇ ਉਸਦਾ ਧਿਆਨ ਹੋਰ ਪਾਸ ਦਿਵਾਨ ਲਈ ਝੂਠੀਆਂ ਅਫਵਾਹਾਂ ਉਡਾ-ਈਆਂ ਗਈਆਂ ਕਿ ਅੰਗ੍ਰੇਜ਼ੀ ਫੌਜ ਸਤਲੁਜ ਦੇ ਦਖਣ ਪੂਰਬ ਵਾਲੇ ਪਾਸੇ ਵਧ ਰਹੀ ਹੈ। ਸਿਖ ਰਾਜ ਦੇ ਜੇਹੜੇ ਪਿੰਡ ਤੇ ਨਗਰ ਸਤਲੁਜ ਦੇ ਦਖਣੀ ਤੇ ਪੂਰਬੀ ਹਿਸੇ ਵਿਚ ਸਨ ਉਨਾਂ ਦੇ ਹਾਕਮਾਂ ਦੀਆਂ ਬਣਾਵਟੀ ਚਿਠੀਆਂ ਵਿਖਾਈਆਂ ਕਿ ਅੰਗ੍ਰੇਜ਼ ਹਾਕਮ ਉਨਾਂ ਦੀ ਸਿਖ ਪ੍ਰਜਾ ਨੂੰ ਹਰਤਰਾਂ ਨਾਲ ਸਤਾ ਰਹੇ ਹਨ। ਇਹ ਅਫਵਾਹਾਂ ਇਸ ਢੰਗ ਨਾਲ ਫੈਲਾ-ਈਆਂ ਗਈਆਂ ਕਿ ਜਿਨਾਂ ਦੇ ਸੁਣਦੇ ਸਾਰ ਸਿਖ ਫੌਜ ਦਾ

ਖੂਨ ਉਬਲ ਪਿਆ। ਸਾਰੇ ਲਾਹੌਰ ਵਿਚ ਅੰਗ੍ਰੇਜ਼ਾਂ ਦੇ ਆ ਜਾਣ ਦਾ ਡਰ ਛਾ ਗਿਆ।

ਨਵੰਬਰ ਸਨ ੧੮੪੫ ਦੇ ਆਰੰਭਵਿਚ ਲਾਲਸਿੰਘ ਨੇ ਸਾਰੇ ਸਰਦਾਰਾਂ ਤੇ ਫੌਜੀ ਅਫਸਰਾਂ ਦੀ ਇਕ ਸਭਾ ਕੀਤੀ ਤੇ ਇਹ ਸਭਾ ਲਾਹੌਰ ਦੇ ਸ਼ਾਲਾਮਾਰ ਬਾਗ ਵਿਚ ਹੋਈ। ਦੀਵਾਨ ਦੀਨਾ ਨਾਥ ਨੇ ਸਭਾ ਵਿਚ ਇਕ ਚਿਠੀ ਪੜ੍ਹਕੇ ਸੁਣਾਈ ਜਿਸਦਾ ਮਤਲਬ ਇਹ ਸੀ ਕਿ ਸਤਲੁਜ ਦੇ ਦਖਣ ਵਾਲੇ ਪਾਰ ਦੇ ਜੋ ਸਿਖ ਨਗਰ ਹਨ ਓਨਾਂ ਨਾਲ ਅੰਗ੍ਰੇਜ਼ੀ ਅਫਸਰ ਆਪਣੀ ਪ੍ਰਜਾ ਜਿਹਾ ਵਰਤਾਉ ਕਰ ਰਹੇ ਹਨ ਤੇ ਓਨਾਂ ਪਾਸੋਂ ਮਾਮਲਾ ਮੰਗ ਰਹੇ ਹਨ। ਕਸ਼ਮੀਰ ਤੇ ਪਿਸ਼ਾਵਰ ਵਿਚ ਹਕੂਮਤ ਦੀ ਕੋਈ ਵਿਧੀ ਨਹੀਂ ਜਿਸ ਕਰਕੇ ਉਥੋਂ ਮਾਮਲੇ ਦਾ ਇਕ ਪੈਸਾ ਵੀ ਵਸੂਲ ਨਹੀਂ ਹੁੰਦਾ। ਸਾਰੇ ਰਾਜ ਵਿਚ ਚਾਰੇ ਪਾਸੇ ਅਰਾਜਕਤਾ ਫੈਲੀ ਹੋਈ ਹੈ। ਇਸਦੇ ਸਿਵਾ ਦੀਵਾਨ ਦੀਨਾਨਾਥ ਨੇ ਇਹ ਵੀ ਕਿਹਾ ਕਿ "ਆਪਨੂੰ ਯਾਦ ਰਖਣਾ ਚਾਹੀਦਾ ਹੈਕਿ ਤੁਹਾਡੇ ਮਹਾਰਾਜਾ ਬਾਲਕ ਹਨ। ਸਾਰੇ ਰਾਜ ਭਗਤ ਸਿਖ ਆਪਣੇ ਸਿਖ ਹੱਕਾਂ ਦੀ ਰਖਯਾ ਲਈ ਆਪਣੇ ਫਰਜਾਂ ਨੂੰ ਜਾਣਨ ਕਿਉਂਕਿ ਇਸ ਵੇਲੇ ਸਿਖ ਰਾਜ ਤੇ ਉਸਦੀ ਤਾਕਤ ਨੂੰ ਕਾਇਮ ਰੱਖਣ ਦਾ ਕੋਈ ਪੱਕਾ ਪ੍ਰਬੰਧ ਜੇਕਰ ਨਾ ਕੀਤਾ ਜਾਵੇਗਾ ਤਾਂ ਉਸਦਾ ਨਤੀਜਾ ਬਹੁਤ ਭੈੜਾ ਹੋਵੇਗਾ।" ਇਸਤਰਾਂ ਦੀ ਲੰਮੀਚੌੜੀ ਸਪੀਚ ਕਰਕੇ ਦੀਵਾਨ ਦੀਨਾ ਨਾਥ ਨੇ ਮਹਾਰਾਣੀ ਜਿੰਦਾ, ਵਜ਼ੀਰ ਲਾਲ ਸਿੰਘ ਤੇ ਸੈਨਾਪਤੀ ਤੇਜਾ ਸਿੰਘ ਦਾ ਇਹ ਪ੍ਰਸਤਾਵ ਸਭਾ ਵਿਚ ਪੇਸ਼ ਕੀਤਾ ਕਿ "ਹੁਣ ਅੰਗ੍ਰੇਜ਼ਾਂ ਨਾਲ ਲੜਾਈ ਹੀ ਕਰਨੀ ਚਾਹੀਦੀ ਹੈ।"

ਬਹੁਤ ਕੇਹਣ ਦੀ ਲੋੜ ਨਹੀਂ। ਉਕਤ ਚੌਂਕੜੀ ਦਾ ਜਾਦੂ ਚਲ ਗਿਆ। ਖਾਲਸਾ ਫੌਜ ਦੇ ਸਰਦਾਰਾਂ ਨੇ ਇਸਨੂੰ ਮਨਜ਼ੂਰ ਕਰ ਲਿਆ। ਬਲਾ ਟਲ ਗਈ। ਰਾਣੀ ਜਿੰਦਾਂ, ਲਾਲ ਸਿੰਘ ਤੇ ਤੇਜਾ ਸਿੰਘ ਦੀ ਜਾਨ ਵਿਚ ਇਸ ਵੇਲੇ ਜਾਨ ਪਈ ਕਿ ਹੁਣ ਖਾਲਸਾ ਫੌਜ ਦੇ ਹਥੋਂ ਕਿਸੇ ਨ ਕਿਸੇਤਰਾਂ ਬਚ ਜਾਵਾਂਗੇ।

ਉਕਤ ਸਭਾ ਦੇ ਤਿਨ ਦਿਨ ਪਿਛੋਂ ਬਾਲਕ ਮਹਾਰਾਜੇ ਨੂੰ ਅਮ੍ਰਿਤਸਰ ਤੋਂ ਲਾਹੌਰ ਲਿਆਂਦਾ ਗਿਆ। ਲੜਾਈ ਦਾ ਐਲਾਨ ਕੱਢਣ ਤੋਂ ਪੈਹਲਾਂ ਸਾਰੇ ਸਿਖ ਸਰਦਾਰ ਮਹਾਰਾਜੇ ਰਣਜੀਤ ਸਿੰਘ ਦੀ ਸਮਾਧ ਉਤੇ ਅਕੱਠੇ ਹੋਏ। ਉਥੇ ਰਾਜਾ ਲਾਲ ਸਿੰਘ ਤੇ ਤੇਜਾ ਸਿੰਘ ਨੂੰ ਫੌਜੀ ਤੇ ਰਾਜਸੀ ਹੱਕ ਦੇ ਦਿਤੇ ਗਏ। ਖਾਲਸਾ ਫੌਜ ਦੇ ਸਾਰੇ ਸਰਦਾਰਾਂ ਤੇ ਪੰਚਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਹਮਣੇ ਪ੍ਰਤਿਗਯਾ ਕੀਤੀ ਕਿ ਅਸੀ ਸਾਰੇ ਮਹਾਰਾਜਾ ਦਲੀਪਸਿੰਘ ਦੇ ਰਾਜ ਭਗਤ ਰਹਾਂਗੇ ਰਾਜਾ ਲਾਲ ਸਿੰਘ ਤੇ ਸਰਦਾਰ ਤੇਜਾ ਸਿੰਘ ਦੇ ਸਾਰੇ ਹੁਕਮ ਮੰਨਾਂਗੇ। ਪ੍ਰਤਿਗਯਾ ਦੇ ਬਾਦ ਗੁਰੂ ਜੀ ਦਾ ਵਾਕ ਲੈਕੇ ਕੜਾਹ ਪ੍ਰਸਾਦ ਵੰਡਿਆ ਗਿਆ।

੧੭ ਨਵੰਬਰ ਸਨ ੧੮੪੫ ਵਾਲੇ ਦਿਨ ਹੇਠ ਲਿਖੇ ਚਹੁੰ ਕਾਰਣਾ ਕਰਕੇ ਅੰਗ੍ਰੇਜ਼ਾਂ ਨਾਲ ਲੜਾਈ ਕਰਨ ਦਾ ਐਲਾਨ ਕਢਿਆ ਗਿਆ (੧) ਅੰਗ੍ਰੇਜ਼ੀ ਫੌਜ ਸਤਲੁਜ ਵਲ਼ ਵਧ ਰਹੀ ਹੈ ਤੇ ਓਸਨੇ ਪੰਜਾਬ ਉਤੇ ਚੜ੍ਹਾਈ ਕਰਨ ਦੀ ਤਿਆਰੀ ਕਰ ਲਈ ਹੈ। (੨) ਫੀਰੋਜ਼ਪੁਰ ਵਾਲੇ ਅੰਗ੍ਰੇਜ਼ੀ ਖਜ਼ਾਨੇ ਵਿਚ ਰਾਜਾ ਸੁਚੇਤ ਸਿੰਘ ਦਾ ੧੯ ਲੱਖ ਰੁਪਯਾ ਜਮਾ ਹੈ ਜੋ ਲਾਹੌਰ ਦਰਬਾਰ ਦੇ ਕਈ ਵਾਰੀ ਮੰਗਣ ਪਰ ਵੀ

ਅੰਗ੍ਰੇਜ਼ਾ ਨੇ ਨਹੀਂ ਦਿਤਾ (੩) ਮ੍ਰਿਤ ਰਾਜਾ ਸੁਚੇਤ ਸਿੰਘ ਦੀ ਜਾਇਦਾਦ ਉਪਰ ਲਾਹੌਰ ਦਰਬਾਰ ਦਾ ਹੱਕ ਹੈ। (੪) ਸਤ-ਲੁਜ ਦੇ ਦਖਣੀ ਹਿਸੇ ਵਲ ਜੋ ਖਾਲਸਾ ਰਾਜ ਦੇ ਪਿੰਡ ਹਨ ਓਨਾਂ ਵਿਚ ਅੰਗ੍ਰੇਜ਼ਾਂ ਨੇ ਸਿਖ ਫੌਜ ਨੂੰ ਔਣ ਜਾਣ ਤੋਂ ਰੋਕ ਦਿਤਾ ਹੈ।

ਗਲ ਕੀ ਜਿਸ ਤਰਾਂ ਕਿ ਅੰਗ੍ਰੇਜ਼ਾਂ ਨੇ ਆਪਣੇ ਕੰਮਾਂ ਨਾਲ ਸਿਖਾਂ ਦੇ ਦਿਲ ਵਿਚ ਲੜਾਈ ਕਰਨ ਦਾ ਸ਼ਕ ਪਾ ਦਿਤਾ ਸੀ ਓਨਾਂ ਕੰਮਾਂ ਨੂੰ ਤੇ ਗੱਲਾਂ ਨੂੰ ਦੇਸ਼ਦ੍ਰੋਹੀ ਸਰਦਾਰਾਂ ਨੇ ਲੂਣ ਮਿਰਚਾਂ ਲਾਕੇ ਸੁਣਾਇਆ ਤੇ ਖਾਲਸਾ ਫੌਜ ਨੂੰ ਅੰਗ੍ਰੇਜ਼ਾਂ ਨਾਲ ਲੜਾਈ ਕਰਨ ਦਾ ਜੋਸ਼ ਦਿਵਾਯਾ। ਫੇਰ ਕੀ ਸੀ। ਵਰਿਹਾਂ ਤੋਂ ਅੱਗ ਦੀ ਜੇਹੜੀ ਚਿਨਗਾਰੀ ਸਿਖਾਂ ਦੇ ਦਿਲ ਵਿਚ ਦਬੀ ਪਈ ਸੀ ਓਹ ਬਲ ਉਠੀ। ਖਾਲਸਾ ਫੌਜ ਸਮਝਣ ਲੱਗ ਪਈ ਕਿ ਹੁਣ ਬਿਨਾ ਲੜਾਈ ਕੀਤੇ ਦੇ ਬਾਲਕ ਦਲੀਪ ਸਿੰਘ ਦਾ ਰਾਜ ਨਹੀਂ ਬਚ ਸਕਦਾ। ਕਿਉਂਕਿ ਓਸ ਵੇਲੇ ਦੇ ਈਸਟ ਇੰਡੀਆ ਕੰਪਨੀ ਦੇ ਕਰਮਚਾਰੀਆਂ ਦੇ ਵਰਤਾਉ ਤੇ ਦੇਸ਼ਦ੍ਰੋਹੀ ਸਰਦਾਰਾਂ ਨੇ ਭੜਕਾਵੇ ਦੇਕੇ ਫੌਜ ਨੂੰ ਮੰਦੀ ਪੱਟੀ ਪੜ੍ਹਾ ਦਿਤੀ। ਫੌਜ ਇਹ ਸਮਝਣ ਲਗੀ ਕਿ ਹੁਣ ਬਿਨਾ ਸ਼ਸ਼ਤ੍ਰ ਉਠਾਏ ਦੇ ਪੰਜਾਬ ਦੀ ਸੁਤੰਤ੍ਰਤਾ ਨਹੀਂ ਬਚ ਸਕਦੀ।



# ਸਿਖਾਂ ਦੀ ਅੰਗ੍ਰੇਜ਼ਾਂ ਨਾਲ ਲੜਾਈ

ਰਾਜਾ ਬਿਕ੍ਰਮਾਜੀਤ ਦੀ ਉਨੀਵੀ ਸਦੀ ਹੌਲੀ ੨ ਕਲਾਂ ਦੇ ਅਨੰਤ ਪ੍ਰਵਾਹ ਵਿਚ ਲੀਨ ਹੋ ਗਈ। ਉਸਦੀ ਥਾਂ ਵੀਹਵੀਂ ਸਦੀ ਨੇ ਅਪਣਾ ਕਬਜਾ ਜਮਾਕੇ ਸਾਰੇ ਭਾਰਤ ਨੂੰ ਨਵੇਂ ਰੰਗਾ ਵਿਚ ਰੰਗ ਦਿਤਾ ਹੈ। ਸਮੇਂ ਦੇ ਉਲਟ ਫੇਰਾਂ ਨਾਲ ਭਾਰਤ ਪਰਾਧੀਨਤਾ ਦੀਆਂ ਬੇੜੀਆਂ ਨਾਲ ਜਕੜਿਆ ਪਿਆ ਹੈ। ਇਸ ਵਿਚ ਹੁਣ ਸ੍ਵਾਧੀਨਤਾ ਦਾ ਪ੍ਰਕਾਸ਼ ਨਹੀਂ ਹੈ। ਸ੍ਵਾਧੀ-ਨਤਾ ਦੇ ਨਸ਼ੇ ਵਿਚ ਮਸਤ ਬੀਰ ਪੁਰਖਾਂ ਦੀ ਬੀਰਤਾ ਰੂਪੀ ਅਗਨੀ ਦੇ ਕਿਣਕੇ ਹੁਣ ਪ੍ਰਗਟ ਨਹੀਂ ਹੁੰਦੇ। ਹੁਣ ਭਾਰਤ ਤੱਤ ਗਯਾਨੀ ਰਿਖੀਆਂ ਦੇ ਸ਼ਾਸਤ੍ਰ ਵਿਚਾਰ ਦੀ ਜਗ੍ਹਾ ਨਹੀਂ ਰਹੀ। ਭਾਰਤਵਾਸੀਆਂ ਦੀ ਵਡਿਆਈ ਹਿੰਦੂ ਰਾਜਾ ਪ੍ਰਿਥਵੀ ਰਾਜ ਦੇ ਨਾਲ ਸਦਾ ਲਈ ਲੈ ਹੋ ਗਈ ਅਤੇ ਮੁਸਲਮਾਨਾ ਦੀ ਤਾਕਤ ਜੁਲਮੀ ਬਾਦਸ਼ਾਹ ਔਰੰਗਜ਼ੇਬ ਦੇ ਨਾਲ ਨਸ਼ਟ ਹੋ ਗਈ। ਇਸ ਵੇਲੇ ਹਿੰਦੂ ਤੇ ਮੁਸਲਮਾਨ ਦੋਹਾਂ ਦੀ ਇਕੋ ਜਿਹੀ ਹਾਲਤ ਹੈ। ਜਿਨਾਂ ਪ੍ਰਦੇਸੀ ਵਪਾਰੀਆਂ ਨੂੰ ਪੈਹਲਾਂ ਇਸ ਦੇਸ ਵਿਚ ਵਪਾਰ ਕਰਨ ਤੇ ਕੋਠੀਆਂ ਖੋਹਲਣ ਦਾ ਹੁਕਮ ਵਡੀ ਮੁਸ਼ਕਲ ਨਾਲ ਮਿਲਦਾ ਸੀ ਓਹ ਵਪਾਰੀ ਇਸ ਦੇਸ਼ ਦੇ ਹੁਣ ਕਰਤਾ ਹਰਤਾ ਹਨ। ਅਪਣੀ ਅਕਲ ਨਾਲ ਅਨੇਕਾਂ ਕਠਨਾਈਆਂ ਨੂੰ ਦੂਰ ਕਰਕੇ ਓਹ ਅੰਗ੍ਰੇਜ ਵਪਾਰੀ ਇਸ ਵੇਲੇ ਅਨੇਕਾਂ ਰਾਜਿਆਂ ਮਹਾਰਾਜਿਆਂ ਨੂੰ ਪੁਤਲੀਆਂ ਵਾਂਗ ਨਚਾ ਰਹੇ ਹਨ। ਜਿਨਾਂ ਮੁਗਲ ਬਾਦਸ਼ਾਹਾਂ ਦੇ ਨੌਕਰਾਂ ਪਾਸੋਂ ਵਪਾਰ ਕਰਨ ਦਾ ਹੁਕਮ ਪ੍ਰਾਪਤ ਕਰਨ ਲਈ ਅੰਗ੍ਰੇਜਾਂ ਨੂੰ ਕਈਤਰਾਂ ਦੀਆਂ ਖੁਸ਼ਾਮਦਾਂ ਤੇ ਮਿੰਨਤਾ ਤਰਲੇ ਕਰਨੇ

ਪੈਂਦੇ ਸਨ ਓਹ ਤਾਂ ਬਾਦਸ਼ਾਹੀ ਕਰ ਰਹੇ ਹਨ ਤੇ ਮੁਗਲ ਖਾਨਦਾਨ ਦੇ ਮਨੁਖ ਹੁਣ ਦਾਣੇ ੨ ਲਈ ਮੁਥਾਜ ਹਨ। ਸੋ ਐਸੇ ਚਾਲਾਕ ਤੇ ਅਨੋਖੀ ਅਕਲ ਵਾਲੇ ਅੰਗ੍ਰੇਜ਼ਾਂ ਦੇ ਆ ਜਾਣਪਰ ਉਸ ਵੇਲੇ ਕੋਈ ਰਾਜਾ ਐਸਾ ਨਹੀਂ ਸੀ ਜੋ ਬੈਠਾ ਹੋਯਾ ਆਪਣੇ ਰਾਜ ਨੂੰ ਨਿਰਾਪਦ ਸਮਝੇ। ਜੇਹੜੇ ਰਾਜੇ ਰਾਜਵਾੜੇ ਉਸ ਵੇਲੇ ਤਕ ਬਚ ਗਏ ਸਨ ਓਹ ਆਪਣੀ ਖੈਰ ਨਹੀਂ ਸਮਝਦੇ ਸਨ ਕਈਆਂ ਨੂੰ ਇਹ ਡਰ ਪਿਆ ਹੋਯਾ ਸੀ ਕਿ ਇਕ ਨ ਦਿਨ ਸਾਡਾ ਰਾਜ ਵੀ ਕੰਪਨੀ ਖੋਹ ਲਵੇਗੀ। ਸੋ ਇਸੇ ਸ਼ਕ ਦੇ ਪਿਛੇ ਥੋੜੇ ਜੇਹੇ ਸਿਖਾਂ ਨੇ ਅਪਣੀ ਅਜਾਦੀ ਕਾਇਮ ਰੱਖਣ ਲਈ ਅੰਗ੍ਰੇਜ਼ਾਂ ਨਾਲ ਲੜਾਈ ਅਰੰਭ ਦਿਤੀ। ਸਿਖਾਂ ਦਾ ਇਹ ਸ਼ਕ ਸਚਾ ਸੀ ਕਿ ਨਿਰਾ ਵਹਮ ਸੀ ਪੜਤਾਲ ਕਰਨ ਦੀ ਇਥੇ ਲੋੜ ਨਹੀਂ। ਪਰ ਇਸ ਵਿਚ ਸ਼ਕ ਨਹੀਂ ਕਿ ਉਸ ਵੇਲੇ ਹਰੇਕ ਸਿਖ ਉਸ ਲੜਾਈ ਨੂੰ ਅਪਣੀ ਅਜਾਦੀ ਦੀ ਲੜਾਈ ਜਾਣਦਾ ਸੀ। ਇਸ ਲੜਾਈ ਦੇ ਸਮੇਂ ਸਿਖਾਂ ਵਿਚ ਭਾਰੀ ਉਤਸ਼ਾਹ ਸੀ ਉਸ ਵੇਲੇ ਖਾਲਸਾ ਫੌਜ ਦੇ ਸਿਪਾਹੀਆਂ ਨੇ ਆਪਣੇ ਮਾਨ ਅਪਮਾਨ ਨੂੰ ਛਿਕੇ ਉਤੇ ਰੱਖਕੇ ਖੁਸ਼ੀ ੨ ਛੋਟੇ ਤੋਂ ਲੈਕੇ ਵਡੇ ਕੰਮ ਅਪਣੀ ਹਥੀਂ ਕੀਤੇ ਸਨ। ਘੋੜਿਆਂ ਦੀ ਥਾਂ ਉਨ੍ਹਾਂ ਆਪ ਤੋਪਾਂ ਖਿਚੀਆਂ ਸਨ। ਕੁਲੀਆਂ ਪਾਸੋਂ ਰਸਦ ਸਮਾਨ ਨ ਢੁਆਕੇ ਆਪ ਓਸਨੂੰ ਢੋਇਆ ਸੀ। ਉਨ੍ਹਾਂ ਨੇ ਬੇੜੀਆਂ ਵਿਚ ਹੀ ਆਪ ਰਸਤ ਲੱਦੀ ਤੇ ਆਪ ਪੁਚਾਈ ਸੀ। ਮਤਲਬ ਇਹ ਕਿ ਉਸ ਵੇਲੇ ਸਾਰੇ ਪੰਜਾਬ ਦੇ ਵਿਚ ਭਾਰੀ ਜੋਸ਼ ਤੇ ਉਤਸਾਹ ਸੀ।

ਬਿਕ੍ਰਮੀ ਸੰਬਤ ੧੯੦੧(੧੭ ਨਵੰਬਰ ੧੮੪੫)ਵਾਲੇ ਦਿਨ ਸਿਖ ਫੌਜ ਨੇ ਲੜਾਈ ਦਾ ਐਲਾਨ ਕੱਢਿਆ। ੧੧

ਦਸੰਬਰ ਨੂੰ ਓਹ ਸਤਲੁਜ ਦੇ ਉਰਵਾਰਲੇ ਕਿਨਾਰੇ ਜਾ ਬੈਠੀ ਅਤੇ ੧੬ ਦਸੰਬਰ ਨੂੰ ਉਸਨੇ ਅੰਗ੍ਰੇਜ਼ਾਂ ਨੂੰ ਅਪਣੇ ਔਣ ਦੀ ਖਬਰ ਦਿਤੀ। ਅੰਗ੍ਰੇਜ਼ ਭੀ ਇਸ ਵਲੋਂ ਬੇਖਬਰ ਨਹੀਂ ਸਨ ਉਸ ਵੇਲੇ ਦੀ ਲੜਾਈ ਲਈ ਵੇਲਿੰਗਟਨ ਦਾ ਡਿਊਕ ਖੁਦ ਆਯਾ ਸੀ। ਵੇਲਿੰਗਟਨ ਦੀ ਕਿਸਮਤ ਚੰਗੀ ਸੀ। ਉਸਦੀ ਕਿਸਮਤ ਵਾਟਰਲੂ ਦੀ ਲੜਾਈ (ਨੇਪੋਲੀਅਨ ਬੋਨਾਪਾਰਟ ਨਾਲ ਜੋ ਹੋਈ ਸੀ) ਵਿਚ ਖੁਸ਼ ਹੋ ਚੁਕੀ ਸੀ। ਇਸੇ ਕਰਕੇ ਚਾਰੇ ਚਕ ਓਹ ਉਸ ਵੇਲੇ ਪ੍ਰਸਿਧ ਯੋਧਾ ਸੀ। ਸੋ ਅੰਗ੍ਰੇਜ਼ਾਂ ਦੇ ਸੈਨਾਪਤੀ 'ਗਫ' ਨੇ ਇਸ ਲੜਾਈ ਦਾ ਭਾਰ ਵਿਲਿੰਗਟਨ ਨੂੰ ਸੌਂਪ ਦਿਤਾ। ਓਸਨੇ ਵੀ ਸਿਖਾਂ ਦੇ ਐਲਾਨ ਦਾ ਜਵਾਬ ਐਲਾਨ ਦੇ ਰਾਹੀਂ ਦਿਤਾ। ਜਿਸਦਾ ਮਤਲਬ ਇਹ ਸੀ:—

"ਸਿਖ ਫੌਜਨੇ ਬਿਨਾ ਕਾਰਣ ਅੰਗ੍ਰੇਜ਼ੀ ਆਬਾਦੀ ਉਤੇ ਹਮਲਾ ਕੀਤਾ ਹੈ ਇਸ ਲਈ ਬ੍ਰਿਟਿਸ਼ ਰਾਜ ਦੀ ਇਜ਼ਤ ਅਟਲ ਰਖਣ ਲਈ ਸੁਲਾਹ ਤੋੜਨ ਵਾਲਿਆਂ ਨੂੰ ਉਚਿਤ ਸਜ਼ਾ ਦੇਣੀ ਪੈਂਦੀ ਹੈ ਹੁਣ ਤੋਂ ਸਤਲੁਜ ਦੇ ਖਬੇ ਪਾਸੇ ਦਾ ਸਾਰਾ ਦੇਸ ਜੋ ਮਹਾਰਾਜਾ ਦਲੀਪ ਸਿੰਘ ਦੇ ਅਧੀਨ ਹੈ ਬ੍ਰਿਟਿਸ਼ ਰਾਜ ਦੇ ਅਧੀਨ ਸਮਝਿਆ ਜਾਵੇਗਾ।

ਇਹ ਐਲਾਨ ਕੱਢਕੇ ਹੀ ਅੰਗ੍ਰੇਜ਼ ਨਿਸਚਿੰਤ ਹੋਕੇ ਨਹੀਂ ਬੈਠ ਗਏ। ਓਨਾਂ ਨੇ ਚੰਗੀਤਰਾਂ ਅਪਣੀ ਫੌਜ ਨੂੰ ਤਿਆਰ ਕੀਤਾ। ਬਲਕੇ ਇਹ ਆਖਣਾ ਹੀ ਠੀਕ ਹੋਵੇਗਾ ਕਿ ਅੰਗ੍ਰੇਜ਼ਾਂ ਨੇ ਸਿਖਾਂ ਦੇ ਲੜਾਈ ਦੇ ਐਲਾਨ ਕੱਢਣ ਤੋਂ ਪੈਹਲਾਂ ਹੀ ਸਾਰੀ ਤਿਆਰੀ ਕਰ ਲਈ ਸੀ। ਅੰਬਾਲੇ ਤੋਂ ਸਤਲੁਜ ਤਕਦੇ ਦੇਸ ਵਿਚ ੩੨ ਹਜਾਰ ਚਾਰਸੌ ੭੯ ਸਿਪਾਹੀ ਪੈਹਲੋਂ ਹੀ ਮੌਜੂਦ ਸਨ। ਜਦ ਫੀਰੋਜਪੁਰ ਲੁਧਿਆਨੇ ਤੇ

ਅੰਬਾਲੇ ਦੇ ਅੰਗ੍ਰੇਜ਼ਾਂ ਨੇ ਇਹ ਸੁਣਿਆ ਕਿ ਸਿਖ ਅੱਗੇ ਵਧ ਰਹੇ ਹਨ ਤਾਂ ਓਹਨਾਂ ਨੇ ਵੀ ਆਪਣੀ ਫੌਜ ਭੇਜ ਦਿਤੀ। ਕਿਹਾ ਜਾਂਦਾ ਹੈ ਕਿ ਓਸ ਵੇਲੇ ਅੰਗ੍ਰੇਜ਼ਾਂ ਦੀ ਫੌਜ ਵਿਚ ੧੨ ਹਜਾਰ ਮਨੁਖ ਤੇ ੬੯ ਤੋਪਾਂ ਸਨ। ਹੁਣ ਤਕ ਅੰਗ੍ਰੇਜ਼ਾਂ ਨੂੰ ਸਿਖਾਂ ਦੇ ਹਥਾਂ ਦਾ ਕੁਝ ਪਤਾ ਨਹੀਂ ਸੀ। ਓਹ ਜਾਣਦੇ ਸਨ ਕਿ ਸਿਖ ਸਿਰਫ ਘਮੰਡੀ ਹਨ। ਓਹ ਏਡੇ ਬੀਰ ਨਹੀਂ ਜੋ ਸਾਡੇ ਸਾਮਣੇ ਠੈਹਰ ਸਕਣ। ਅੰਗ੍ਰੇਜ਼ੀ ਫੌਜ ਦੇ ਹਿੰਦੁਸਤਾਨੀ ਸਿਪਾਹੀ ਤੇ ਗੋਰੇ ਸਿਖਾਂ ਨੂੰ ਮਾਰਕੇ ਭਜਾ ਦੇਣਗੇ। ਪਰ ਸਿਖਾਂ ਨੇ ਇਸ ਲੜਾਈ ਵਿਚ ਆਪਣੀ ਅਨੂਪਮ ਬੀਰਤਾ ਦਾ ਓਹ ਸਬੂਤ ਦਿਤਾ ਜਿਸਦੀ ਕਿ ਉਪਮਾਂ ਅੰਗ੍ਰੇਜ਼ ਇਤਿਹਾਸਕਾਰਾਂ ਨੇ ਵੀ ਖੁਲ੍ਹੇ ਮੂੰਹ ਕੀਤੀ ਹੈ।

ਬਹੁਤ ਕਰਕੇ ਵੇਖਿਆ ਜਾਂਦਾ ਹੈ ਕਿ ਹਾਰਨ ਵਾਲੇ ਵੈਰੀ ਦੀ ਦੂਣੀ ਚੌਣੀ ਫੌਜ ਦੱਸਣ ਵਿਚ ਵੀ ਅਪਣੀ ਵਡੀ ਤਾਰੀਫ ਸਮਝੀ ਜਾਂਦੀ ਹੈ। ਸੋ ਕਈ ਵਿਦੇਸ਼ੀ ਇਤਿਹਾਸਕਾਰਾਂ ਨੇ ਇਸ ਚਾਲ ਦਾ ਸ਼ਿਕਾਰ ਹੋਕੇ ਸਿਖ ਫੌਜ ਦੀ ਗਿਣਤੀ ੨੫ ਤੋਂ ੩੦ ਹਜਾਰ ਤਕ ਦੱਸੀ ਹੈ ਤੇ ਕਿਸੇ ਨੇ ਤਾਂ ਹੋਰ ਵੀ ਅਗੇਰੇ ਛਾਲ ਮਾਰਕੇ ੪੦ ਹਜਾਰ ਤਕ ਦੱਸੀ ਹੈ। ਨਾਲੇ ਇਹ ਵੀ ਕਿਹਾ ਜਾਂਦਾ ਹੈ ਕਿ ਸਿਖਾਂ ਦੇ ਪਾਸ ਓਸ ਵੇਲੇ ਘਟ ਤੋਂ ਘਟ ੧੫੦ ਤੋਪਾਂ ਸਨ। ਸੋ ਅਸੀ ਇਸਦੇ ਉਤੇ ਅਪਣੀ ਵਲੋਂ ਕੁਝ ਨਾ ਲਿਖਕੇ ਪ੍ਰਸਿਧ ਇਤਿਹਾਸਕਾਰ ਕਾਨਿੰਘਮ ਦੇ ਕਥਨ ਵਲ ਅਪਣੇ ਪਾਠਕਾਂ ਦਾ ਧਿਆਨ ਖਿਚਦੇ ਹਾਂ। ਓਹ ਲਿਖਦਾ ਹੈ:—

ਜਿਤਣ ਵਾਲਿਆਂ ਤੇ ਹਾਰਨ ਵਾਲਿਆਂ ਸਭਨਾ ਨੇ ਹੀ ਫੌਜੀ ਤਾਕਤ ਦੀ ਬਾਬਤ ਬਹੁਤ ਅਤਯੁਕਤੀ ਦੱਸੀ ਹੈ।

ਕੈ ਂਹਦੇ ਹਨ ਕਿ ਸਿਖਾਂ ਦੀ ਫੌਜ ਅੰਗ੍ਰੇਜ਼ੀ ਫੌਜ ਨਾਲੋਂ ਡਿਓਢੀ ਸੀ ਪਰ ਇਸਦੀ ਬਾਬਤ ਕੋਈ ਪੱਕਾ ਸਬੂਤ ਨਹੀਂ ਮਿਲਦਾ।

ਸੋ ਭਾਵੇਂ ਕੁਝ ਹੋਵੇ,ਪਰ ਇਸ ਲੜਾਈ ਵਿਚ ਸਿਖਾਂ ਦੀ ਰਣਚਾਤੁਰੀ ਵੇਖਕੇ ਅੰਗ੍ਰੇਜ਼ ਹੈਰਾਨ ਹੋ ਗਏ ਸਨ।

ਸਿਖ ਜਿੰਨੇ ਉਤਸ਼ਾਹ ਨਾਲ ਇਸ ਲੜਾਈ ਵਿਚ ਜੁਟੇ ਸਨ ਉਨਾ ਹੀ ਸਿਖ ਸੈਨਾਪਤੀਆਂ ਨੇ ਵਿਸਾਹਘਾਤ ਕੀਤਾ ਸਿਖ ਫੌਜ ਦੇ ਸੈਨਾਪਤੀ ਮਿਸਰ ਲਾਲ ਸਿੰਘ ਨੇ ਫੌਜ ਸਣੇ ਸਤਲੁਜ ਦੇ ਪਾਰ ਜਾਂਦਿਆਂ ਹੀ ਅੰਗ੍ਰੇਜ਼ ਏਜੰਟ ਮਿਸਟਰ ਨਿਕਲਸਨ ਨੂੰ ਲਿਖਿਆਃ—"ਤੁਸੀ ਜਾਣਦੇ ਹੋਵੋਗੇ ਕਿ ਮੈਂ ਅੰਗ੍ਰੇਜ਼ਾਂ ਦਾ ਮਿਤ੍ਰ ਹਾਂ। ਮੈਂ ਫੌਜ ਸਣੇ ਸਤਲੁਜ ਦੇ ਪਾਰ ਆ ਗਿਆ ਹਾਂ। ਹੁਣ ਦਸੋ ਮੈਨੂੰ ਕੀ ਕਰਨਾ ਚਾਹੀਦਾ ਹੈ।"

ਇਸਦੇ ਜਵਾਬ ਵਿਚ ਨਿਕਲਸਨ ਨੇ ਲਿਖਿਆਃ— "ਜੇਕਰ ਤੁਸੀ ਸਚਮੁਚ ਹੀ ਅੰਗ੍ਰੇਜ਼ਾਂ ਦੇ ਮਿਤ੍ਰ ਹੋ ਤਾਂ ਫੀਰੋਜ਼ਪੁਰ ਉਤੇ ਹਮਲਾ ਨਾ ਕਰਨਾ। ਜਿੰਨੇ ਦਿਨ ਹੋ ਸਕੇ ਦੇਰ ਕਰੋ ਅਤੇ ਜਿਸਤਰਾਂ ਹੋਵੇ ਆਪਣੀ ਫੌਜ ਨੂੰ ਗਵਰਨਰ ਦੇ ਸਾਹਮਣੇ ਲੈ ਜਾਓ।"

ਸੋ ਲਾਲ ਸਿੰਘ ਨੇ ਮੁਲ ਖਰੀਦੇ ਗੋਲੇ ਵਾਂਗ ਇਸ ਹੁਕਮ ਨੂੰ ਮੰਨਿਆ ਤੇ ਫੀਰੋਜ਼ਪੁਰ ਬਚ ਗਿਆ। ਓਸ ਵੇਲੇ ਫੀਰੋਜ਼ਪੁਰ ਵਿਚ ਸਰਜਾਨ ਲਿਟਲਰ ਦੀ ਮਾਤਹਤੀ ਵਿਚ ਅੱਠ ਹਜ਼ਾਰ ਫੌਜ ਸੀ। ਪਰ ਸਿਖਾਂ ਦਾ ਸੈਨਾਪਤੀ ਇਸ ਥੋੜੀ ਜਿਹੀ ਫੌਜ ਉਤੇ ਹਮਲਾ ਕਰਨ ਲਈ ਤਿਆਰ ਨਾ ਹੋਯਾ। ਖਾਲਸਾ ਫੌਜ ਵਾਰੰਵਾਰ ਫੀਰੋਜ਼ਪੁਰ ਉਤੇ ਹਮਲਾ ਕਰਨ ਲਈ ਆਖਣ ਲਗੀ। ਪਰ ਤੇਜਾ ਸਿੰਘ ਤੇ ਲਾਲ ਸਿੰਘ ਦੋਹਾਂ ਨੇ ਫੌਜ ਦਾ ਕਿਹਾ ਟਾਲ ਛਡਿਆ ਤੇ ਕਿਹਾ-"ਅੰਗ੍ਰੇਜ਼ਾਂ ਦੇ

ਗਵਰਨਰ ਜਨਰਲ ਨੂੰ ਕੈਦ ਕਰਨ ਯਾ ਮਾਰ ਸੁਟਣ ਨਾਲ ਖਾਲਸਾ ਫੌਜ ਦਾ ਜੋਸ਼ ਚਾਰ ਚੁਫੇਰੇ ਵਧ ਜਾਵੇਗਾ, ਸੋ ਅਸੀ ਅੰਗ੍ਰੇਜਾਂ ਦੇ ਵੱਡੇ ਸੈਨਾਪਤੀ ਤੋਂ ਬਿਨਾ ਹੋਰ ਕਿਸੇ ਨਾਲ ਲੜਨਾ ਅਪਣੀ ਬੇਇਜੱਤੀ ਸਮਝਤੇ ਹਾਂ।

ਸਾਫ ਦਿਲ ਸਿਖ ਫੌਜ ਅਪਣੇ ਸਰਦਾਰਾਂ ਦੇ ਛਲ ਕਪਟ ਨੂੰ ਸਮਝ ਨ ਸਕੀ। ਓਸਨੂੰ ਸਰਦਾਰਾਂ ਨੇ ਜਿਸ ਪਾਸੇ ਟੋਰਿਆ ਉਸੇ ਪਾਸੇ ਤੁਰ ਪਈ। ਜੇਕਰ ਪਾਪੀ ਲਾਲ ਸਿੰਘ ਤੇ ਤੇਜਾ ਸਿੰਘ ਪੰਜਾਬ ਦੇ ਪੈਰਾਂ ਵਿਚ ਬੇੜੀਆਂ ਪਾਵਣ ਲਈ ਵਿਸਾਹਘਾਤ ਨਾ ਕਰਦੇ ਤਾਂ ਇਸ ਲੜਾਈ ਦਾ ਨਤੀਜਾ ਕੁਝ ਹੋਰ ਹੀ ਹੁੰਦਾ*ਇਸੇਤਰਾਂ ਜੇ, ਐਮ, ਲੋਡਲੀ ਸਾਹਿਬ ਨੇ ਆਪਣੀ ਪੋਥੀ "ਹਿਸਟਰੀ ਆਫ ਬ੍ਰਿਟਿਸ਼ ਇੰਡੀਆ" ਦੇ ਦੂਜੇ ਭਾਗਦੇ ਸਫੇ ੧੪੨ ਉਤੇ ਲਿਖਿਆ ਹੈਃ-"ਇਨ੍ਹਾਂ ਦੋਹਾਂ ਹਮਲਿਆਂ ਦੇ ਪਿਛੋਂ ਸਿਖ ਫੌਜ ਦੇ ਸਰਦਾਰਾਂ ਦੇ ਹਜਾਰਾਂ ਵਿਸਾਹਘਾਤ ਕਰਨ ਪਰ ਭੀ ਅੰਗ੍ਰੇਜ ਅਪਣੇ ਸਰਬੰਸ ਨਾਸ ਹੋਣ ਤੋਂ ਕਦੇ ਨਹੀਂ ਬਚ ਸਕਦੇ ਸਨ।"

---

*ਕਈ ਹੋਰ ਅੰਗ੍ਰੇਜ ਇਤਿਹਾਸਕਾਰਾਂ ਨੇ ਵੀ ਸਿਖ ਫੌਜ ਦੇ ਸਰਦਾਰਾਂ ਦੇ ਇਸ ਵਿਸਾਹਘਾਤ ਦੀ ਭਾਰੀ ਨਿੰਦਿਆ ਕੀਤੀ ਹੈ। ਸਰਚਾਰਲਸ ਦੀ "ਚਿਠੀ ਪੱਤ੍ਰੀ" ਨਾਮੇਂ ਪੋਥੀਤੋਂ ਪਤਾ ਲਗਦਾ ਹੈ ਕਿ ਜੇਕਰ ਵਿਸਾਹਘਾਤੀ ਲਾਲ ਸਿੰਘ ਖਾਲਸਾ ਫੋਜਨੂੰ ਫੀਰੋਜਪੁਰ ਉਤੇ ਹਮਲਾ ਕਰਨੋਂ ਨਾਰੋਕਦਾ ਤੇ ਅੱਠ ਹਜਾਰ ਫੌਜ ਨਾਲ ਘਿਰੇ ਹੋਏ ਗਵਰਨਰ ਜਨਰਲ ਹਾਰਡਿੰਗ ਉਤੇ ਹਲਾ ਬੋਲ ਦੇਂਦਾ ਤਾਂ ਅੰਗ੍ਰੇਜਾਂ ਦੀ ਜਰੂਰ ਹਾਰ ਹੁੰਦੀ।

ਇਕ ਹੋਰ ਇਤਿਹਾਸਕਾਰ ਲਿਖਦਾ ਹੈ ਕਿ ਇਸ ਵੇਲੇ ਜੇਕਰ ਮਹਾਰਾਜਾ ਰਣਜੀਤ ਸਿੰਘ ਆਪ ਜੀਉਂਦਾ ਹੁੰਦਾ ਤਾਂ ਉਸਦਾ ਪੈਹਲਾ ਕੰਮ ਇਹ ਹੁੰਦਾ ਕਿ ਓਹ ਸਤਲੁਜ ਟਪਕੇ ਅੰਗ੍ਰੇਜ਼ੀ ਇਲਾਕੇ ਉਤੇ ਹਲਾ ਬੋਲਦਾ ਤੇ ਲੁਟਮਾਰ ਮਚਾ ਦੇਂਦਾ।

ਮੈਕਗ੍ਰੇਗਰ ਸਾਹਿਬ ਲਿਖਦਾ ਹੈ ਕਿ "ਜੇਕਰ ਲਾਲ ਸਿੰਘ ਖਾਲਸਾ ਫੌਜ ਨੂੰ ਇਕ ਜਗਾ ਨਾ ਰੋਕਕੇ ਏਧਰ ਓਧਰ ਫੈਲਾ ਦੇਂਦਾ ਤਾਂ ਇਸ ਦਸ਼ਾ ਵਿਚ ਇਸ ਲੜਾਈ ਦੇ ਸ਼ਾਂਤ ਹੋਣ ਵਿਚ ਬਹੁਤ ਦੇਰ ਲਗਦੀ। ਪਰ ਇਸਤਰਾਂ ਦਾ ਕੰਮ ਲਾਲ ਸਿੰਘ ਦੀ ਇਛਾ ਤੇ ਆਸ਼ਾ ਦੇ ਵਿਰੁਧ ਸੀ।"

ਸਨ ੧੮੪੫ ਈ: ਦੀ ਅਠਾਰਵੀ ਦਸੰਬਰ ਭਾਰਤ ਵਰਸ਼ ਦੇ ਇਤਿਹਾਸ ਵਿਚ ਅਮਰ ਹੋਣ ਲਈ ਫੀਰੋਜ਼ਪੁਰ ਤੋਂ ੨੭ ਮੀਲ ਦੂਰ ਮੁਦਕੀ ਦਾ ਮੈਦਾਨ ਸਿਖਾਂ ਤੇ ਅੰਗ੍ਰੇਜ਼ਾਂ ਦਾ ਨਾਟਕ ਘਰ ਬਣਿਆ। ਅੰਗ੍ਰੇਜ਼ੀ ਫੌਜ ਦੇ ੧੧ ਹਜ਼ਾਰ ਜੋਧੇ ਅਪਣੀ ਸ਼ੇਰ ਵਰਗੀ ਗੂੰਜ ਨਾਲ ਅਕਾਸ ਨੂੰ ਗੁੰਜਾਉਂਦੇ ਹੋਏ ਆ ਡਟੇ। ਦੂਜੇ ਪਾਸੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਮੰਤ੍ਰ ਨਾਲ ਦੀਖਤ ਖਾਲਸਾ ਫੌਜ "ਸਤਸ੍ਰੀ ਅਕਾਲ" ਦੇ ਜੈਕਾਰੇ ਤੇ "ਵਾਹਿਗੁਰੂ ਜੀ ਕਾ ਖਾਲਸਾ, ਸ੍ਰੀ ਵਾਹਿਗੁਰੂ ਜੀ ਕੀ ਫਤੇ" ਦੇ ਨਾਰੇ ਛਡਦੀ ਹੋਈ ਆਪਣੇ ਦੇਸ ਦੀ ਰਖਯਾ ਲਈ ਆਈ। ਦੋਹਾਂ ਪਾਸਿਆਂ ਤੋਂ ਅੱਗ ਵਰ੍ਹਨ ਲੱਗੀ। ਇਸ ਲੜਾਈ ਵਿਚ ਖਾਲਸਾ ਫੌਜਦਾ ਸੈਨਾਪਤੀ ਮਿਸਰ ਲਾਲਸਿੰਘ ਸੀ। ੨੨ ਤੋਪਾਂ, ਦੋ ਹਜ਼ਾਰ ਰਸਾਲਾ ਤੇ ਅੱਠ ਨੌਂ ਹਜ਼ਾਰ ਪੈਦਲ ਸਿਖ ਫੌਜ ਨੂੰ ਉਸਨੇ ੧੧ ਹਜ਼ਾਰ ਅੰਗ੍ਰੇਜ਼ੀ ਫੌਜਨਾਲ ਭਿੜਾ ਦਿਤਾ। ਮਿਸਰ ਲਾਲ ਸਿੰਘ ਨੇ ਵਿਸਾਹਘਾਤ ਦਾ

ਸਬੂਤ ਦੇਣ ਲਈ ਹੌਲੀ ੨ ਸੈਨਾਪਤੀ ਦੇ ਫਰਜਾਂ ਨੂੰ ਛਡ ਦਿਤਾ। ਕਿਉਂਕਿ ਉਸਦੀ ਦਿਲੀ ਇਛਾ ਤਾਂ ਇਹੋ ਸੀ ਕਿ ਖਾਲਸਾ ਫੌਜ ਸੈਨਾਪਤੀ ਦੇ ਨ ਹੋਣ ਪਰ ਅੰਗ੍ਰੇਜ਼ਾਂ ਨਾਲ ਲੜਕੇ ਮਰ ਜਾਵੇ। ਪਰ ਐਸੇ ਨੀਚ ਸੈਨਾਪਤੀ ਸ਼ਾਯਦ ਹੀ ਇਸ ਸੰਸਾਰ ਵਿਚ ਹੋਣਗੇ ਜਿਨ੍ਹਾਂ ਦਾ ਇਹ ਖਿਆਲ ਹੋਵੇ:-

"ਸਰ ਕੇ ਕਟਨੇ ਕਾ ਹਮੇ ਕੁਛ ਗ਼ਮ ਨਹੀਂ,
ਖਮ ਨ ਆ ਜਾਏ ਤੇਰੀ ਤਲਵਾਰ ਮੇਂ।"

ਭਾਵੇਂ ਖਾਲਸਾ ਫੌਜ ਦੇ ਸੈਨਾਪਤੀ ਆਪਣੇ ਫਰਜਾਂ ਤੋਂ ਬੇਮੁਖ ਹੋ ਗਏ ਸਨ ਪਰ ਕੀ ਸੈਨਾ ਦਾ ਉਤਸ਼ਾਹ ਢਿਲਾ ਹੋ ਗਿਆ ਸੀ ? ਨਹੀਂ ! ਖਾਲਸਾ ਫੌਜ ਦੇ ਬੀਰ ਅਪਣੇ ਸੈਨਾਪਤੀ ਦੀ ਨੀਚਤਾ ਨਾਲ ਵੀ ਢਿਲੇ ਨਾ ਪਏ। ਜਿਸ ਪੰਜਾਬ ਵਿਚ ਇਕ ਵਾਰੀ ਰਾਜਾ ਅਨੰਗਪਾਲ ਦੇ ਸਮੇਂ ਹਾਥੀ ਦੇ ਭੜਕ ਜਾਣ ਪਰ ਸਾਰੀ ਫੌਜ ਆਈ ਹੋਈ ਫਤੇ ਛੱਡਕੇ ਨੱਠ ਗਈ ਸੀ* ਓਸੇ ਪੰਜਾਬ ਵਿਚ ਬੀਰ ਸਿਖ ਫੌਜ ਨੇ ਅਪਣੇ ਸੈਨਾਪਤੀ ਦੇ ਬੇਮੁਖ ਹੋਣ ਪਰ ਵੀ ਅਪਣੀ ਬੀਰਤਾ ਵਿਖਾਲੀ ਜਿਸਤੋਂ ਅੰਗ੍ਰੇਜ਼ੀ ਫੌਜ ਦੇ ਛੱਕੇ ਛੁਟ ਗਏ। ਅੰਗ੍ਰੇਜ਼ੀ ਫੌਜਦੇ ਹਿੰਦੁਸਤਾਨੀ ਸਿਪਾਹੀਆਂ ਨੂੰ ਅਪਣੀ ਬੀਰਤ

---

*ਸਨ ੧੦੦੯ ਈ: ਵਿਚ ਸੁਲਤਾਨ ਮਹਮੂਦ ਗਜ਼ਨਵੀ ਨੇ ਲਾਹੌਰ ਉਤੇ ਚੜ੍ਹਾਈ ਕੀਤੀ ਸੀ। ਓਸਵੇਲੇ ਲਾਹੌਰ ਦੇ ਰਾਜੇ ਅਨੰਗਪਾਲ ਦਾ ਹਾਥੀ ਭੜਕ ਗਿਆ ਤੇ ਓਹ ਮੈਦਾਨ ਛੱਡਕੇ ਨੱਠਾ। ਓਸਦੇ ਪਿਛੇ ਹੀ ਹਿੰਦੂ ਫੌਜ ਜੋ ਜਿੱਤ ਲੈਣ ਵਾਲੀ ਸੀ ਨੱਠ ਪਈ। ਜਿਸ ਤੋਂ ਹਿੰਦੂਆਂ ਦੀ ਹਾਰ ਹੋ ਗਈ।

ਦਾ ਵੱਡਾ ਘਮੰਡ ਸੀ। ਓਹ ਸਮਝਦੇ ਸਨ ਕਿ ਜਿਸਤਰਾਂ ਹੋਰਨਾ ਹਿੰਦੀ ਕੌਮਾਂ ਨੂੰ ਅਸਾਂ ਮਾਰ ਭਜਾਯਾ ਹੈ ਓਸਿਤਰਾਂ ਸਿੱਖਾਂ ਨੂੰ ਵੀ ਮਾਰ ਭਜਾਵਾਂਗੇ। ਪਰ ਓਨਾਂ ਨੂੰ ਇਹ ਭੁੱਲ ਪਈ ਹੋਈ ਸੀ ਤੇ ਜਿਸਨੂੰ ਓਹ ਛੇਤੀ ਹੀ ਜਾਣ ਗਏ। ਕਿਹਾ ਜਾਂਦਾ ਹੈ ਕਿ ਅੰਗਰੇਜਾਂ ਦਾ ਪ੍ਰਧਾਨ ਸੈਨਾਪਤੀ ਇਹ ਵੇਖਕੇ ਅਚਰਜ ਰਹ ਗਿਆ ਕਿ ਸੈਨਾਪਤੀ ਨਹੀਂ ਫੇਰ ਵੀ ਸਿਖ ਫੌਜ ਅੰਗ੍ਰੇਜੀ ਫੌਜ ਨੂੰ ਧੱਕੀ ਜਾਂਦੀ ਹੈ। ਸਿਖ ਫੌਜ ਦੇ ਹੱਲੇ ਨੂੰ ਨਾ ਸਹਾਰਦੀ ਹੋਈ ਅੰਗ੍ਰੇਜੀਫੌਜ ਅਪਣੀ ਕ੍ਰਿਗੇਡਦੇ ਪਿੱਛੇ ਜਾਕੇ ਪ੍ਰਾਣ ਬਚਾ ਰਹੀ ਹੈ। ਲੜਾਈ ਵਿਚ ਮੁੜਕੇ ਫੌਜ ਨੂੰ ਲਿਔਣ ਲਈ ਓਸਨੂੰ ਵੱਡੀ ਮੁਸ਼ਕਿਲ ਪਈ। ਲੜਾਈ ਵਿਚ ਖਾਲਸਾ ਫੌਜ ਦੇ ਹਥ ਦੀ ਫੁਰਤੀ ਵੇਖਕੇ ਅੰਗ੍ਰੇਜੀ ਫੌਜ ਮੋਹੀ ਗਈ ਸੀ। ਕਿਸੇ ੨ ਇਤਿਹਾਸਕਾਰ ਦਾ ਕੈਹਣਾ ਤਾਂ ਇਥੋਂ ਤਕ ਹੈ ਕਿ ਸਿੱਖਾਂ ਦੀ ਬੀਰਤਾ ਨਾਲ ਅੰਗ੍ਰੇਜੀ ਫੌਜ ਦੀਆਂ ਅੱਖਾਂ ਐਸੀਆਂ ਚੁੰਧਿਆ ਗਈਆਂ ਕਿ ਓਸਨੇ ਆਪਸ ਵਿਚ ਹੀ ਇਕ ਦੂਜੇ ਉਤੇ ਗੋਲੀਆਂ ਚਾ ਚਲਾਈਆਂ। ਲਾਚਾਰ ਹੋਕੜ ਇਸ ਗੜ ਬੜ ਤੋਂ ਬਚਣ ਲਈ ਅੰਗ੍ਰੇਜੀ ਫੌਜ ਸੰਗੀਨਾ ਖਿਚਕੇ ਸਿਖਾਂ ਉਤੇ ਪਈ। ਸੰਗੀਨ ਦੇ ਸਾਹਮਣੇ ਸਿਖ ਫੌਜ ਨਾ ਠੈਹਰ ਸਕੀ ਤੇ ਪਿਛੇ ਹਟੀ। ਪਰ ਹਟਦੀ ਹੋਈ ਨੇ ਵੀ ਅਪਣੀ ਅਪੂਰਵ ਬੀਰਤਾ ਦਾ ਸਬੂਤ ਦਿਤਾ॥ ਸਿਖ ਸੈਨਾ ੨॥ ਕੋਹ ਤਕ ਹਟਦੀ ਗਈ ਪਰ ਤਿੱਤਰ ਬਿਤਰ ਨਾ ਹੋਈ। ਪਿਛੇ ਮੁੜਦੀ ਹੋਈ ਨੇ ਵੀ ਵੈਰੀਆ ਦੇ ਕਲੇਜੇ ਨੂੰ ਦਹਲਾ ਦਿਤਾ। ਰਾਤ ਦੇ ਪੈਜਾਣ ਕਰਕੇ ਲੜਾਈ ਇਥੇ ਖਤਮ ਕਰਨੀ ਪਈ। ਇਸ ਲੜਾਈ ਵਿਚ ਅੰਗ੍ਰੇਜਾਂ ਦੇ ੭੨ ਮਨੁਖ ਮਾਰੇ ਗਏ। ਪ੍ਰਸਿਧ ਅੰਗ੍ਰੇਜ ਬੀਰ 'ਸਰਰਾਬਰਟ

ਹੇਲ' ਤੇ ਸੈਨਾ ਪਤੀ 'ਕਸ ਵਿਲ' ਹਮੇਸ਼ਾ ਲਈ ਮਹਾਨੀਂਦ ਵਿਚ ਸੌਂ ਗਏ। ਸਿੱਖਾਂ ਦੀਆਂ ੧੭ ਤੋਪਾਂ ਅੰਗ੍ਰੇਜ਼ਾਂ ਦੇ ਹਥ ਆਈਆਂ। ਸਿੱਖ ਫੌਜ ਦੇ ਬੀਰ ਵੀ ਅੰਗ੍ਰੇਜ਼ਾਂ ਨਾਲੋਂ ਵਧ ਨਾ ਜ਼ਖਮੀ ਹੋਏ ਤੇ ਨਾ ਮਰੇ। ਕਰਨਲ ਮੈਲੀਸਨ ਜੈਸੇ ਨਿਰਪੱਖ ਇਤਿਹਾਸਕਾਰ ਨੇ ਸਾਫ ਲਿਖਿਆ ਹੈ:—"ਇਸ ਵਿਚ ਸ਼ੱਕ ਹੈ ਕਿ ਮੁਦਕੀ ਦੀ ਲੜਾਈ ਵਿਚ ਫਤੇ ਨੇ ਬਿਲਕੁਲ ਅੰਗ੍ਰੇਜ਼ਾਂ ਦੀ ਸ਼ਰਣ ਲਈ ਹੋਵੇ।" ਇਸ ਗਲ ਦਾ ਪਤਾ ਅੰਗ੍ਰੇਜ਼ਾਂ ਦੇ ਉਸ ਦਿਨ ਦੇ ਕੰਮ ਤੋਂ ਹੀ ਲਗਦਾ ਹੈ। ਉਸ ਰਾਤ ਹੋਰ ਕੁਝ ਨਾ ਕਰ ਅੰਗ੍ਰੇਜ਼ੀ ਫੌਜ ਦੇ ਸਿਪਾਹੀ ਸੈਨਾਪਤੀ ਲਿਟਲਰ ਦੀ ਫੌਜ ਵਿਚ ਸ਼ਾਮਲ ਹੋਣ ਲਈ ਲਾਚਾਰ ਹੋਏ।

ਵੈਰੀ ਨਾਲ ਦਯਾ ਤੇ ਉਦਾਰਤਾ ਭਰਿਆ ਵਰਤਾਉ ਕਰਨਾ ਕੇਵਲ ਹਿੰਦੂ ਜਾਤੀ ਨੇ ਹੀ ਸਿਖਿਆ ਹੈ। ਸੰਸਾਰ ਵਿਚ ਹੋਰ ਐਸੀਆਂ ਜਾਤੀਆਂ ਬਹੁਤ ਘਟ ਹਨ ਕਿ ਜਿਨਾਂ ਨੇ ਕਾਬੂ ਆਏ ਹੋਏ ਵੈਰੀ ਨਾਲ ਦਯਾ ਅਤੇ ਉਦਾਰਤਾ ਵਾਲਾ ਵਰਤਾਉ ਕੀਤਾ। ਉਸਦੇ ਲਈ ਇਕ ਦ੍ਰਿਸ਼ਟਾਂਤ ਇਥੇ ਦੇ ਦੇਣਾ ਠੀਕ ਹੋਵੇਗਾ। ਸਿਖਾਂ ਦੇ ਹਥ ਲਫਟੈਂਟ ਵਿਡਲਫ ਨਾਮੇ ਇਕ ਗੋਰਾ ਆ ਪਿਆ। ਓਹ ਉਸਨੂੰ ਫੜਕੇ ਅਪਣੇ ਅਫਸਰ ਪਾਸ ਲੈ ਗਏ। ਉਸਦੇ ਸਾਮਣੇ ਜਾਂਦਿਆਂ ਹੀ ਸਿਖ ਅਫਸਰ ਨੇ ਹਸਦਿਆਂ ੨ ਇਹ ਆਖਕੇ ਕਿ "ਅਸੀ ਵੈਰੀਆਂ ਪਾਸੋਂ ਇਤੇ ਬਦਲਾ ਨਹੀਂ ਲੈਂਦੇ" ਉਸਨੂੰ ਛੁਡਾ ਦਿਤਾ। ਸਿਖ ਅਫਸਰ ਨੇ ਉਸ ਗੋਰੇ ਨੂੰ ਕਿਹਾ—"ਤੁਮ ਅਪਨੀ ਫੌਜ ਮੇ ਬਿਨਾ ਕਿਸੀ ਸ਼ਕਕੇ ਚਲੇ ਜਾਓ ਔਰ ਲੜਨੇ ਕੇ ਲੀਏ ਤੈਯਾਰ ਹੋ ਜਾਓ। ਲੜਾਈ ਮੇਂ ਤੁਮਾਰੇ ਸੇ ਬਦਲਾ ਲੀਆ

ਜਾਵੇਗਾ।" ਇਤਨੇ ਪਰ ਵੀ ਉਸ ਗੋਰੇ ਦਾ ਡਰ ਜਦ ਦੂਰ ਨਾ ਹੋਯਾ ਤਾ ਇਕ ਸਿਖ ਅਪਣੇ ਅਫਸਰ ਦੀ ਪਰਵਾਨਗੀ ਲੈਕੇ ਉਸ ਗੋਰੇ ਨੂੰ ਉਸਦੀ ਛਾਵਣੀ ਵਿਚ ਜੋ ਉਥੋਂ ਪੰਜ ਕੋਹ ਸੀ ਨਾਲ ਲਿਜਾਕੇ ਛੱਡ ਆਯਾ। ਸਿਖਾਂ ਦੇ ਅਜਿਹੇ ਉਦਾਰ ਵਰਤਾਉ ਤੋਂ ਉਸ ਵੇਲੇ ਦਾ ਗਵਰਨਰ ਜਨਰਲ ਹਾਰਡਿੰਜ ਇੰਨਾ ਖੁਸ਼ ਹੋਯਾ ਕਿ ਉਸਨੇ ਲਫਟੰਟ ਵਿਡਲਫ ਨੂੰ ਮੁੜਕੇ ਸਿਖਾਂ ਨਾਲ ਲੜਨ ਵਾਸਤੇ ਨਾ ਭੇਜਿਆ। ਮੇਕਗ੍ਰੇਗਰ ਨੇ ਵੀ ਲਿਖਿਆ ਹੈ ਕਿ ਮੁਦਕੀ ਦੀ ਲੜਾਈ ਪਿਛੋਂ ਇਕ ਵਾਰੀ ਕਈ ਅੰਗ੍ਰੇਜ ਰਾਹ ਭੁਲਕੇ ਸਿਖਾਂ ਦੀ ਛਾਵਣੀ ਵਿਚ ਜਾ ਪਹੁੰਚੇ। ਪਰ ਸਿਖਾਂ ਨੇ ਉਨਾਂ ਨਾਲ ਬੁਰਾ ਵਰਤਾਉ ਨਾ ਕਰਕੇ ਸਗੋਂ ਇਕ ੨ ਰੁਪਯਾ ਰਾਹ ਖਰਚ ਦੇਕੇ ਵਿਦਾ ਕੀਤਾ। ਸੋ ਸੰਸਾਰ ਵਿਚ ਇਕ ਹਿੰਦੂ ਜਾਤੀ ਨੂੰ ਛੱਡਕੇ ਹੋਰ ਕਿਸੇ ਜਾਤੀ ਨੇ ਸ਼ਾਇਦ ਹੀ ਆਪਣੇ ਜਾਲ ਵਿਚ ਫਸੇ ਹੋਏ ਵੈਰੀ ਨਾਲ ਐਸਾ ਅੱਛਾ ਵਰਤਾਉ ਕੀਤਾ ਹੋਵੇ।

੨੧ ਦਸੰਬਰ ਨੂੰ ਪ੍ਰਧਾਨ ਸੈਨਾਪਤੀ ਗਫ ਨੇ ਅਪਣੀ ਫੌਜ ਲਿਟਲਰ ਦੀ ਫੌਜ ਨਾਲ ਮੇਲ ਦਿਤੀ। ਪਾਠਕ, ਆਪ ਪੜ੍ਹ ਹੀ ਆਏ ਹੋ ਕਿ ਫੀਰੋਜਪੁਰ ਵਿਚ ਲਿਟਲਰ ਦੀ ਕਮਾਨ ਹੇਠ ਅੱਠ ਹਜਾਰ ਅੰਗ੍ਰੇਜੀ ਫੌਜ ਸੀ। ਫੇਰੂ ਸ਼ੈਹਰ ਮੁਦਕੀ ਤੇ ਫੀਰੋਜਪੁਰ ਤੋਂ ੫ ਕੋਹ ਦੂਰ ਹੈ। ਸੋ ਲਿਟਲਰਦੀ ਤੇ ਗਫ ਦੀ ਦੋਵੇਂ ਫੌਜਾਂ ਇਥੇ ਇਕਠੀਆਂ ਹੋ ਗਈਆਂ। ਦੋਹਾਂ ਫੌਜਾਂ ਦੇ ਮਿਲ ਜਾਣ ਪਰ ਅੰਗ੍ਰੇਜੀ ਫੌਜ ਦੀ ਗਿਣਤੀ ੧੯ ਹਜਾਰ ਹੋ ਗਈ। ਨਾਲ ਜਿਸਦੇ ੬੫ ਤੋਪਾਂ ਵੀ ਸਨ। ਇਸ ਤਰਾਂ ਭਾਰੀ ਜਮਘਟ ਕਰਕੇ ਅੰਗ੍ਰੇਜੀ ਫੌਜ ਫੇਰੂ ਸ਼ੈਹਰ ਉਤੇ ਹਮਲਾ ਕਰਨ ਲਈ ਤੁਰ ਪਈ। ਹਿੰਦੁਸਤਾਨ ਦੇ ਉਸ ਵੇਲੇ

ਗਵਰਨਰ ਜਨਰਲ ਲਾਰਡ ਹਾਰਡਿੰਜ ਨੇ ਆਪਣੇ ਉਚ ਓਹਦੇ ਦੀ ਕੋਈ ਪਰਵਾਹ ਨਾ ਕਰਕੇ ਪ੍ਰਧਾਨ ਸੈਨਾਪਤੀ 'ਗਫ' ਦੇ ਹੇਠ ਇਕ ਫੌਜੀ ਕੰਪਨੀ ਦੀ ਕਪਤਾਨੀ ਅਪਣੀ ਖੁਸ਼ੀ ਨਾਲ ਲਈ। ਇਸਤਰਾਂ ਓਸ ਵੇਲੇ ਦੇ ਖੁਦ ਵਾਈਸਰਾਏ ਨੇ ਫੌਜ ਵਿਚ ਆਪ ਸ਼ਾਮਲ ਹੋਕੇ ਅਪਣੇ ਬੀਰਾਂ ਦਾ ਹੌਸਲਾ ਵਧਾਯਾ। ਮੁਦਕੀ ਦੇ ਪਿਛੇ ਫੇਰੂ ਸ਼ੈਹਰ ਵਿਖੇ ਭਾਰੀ ਉਤਸਾਹ ਨਾਲ ਆਏ। ਸਿਖਾਂ ਦਾ ਵੀ ਇਹੋ ਉਦੇਸ਼ ਸੀ ਕਿ ਯਾ ਫਤੇ ਪ੍ਰਾਪਤ ਕਰਾਂਗੇ ਯਾ ਕਟ ਮਰਾਂਗੇ। ਸੋ ਇਸਦੇ ਲਈ ਸਿਖਾਂ ਨੇ ਇਕ ਬਹੁਤ ਅੱਛਾ ਵਯੂਹ ਬਣਾਯਾ ਅਤੇ ਪਕਿਆਈ ਕੀਤੀ। ਅੰਗ੍ਰੇਜ਼ੀ ਫੌਜ ਨੇ ਸਿਖਾਂ ਦੇ ਓਸ ਵਯੂਹ ਨੂੰ ਤੋੜਨ ਲਈ ਤੋਪਾਂ ਮਾਰੀਆਂ ਤੇ ਹਮਲੇ ਕੀਤੇ ਪਰ ਸਿਖਾਂ ਦਾ ਵਯੂਹ ਨਾ ਟੁਟਾ ਸਿਖਾਂ ਨੇ ਵੀ ਤੋਪਾਂ ਦਾਗਣੀਆਂ ਅਰੰਭ ਦਿਤੀਆਂ। ਨਿਸ਼ਾਨਾ ਖਾਲੀ ਨਾ ਗਿਆ। ਅੰਗ੍ਰੇਜ਼ੀ ਤੋਪਾਂ ਟੁਟਣ ਲਗ ਪਈਆਂ। ਓਨਾਂਦੀਆਂ ਰਸਤ ਨਾਲ ਭਰੀਆਂ ਹੋਈਆ ਗਡੀਆਂ ਚਕਨਾ ਚੂਰ ਹੋ ਗਈਆਂ। ਬਾਰੂਦ ਦੇ ਢੇਰ ਨੂੰ ਅਗ ਲਗ ਜਾਣ ਕਰਕੇ ਕਈ ਅੰਗ੍ਰੇਜ਼ੀ ਬੀਰ ਉਡ ਗਏ ਪਰ ਅੰਗ੍ਰੇਜ਼ ਵੀ ਜ਼ਰਾ ਨਾ ਘਬਰਾਏ। ਉਨਾਂ ਨੇ ਅਪਣੀ ਪਿਠ ਨਾ ਵਿਖਾਈ। ਸਾਰਾ ਦਿਨ ਪਰਬਤ ਵਾਂਗ ਅਚਲ ਹੋਕੇ ਸਿਖ ਫੌਜ ਦੇ ਸਾਮਣੇ ਡਟੇ ਰਹੇ। ਪਰ ਰਾਤ ਪੈਂਦਿਆਂ ਹੀ ਅੰਗ੍ਰੇਜ਼ਾਂ ਦੇ ਵਯੂਹ ਦਾ ਖਬਾ ਪਾਸਾ ਖਰਾਬ ਹੋਗਿਆ ਤੇ ਲਿਟਲਰ ਅਪਣੀ ਫੌਜ ਸਣੇ ਨਠ ਪਿਆ। ਵਾਲਸ ਦੀਆਂ ਪਲਟਣਾ ਨੇ ਗਿਲ-ਬਰਟਦੀ ਫੌਜ ਦੇ ਬਣੇ ਹੋਏ ਵਯੂਹ ਦੇ ਸੱਜੇ ਹਿਸੇ ਦੀ ਸ਼ਰਨ ਲੈਕੇ ਜਾਨ ਬਚਾਈ। ਸਿਰਫ ਇਕ ਗਿਲਬਰਟ ਦੀ ਫੌਜ ਦੇ ਪੈਰ ਨਾ ਉਖੜੇ। ਵਯੂਹ ਦੇ ਇਸੇ ਹਿਸੇ ਵਿਚ ਹੀ

ਪ੍ਰਧਾਨ ਸੈਨਾਪਤੀ ਗਫ ਤੇ ਗਵਰਨਰ ਲਾਰਡ ਹਾਰਡਿੰਜ ਮੌਜੂਦ ਸੀ। ਲਾਰਡ ਹਾਰਡਿੰਜ*ਤੋਂ ਅੰਗ੍ਰੇਜ਼ੀ ਫੌਜ ਦੀ ਐਸੀ

---

*ਹਿੰਦੁਸਤਾਨ ਦੇ ਉਸ ਵੇਲੇ ਦੇ ਗਵਰਨਰ ਜਨਰਲ ਸਰ ਹੇਨਰੀ ਹਾਰਡਿੰਜ ਨੇ ਇੰਗਲੈਂਡ ਦੇ ਪ੍ਰਧਾਨ ਵਜ਼ੀਰ ਸਰ ਰਾਬਰਟ ਪੀਲ ਨੂੰ ਜੋ ਚਿਠੀ ੨੧ ਦਿਸੰਬਰ ਦੇ ਜੰਗ ਬਾਬਤ ਭੇਜੀ ਸੀ ਉਸਤੋਂ ਸਿਖਾਂ ਦੀ ਬੀਰਤਾ ਅਰ ਸਰਹੇਨਰੀ ਹਾਰਡਿੰਜ ਦੇ ਦਿਲ ਦੀ ਦਸ਼ਾ ਦਾ ਪਤਾ ਲਗਦਾ ਹੈ। ਸਰ ਹੇਨਰੀ ਨੇ ਉਸ ਵਿਚ ਲਿਖਿਆ ਸੀਃ—

੨੧ ਦਸੰਬਰ ਦੀ ਰਾਤ ਕਾਲ ਦੀ ਰਾਤ ਵਰਗੀ ਸੀ। ਕੜਾਕੇ ਦੀ ਠੰਡ ਪੈ ਰਹੀ ਸੀ। ਮੈਂ ਵੀ ਬਿਨਾ ਅੰਨ ਪਾਣੀ ਦੇ ਤੇ ਬਿਨਾ ਓਢਣੇ ਦੇ ਖਾਲੀ ਜ਼ਮੀਨ ਉਤੇ ਅਪਣੇ ਸਾਥੀਆਂ ਸਣੇ ਸਾਰੀ ਰਾਤ ਜਾਗਦਿਆਂ ਕਟੀ। ਸਾਮਣੇ ਬਲਦਾ ਹੋਯਾ ਕੈਂਪ ਸੀ। ਸਾਡੇ ਬਹਾਦਰ ਸਿਪਾਹੀ ਤੋਪਾਂ ਦੀ ਗੜਗਜ ਵਿਚ ਸੁਤੇ ਹੋਏ ਸਨ। ਫਤੇ ਦੀ ਖੁਸ਼ੀ ਤੇ ਜ਼ਖਮੀਆਂ ਦੀ ਦੁਖ ਭਰੀ ਆਵਾਜ਼, ਸਿਖਾਂ ਦੀ "ਸਤਿ ਸ੍ਰੀ ਅਕਾਲ" ਤੇ ਸਾਡੇ ਫੌਜੀਆਂ ਦੀ ਹੁਰਰੇ ਦੀ ਅਵਾਜ਼,ਸਾਰੀਆਂ ਕਠੀਆਂ ਮਿਲਕੇ ਭਯਾਨਕ ਮਾਲੂਮ ਹੁੰਦੀਆਂ ਸਨ। ਇਸੇ ਦਸ਼ਾ ਵਿਚ ਹੀ ਮੈਨੂੰ ਉਨਾਂ ਥੋੜੇ ਜੇਹੇ ਮਨੁਖਾਂ ਨਾਲ ਜੇਹੜੇ ਕਲ ਬੈਟਰੀ ਲਿਆਏ ਸਨ ਰਾਤ ਕਟਣੀ ਪਈ। ਮੈ ਕਈ ਵਾਰੀ ਉਠਕੇ ਤੇ ਸਭਨਾ ਪਲਟਣਾ ਵਿਚ ਜਾਕੇ ਸਿਪਾਹੀਆਂ ਨੂੰ ਹੌਸਲਾ ਦੇਂਦਾ ਰਿਹਾ। ਮੇਰੇ ਸਿਪਾਹੀ ਜੋ ਮੇਰੇਨਾਲ ਪੈਨਿਨਸ਼ੁਲਾ ਲੜਾਈ ਵਿਚਲੜੇ ਸਨ ਵਡੇ ਉਤਸਾਹੀ ਸਨ। ਮੈਂ ਸਭਨਾ ਨੂੰ ਇਹੋ ਕੈਂਹਦਾ ਸਾਂ— ਵੈਰੀ ਉਤੇ ਖੂਬ ਦਬਕੇ ਹਮਲਾ ਕਰੋ ਫਤੇ ਲਓ ਯਾ ਲੜਾਈ ਵਿਚ ਮਰਕੇ ਸੁਰਗ ਨੂੰ ਜਾਉ।

ਦਸ਼ਾ ਨਾ ਸਹਾਰੀ ਗਈ। ਉਸਨੇ ਅਪਣੀ ਘੜੀ ਤੇ ਤਮਗੇ ਅਪਣੇ ਪੁਤ੍ਰ ਨੂੰ ਦੇਕੇ ਇਹ ਪ੍ਰਤਿਗਯਾ ਕੀਤੀ ਕਿ ਯਾ ਤਾਂ ਇਸ ਲੜਾਈ ਵਿਚ ਮੈਂ ਮਰ ਜਾਵਾਂਗਾ ਯਾ ਫਤੇ ਹਾਸਲ ਕਰਕੇ ਅੰਗ੍ਰੇਜਾਂਦੀ ਵਡਿਆਈ ਵਧਾਵਾਂਗਾ। ਸਿਖਾਂਦੀ ਇਕ ਤੋਪ ਹਰ ਮਿੰਟ ਵਿਚ ਅੱਗ ਉਗਲਦੀ ਹੋਈ ਅੰਗ੍ਰੇਜ਼ੀ ਬੀਰਾਂਨੂੰ ਨਿਗਲ ਰਹੀ ਸੀ। ਲਾਟ ਹਾਰਡਿੰਜ ਅਪਣੀ ਜਾਨ ਦੀ ਕੁਝ ਪ੍ਰਵਾਹ ਨਾ ਕਰਕੇ ਅਪਣੇ ਕਈ ਸਾਥੀਆਂ ਸਣੇ ਉਸ ਤੋਪ ਦੇ ਕੋਲ ਦੌੜਿਆ ਗਿਆ ਤੇ ਉਸਦੇ ਮੂੰਹ ਵਿਚ ਕਿਲ ਠੋਕਕੇ ਉਸਨੂੰ ਬੰਦ ਕਰ ਦਿਤਾ। ਧੰਨ ਲਾਰਡ ਹਾਰਡਿੰਜ ਜਿਸਨੇ ਅਪਣੀ ਜਾਨਦੀ ਕੁਝ ਪਰਵਾਹ ਨਹੀਂ ਕੀਤੀ।

ਹੁਣ ਚਲੋ ਖਾਲਸਾਫੌਜ ਵਿਚ। ਵਿਸਾਹਘਾਤੀ ਸ੍ਰਦਾਰ ਫੇਰੂ ਸ਼ੈਹਰ ਵਿਚ ਵੀ ਅਪਣੇ ਵਿਸਾਹਘਾਤ ਤੇ ਦੇਸ਼ਦ੍ਰੋਹ ਦਾ ਸਬੂਤ ਦਿਤੇ ਬਿਨਾ ਨਾ ਰਹੇ। ਲੜਾਈ ਤੋਂ ਥੋੜੀ ਦੂਰ ਉਤੇ ਸਿਖ ਫੌਜ ਦਾ ਇਕ ਹੋਰ ਦਲ ਖੜਾ ਸੀ। ਜੇਕਰ ਓਹ ਦਲ ਲੜਾਈ ਵਿਚ ਡਟੀ ਹੋਈ ਸਿਖ ਫੌਜ ਨਾਲ ਆ ਮਿਲਦਾ ਤਾਂ ਫੇਰ ਸ਼ਾਇਦ ਹੀ ਅੰਗ੍ਰੇਜ਼ੀ ਫੌਜਦਾ ਇਕ ਵੀ ਸਿਪਾਹੀ ਬਚਦਾ। ਪਰ ਸਚ ਤਾਂ ਇਹ ਹੈ ਕਿ ਸਿਖ ਅੰਗ੍ਰੇਜਾਂ ਨਾਲ ਨਹੀਂ ਲੜ ਰਹੇ ਸਨ, ਓਹ ਤਾਂ ਅਪਣੀ ਕਿਸਮਤ ਨਾਲ ਲੜ ਰਹੇ ਸਨ। ਦੁਸ਼ਟ ਲਾਲ ਸਿੰਘ ਨੇ ਇਸ ਮੌਕੇ ਪਰ ਵੀ ਆਪਣੀ ਫੌਜ ਨੂੰ ਲੜਨ ਦਾ ਹੁਕਮ ਨਾ ਦਿਤਾ। ਕਿਉਂਕਿ ਉਸ ਕੁਲ ਦੇ ਕਲੰਕ ਨੇ ਤਾਂ ਇਹ ਦਿਲ ਵਿਚ ਧਾਰ ਲਿਆ ਸੀ ਕਿ:—

"ਇਸ ਸਾਦਗੀ ਪੈ ਕੌਨ ਨ ਮਰ ਜਾਏ ਐ ਖੁਦਾ,
ਲੜਤੇ ਹੈਂ, ਔਰ ਹਾਥ ਮੇਂ ਤਲਵਾਰ ਭੀ ਨਹੀਂ।"

ਸਿਖ ਫੌਜ ਦੇ ਸਿਪਾਹੀਆਂ ਨੇ ਕਈ ਵਾਰੀ ਅਪਣੇ

ਸਰਦਾਰਾਂ ਨੂੰ ਦੂਰ ਖੜੀ ਸਿਖ ਫੌਜ ਦੇ ਬੁਲਾਣ ਲਈ ਕਿਹਾ ਪਰ ਓਨਾਂ *ਵਿਸਾਹਘਾਤੀਆਂ ਨੇ ਇਹ ਆਖਕੇ ਟਾਲ ਦਿਤਾ ਕਿ ਉਸਦੇ ਉਤੇ ਵੀ ਅੰਗ੍ਰੇਜ ਹਮਲਾ ਕਰਨ ਵਾਲੇ ਹਨ।

ਦੂਜੇ ਦਿਨ ਸਵੇਰ ਹੁੰਦਿਆਂ ਹੀ ਫੇਰ ਲੜਾਈ ਛਿੜ ਪਏ । ਸੂਰਜ ਦੀਆਂ ਸੁਹਾਵਣੀਆਂ ਕਿਰਨਾਂ ਦੇ ਨਾਲ ੨ ਅੰਗ੍ਰੇਜਾਂ ਨੇ ਵੀ ਅਪਣੀ ਖੁਸ਼ੀ ਦੀ ਅਵਾਜ ਨਾਲ ਅਕਾਸ਼ ਨੂੰ ਗੁੰਜਾ ਦਿਤਾ। ਇਸ ਵੇਲੇ ਅੰਗ੍ਰੇਜੀ ਫੌਜ ਨੇ ਲਾਲ ਸਿੰਘ ਵਾਲੀ ਫੌਜ ਦੀ ਬੜੀ ਦੁਰਗਤ ਕੀਤੀ। ਪਾਸ ਹੀ ਤੇਜਾ ਸਿੰਘ ਦੇ ਅਧੀਨ ਇਕ ਦਲ ਖੜਾ ਸੀ। ਪਰ ਦੇਸ ਦ੍ਰੋਹੀ ਤੇਜਾਸਿੰਘ ਨੇ ਲਾਲ ਸਿੰਘ ਦੀ ਫੌਜ ਦੀ ਦੁਰਗਤ ਹੁੰਦੀ ਵੇਖਕੇ ਵੀ ਆਪਣੀ ਫੌਜ ਨੂੰ ਲੜਨ ਦਾ ਹੁਕਮ ਨਾ ਦਿਤਾ ਜਦ ਤਕ ਕਿ ਅੰਗ੍ਰੇਜਾਂ ਦਾ ਇਕ ਨਵਾਂ ਦਲ ਤਿਆਰ ਹੋਕੇ ਸਿਖਾਂ ਉਤੇ ਨਾ ਟੁਟ ਪਿਆ। ਤੇਜਾ ਸਿੰਘ ਵਾਲੀ ਫੌਜ ਦੇ ਲੜਾਈ ਵਿਚ

---

*ਸਿਖ ਇਤਿਹਾਸ ਦੇ ਪ੍ਰਸਿਧ ਲੇਖਕ ਕਨਿੰਘਮ ਨੇ ਇਸ ਲੜਾਈ ਨੂੰ ਦਿਲ ਹਿਲਾ ਦੇਣ ਵਾਲੇ ਸ਼ਬਦਾਂ ਵਿਚ ਲਿਖਦੇ ਹੋਏ ਤੇਜਾ ਸਿੰਘ ਦੀ ਨੀਚਤਾ ਬਾਰੇ ਲਿਖਿਆ ਹੈ:— ਇਹ ਗਲ ਐਸੀ ਸੀ ਕਿ ਜਿਸਤੋਂ ਸਚੇ ਦਿਲ ਵਾਲੇ ਮਨੁਖ ਨੂੰ ਦ੍ਰਿੜਤਾ ਨਾਲ ਲੜਾਈ ਕਰਨ ਦਾ ਉਤਸਾਹ ਵਧਦਾ। ਪਰ ਵਿਸਾਹਘਾਤੀ ਸਿਖ ਸੈਨਾਪਤੀ ਤੇਜਾ ਸਿੰਘ ਉਤੇ ਇਸਦਾ ਉਲਟ ਅਸਰ ਹੋਯਾ। ਉਸਨੇ ਤੋਪਾਂ ਬੰਦ ਕਰਵਾ ਦਿਤੀਆਂ ਤੇ ਅਪਣੇ ਘੋੜੇ ਨੂੰ ਮੋੜਕੇ ਸਤਲੁਜ ਵਲ ਜਿੰਨੀ ਛੇਤੀ ਹੋ ਸਕਿਆ ਓਨੀ ਛੇਤੀ ਓਹ ਨਠਾ। ਇਹ ਗੱਲ ਓਸਨੇ ਉਸ ਵੇਲੇ ਕੀਤੀ ਜਦ ਕਿ ਸਿਖਾਂ ਨੂੰ ਫਤੇ ਮਿਲਣ ਵਾਲੀ ਸੀ । ਕਿਉਂਕਿ ਓਸ ਵੇਲੇ ਅੰਗ੍ਰੇਜੀ ਫੌਜ ਦਾ ਕੁਝ ਹਿਸਾ ਫੀਰੋਜਪੁਰ ਤੋਂ ਪਿਛੇ ਹਟ ਰਿਹਾ ਸੀ।

ਸ਼ਾਮਿਲ ਹੁੰਦਿਆਂ ਹੀ ਅੰਗ੍ਰੇਜ਼ੀ ਫੌਜ ਦੇ ਛੱਕੇ ਛੁਟ ਗਏ* ਫਤੇ ਸਿਖਾਂ ਨੂੰ ਮਿਲਣ ਵਾਲੀ ਸੀ ਪਰ ਅਜੇਹੇ ਸਮੇਂ ਤੇਜਾ ਸਿੰਘ ਅਪਣੇ ਨੀਚ ਸੁਭਾਵ ਦਾ ਸਬੂਤ ਦਿਤੇ ਬਿਨਾ ਨਾ ਰਿਹਾ। ਓਸਨੇ ਨਠਦੀ ਹੋਈ ਅੰਗ੍ਰੇਜ਼ੀ ਫੌਜ ਦਾ ਪਿੱਛਾ ਕਰਨ ਤੋਂ ਅਪਣੀ ਸਿਖ ਫੌਜ ਨੂੰ ਹੀ ਨਾ ਰੋਕਿਆ ਸਗੋਂ ਆਪ ਵੀ ਨਠ ਪਿਆ ਤੇ ਫੌਜਨੂੰ ਅਪਣੇ ਮਗਰ ਲਾ ਲਿਆ। ਹਾਇ ! ਜੋ ਸਿਖ ਫੌਜ ਫਤੇ ਦੀ ਭਾਰੀ ਇੱਛਾ ਨਾਲ ਮਤਵਾਲੀ ਹੋ ਰਹੀ ਸੀ, ਉਸਨੂੰ ਅਪਣੇ ਵਿਸਾਹਘਾਤੀ ਸਰਦਾਰਾਂਦੇ ਕਾਰਣ ਪ੍ਰਾਪਤ ਹੋਈ ੨ ਫਤੇ ਤੋਂ ਹਥ ਧੋਣਾਂ ਪਿਆ । ਓਸ ਵੇਲੇ ਅੰਗ੍ਰੇਜ਼ਾਂ ਦਾ

---

*ਅੰਗ੍ਰੇਜ਼ੀ ਫੌਜ ਦੇ ਜਨਰਲ ਸਰ ਚਾਰਲਸ ਗਫ ਨੇ ਤੇ ਆਰਥਰ ਡੀ, ਇਨੇਂਸ ਨੇ ਜੋ "ਸਿਖ ਤੇ ਸਿਖਯੁਧ" ਨਾਮੇ ਕਿਤਾਬ ਲਿਖੀ ਹੈ ਓਸ ਵਿਚ ਇਸ ਲੜਾਈ ਦੀ ਬਾਬਤ ਇਸ ਤਰਾਂ ਲਿਖਿਆ ਹੈਃ—"ਹੁਣ ਤਕ ਕਦੇ ਕੋਈ ਦੇਸੀ ਫੌਜ ਜਿਸਦੀ ਗਿਣਤੀ ਕੁਝ ਹੀ ਵੱਧ ਹੋਵੇ ਅੰਗ੍ਰੇਜ਼ਾਂ ਨਾਲ ਨਹੀਂ ਲੜੀ ਸੀ ਜੈਸੇ ਕਿ ਸਿਖ ਲੜੇ। ਸਿਖਾਂ ਦੀ ਬੀਰਤਾ ਦੇ ਕਾਰਣ ਫੇਰੂ ਸ਼ੈਹਰ ਦੀ ਲੜਾਈ ਦਾ ਨਤੀਜਾ ਸ਼ਕ ਵਾਲਾ ਰਿਹਾ। ਭਾਵੇਂ ਅੰਗ੍ਰੇਜ਼ਾਂ ਨੂੰ ਫਤੇ ਮਿਲ ਗਈ ਪਰ ਇਸ ਗਲ ਵਿਚ ਇਹ ਮੰਨਣ ਦਾ ਫਰਕ ਰਿਹਾ ਕਿ ਜੇਕਰ ਸਿਖ ਫੌਜਦੇ ਸੇਨਾ-ਪਤੀ ਲਾਇਕ ਹੁੰਦੇ ਤੇ ਸਿਖ ਫੌਜ ਨੂੰ ਆਪਣੀ ਖੂਬੀ ਪ੍ਰਗਟ ਕਰਨ ਦਾ ਸਮਾਂ ਦੇਂਦੇ ਤਾਂ ਪਤਾ ਨਹੀਂ ਇਸ ਲੜਾਈ ਦਾ ਕੀ ਨਤੀਜਾ ਹੁੰਦਾ।"

ਸਮਝ ਲਿਆ ਤੁਸਾਂ ਪਾਠਕੋ ? ਇਹ ਅੱਖਰ ਓਸਦੀ ਕਲਮ ਵਿਚੋਂ ਨਿਕਲੇ ਹਨ ਜਿਸਨੇ ਅਪਣੀ ਕਿਤਾਬ ਵਿਚ ਸਿਖਾਂ ਦੀ ਨਿੰਦਿਆ ਹੀ ਨਿੰਦਿਆ ਕੀਤੀ ਹੈ ।

ਗੋਲੀ ਮੁਕ ਗਿਆਸੀ। ਓਨਾਂਦੀ ਫੌਜ ਪਿਛੇ ਮੁੜ ਰਹੀ ਸੀ, ਜੇਕਰ ਉਸ ਵੇਲੇ ਤੇਜਾ ਸਿੰਘ ਵਿਸਾਹਘਾਤ ਨਾ ਕਰਦਾ ਤਾਂ ਜਰੂਰ ਫਤੇ ਸਿੱਖਾਂ ਨੂੰ ਹੀ ਮਿਲਦੀ। ਪਰ ਤੇਜਾ ਸਿੰਘ ਦੀ ਦਿਲੀ ਇੱਛਾ ਤਾ ਸਿੱਖਾਂ ਦਾ ਨਾਸ ਕਰਣ ਦੀ ਸੀ। ਫੇਰ ਸਿੱਖ ਕਿਸਤਰਾਂ ਫਤੇ ਪ੍ਰਾਪਤ ਕਰਦੇ ? ਓਧਰ ਸਿੱਖਾ ਦੇ ਸੈਨਾ-ਪਤੀਆਂ ਵਾਂਗ ਅੰਗ੍ਰੇਜਾਂ ਦੇ ਸੈਨਾਪਤੀ ਮੂਰਖ ਨਹੀਂ ਸਨ। ਓਹ ਅਪਣੇ ਦੇਸ਼ ਤੇ ਕੌਮ ਦੀ ਵਡਿਆਈ ਰੱਖਣ ਲਈ ਲੜ ਰਹੇ ਸਨ। ਸੋ ਸਿੱਖਾਂ ਨੂੰ ਮੈਦਾਨ ਛੱਡਦਾ ਵੇਖਕੇ ਓਹ ਕਿਓਂ ਬੇਖਬਰ ਰਹਿੰਦੇ। ਓਨਾਂ ਨੇ ਨੱਠਦੀ ਹੋਈ ਸਿੱਖ ਫੌਜ ਉੱਤੇ ਭਾਰੀ ਹਮਲਾ ਕਰਕੇ ਫਤੇ ਲੈ ਲਈ।

ਇਸ ਵਿਚ ਕੋਈ ਸ਼ਕ ਨਹੀਂ ਕਿ ਅੰਗ੍ਰੇਜਾਂ ਨੂੰ ਫਤੇ ਮਿਲੀ ਪਰ ਇਹ ਫਤੇ ਓਨਾ ਨੂੰ ਹਾਰ ਨਾਲੋਂ ਵੀ ਵਧ ਮੈਹਗੀ ਪਈ। ਸਿੱਖਾਂ ਦੀਆਂ ੭੦ ਤੋਪਾਂ ਤੇ ਸਿਖ ਰਾਜ ਦੇ ਕੁਝ ਪਿੰਡ ਓਨਾਂ ਦੇ ਹਥ ਆਏ। ਪਰ ਸਾਰੀ ਫੌਜਾ ਦਾ ਸਤਵਾਂ ਹਿਸਾ ਯੁਧਦੀ ਭੇਟਾ ਹੋ ਗਿਆ। ਸੋ ਆਪਣੀ ਫੌਜ ਦਾ ਇੰਨਾ ਭਾਰੀ ਨੁਕਸਾਨ ਵੇਖਕੇ ਅੰਗ੍ਰੇਜਾਂ ਦੇ ਗੁਸੇ ਦੀ ਹੱਦ ਵੱਧ ਗਈ। ਓਨਾਂ ਨੇ ਸਿਖਾਂ ਪਾਸੋਂ ਇਸਦਾ ਬਦਲਾ ਲੈਣ ਦੀ ਠਾਣ ਲਈ। ਅੰਗ੍ਰੇਜ ਆਪਣੀ ਫੌਜ ਵਧਾਣ ਲੱਗੇ ਤੇ ਬਾਰੂਦ ਤੋਪਾਂ ਦੇ ਘਟ ਹੋਣ ਕਰਕੇ ਕੁਝ ਦਿਨ ਤਕ ਓਨਾਂ ਲੜਾਈ ਬੰਦ ਕਰ ਦਿੱਤੀ। ਅੰਗ੍ਰੇਜਾਂ ਦੀ ਇਸਤਰਾਂ ਦੀ ਢਿਲ ਵੇਖਕੇ ਸਿਖ ਫੌਜ ਦੂਣੇ ਉਤਸਾਹ ਨਾਲ ਲੜਨ ਲਈ ਸਤ-ਲੁਜ ਦੇ ਇਸਪਾਰ ਉਤਰ ਆਏ। ਇਹ ਵੇਖਕੇ ਅੰਗ੍ਰੇਜ ਬਹੁਤ ਘਬੜਾਏ। ਕਿਉਂਕਿ ਪੰਜਾਬ ਦੀ ਹੱਦ ਉਤੇ ਓਨਾਂ ਦੀ ਦਸ਼ਾ ਬਹੁਤ ਨਾਜੁਕ ਸੀ। ਥੋੜੇ ਦਿਨ ਪੈਹਲੇ ਜਿਨਾਂ ਸਿਖਾਂ ਦੇ ਰਾਜ

ਨੂੰ ਕਲਮ ਦੀ ਘਸੀਟ ਨਾਲ ਅੰਗ੍ਰੇਜ਼ਾਂ ਨੇ ਅਪਣੇ ਅਧੀਨ ਦਸਿਆ ਸੀ ਹੁਣ ਓਹ ਸਿਖ ਸਰਦਾਰ ਭੀ ਅੰਗ੍ਰੇਜ਼ਾਂ ਨੂੰ ਕਿਸੇ ਤਰਾਂ ਦੀ ਸਹਾਯਤਾ ਦੇਣ ਲਈ ਤਿਆਰ ਨਾ ਹੋਏ।

ਧਰਮਕੋਟ ਤੇ ਹੋਰ ਕਈ ਛੋਟੇ ੨ ਕਿਲੇ ਅੰਗ੍ਰੇਜ਼ਾਂ ਦੇ ਹਥ ਲੱਗ ਚੁਕੇ ਸਨ। ਸੋ ਸਨ ੧੮੪੬ ਈਃ ਦੀ ੧੭ ਜਨਵਰੀ ਨੂੰ ਅੰਗ੍ਰੇਜ਼ਾਂ ਨੇ ਇਕ ਬ੍ਰਿਗੇਡ ਧਰਮਕੋਟ ਵਲ ਭੇਜੀ। ਇਸ ਬ੍ਰਿਗੇਡ ਦੇ ਭੇਜੇ ਜਾਣ ਦਾ ਇਹ ਮਤਲਬ ਸੀ ਕਿ ਸਿਖ ਲੜਾਈ ਝਗੜੇ ਵਿਚ ਫਸ ਜਾਣ ਤੇ ਅੰਗ੍ਰੇਜ਼ਾਂ ਦੀ ਰਸਦ ਵਗੈਰਾ ਨਾ ਲੁਟਣ। ਸੋ ਸਿਖਾਂ ਦੇ ਇਕ ਦਲ ਦੀ ਇਸ ਬ੍ਰਿਗੇਡ ਨਾਲ ਮੁਠ ਭੇੜ ਹੋ ਹੀ ਗਈ। ਇਹ ਸਿਖ ਦਲ ਰਣ ਜੋਰ ਸਿੰਘ ਦੇ ਮਾਤਹਤ ਸੀ। ਇਸ ਲੜਾਈ ਵਿਚ ਸਿਖਾਂ ਨੇ ਅੰਗ੍ਰੇਜ਼ੀ ਸਿਪਾਹੀਆਂ ਨੂੰ ਮਾਰ ਭਜਾਯਾ। ਪਰ ਹੋਰਨਾ ਸਿਖ ਸਰਦਾਰਾ ਦੀ ਤਰਾਂ ਰਣਜੋਰ ਸਿੰਘ ਨੇ ਵੀ ਅਪਣੀ ਫੌਜ ਨਾਲ ਵਿਸਾਹਘਾਤ ਕੀਤਾ। ਇਸਦੇ ਪਿਛੋਂ ਅਲੀਵਾਲ ਵਿਚ ਸਿਖ ਗੋਲੰਦਾਜਾਂਨੇ ਭਾਰੀ ਧੀਰਤਾ ਵਿਖਾਲੀ। ਪਰ ਕਿਸਮਤ ਇਸ ਲੜਾਈ ਵਿਚ ਵੀ ਸਿਖਾਂ ਉਤੇ ਖੁਸ਼ ਨਹੀਂ ਸੀ। ਅਲੀ-ਵਾਲ ਵਿਚ ੧੮ ਅੰਗ੍ਰੇਜ਼ ਸਿਖਾਂ ਨੇ ਕੈਦ ਕੀਤੇ ਪਰ ਓਨਾਂ ਨਾਲ ਵਰਤਾਉ ਚੰਗਾ ਕੀਤਾ।

ਇੰਨੇ ਵਿਚ ਖਾਲਸਾ ਫੌਜ ਨੇ ਇਕ ਹੋਰ ਭੁਲ ਕੀਤੀ। ਜਾਣੋ ਉਸਨੇ ਅਪਣੇ ਪੈਰਾਂ ਉਤੇ ਆਪ ਕੁਹਾੜਾ ਮਾਰਿਆ। ਪਾਠਕ ਭੁਲੇ ਨਹੀਂ ਹੋਣਗੇ ਕਿ ਜਵਾਹਰ ਸਿੰਘ ਦੇ ਮਾਰੇ ਜਾਣ ਪਿਛੋਂ ਪੰਜਾਬ ਵਿਚ ਸਿਖ ਰਾਜ ਦਾ ਕੋਈ ਵਜੀਰ ਨਹੀਂ ਸੀ। ਸੋ ਅਲੀਵਾਲ ਦੀ ਲੜਾਈ ਵੇਲੇ ਸਿਖਾਂ ਨੇ ਜੰਮੂ ਦੇ ਰਾਜੇ ਗੁਲਾਬ ਸਿੰਘ ਨੂੰ ਵਜੀਰ ਚੁਕ ਬਣਾਯਾ। ਸੋ ਗੁਲਾਬ ਸਿੰਘ ਨੂੰ

ਵਜੀਰ ਬਨਾਣਾ ਅਪਣੇ ਫਟਾਂ ਉਤੇ ਆਪ ਲੂਣ ਛਿੜਕਣ ਦੇ ਸਮਾਨ ਹੋਯਾ। "ਠੱਗ ਠੱਗ ਮਾਸੀ ਦੇ ਪੁਤ !" ਗੁਲਾਬਸਿੰਘ ਵਿਸਾਹਘਾਤ ਵਿਚ ਤੇ ਦੇਸ਼ਦ੍ਰੋਹ ਵਿਚ ਰਣਜੋਰ ਸਿੰਘ, ਲਾਲ ਸਿੰਘ ਤੇ ਤੇਜਾ ਸਿੰਘ ਨਾਲੋਂ ਕੋਈ ਘਟ ਨਹੀਂ ਸੀ। ਅੰਗ੍ਰੇਜ਼ਾਂ ਨਾਲ ਲੜਾਈ ਛਿੜਨ ਸਮੇਂ ਸਿਖਾਂ ਦੇ ਕੈਹਣ ਕਰਕੇ ਉਸਨੇ ਵਜੀਰ ਬਣਨਾ ਮੰਨ ਲਿਆ। ਭਾਵੇਂ ਖਾਲਸਾ ਫੌਜ ਜੰਮੂ ਦੇ ਰਾਜੇ ਗੁਲਾਬ ਸਿੰਘ ਨੂੰ ਭਾਰੀ ਨਫਰਤ ਕਰਦੀ ਸੀ ਪਰ ਉਸ ਦੀ ਧੀਰਤਾ ਬੀਰਤਾ ਤੇ ਰਾਜਨੀਤਿਕ ਚਾਲਾਂ ਤੋਂ ਸਾਰੇ ਲੋਕ ਜਾਣੂ ਸਨ। ਇਸੇ ਕਰਕੇ ਖਾਲਸਾ ਫੌਜ ਨੇ ਵਜਾਰਤ ਦੀ ਖਾਲੀ ਕੁਰਸੀ ਉਪਰ ਉਸਨੂੰ ਬਿਠਾਯਾ। ਪਰ ਗੁਲਾਬ ਸਿੰਘ ਦਾ ਵਜ਼ੀਰ ਹੋਣਾਂ ਸਿਖਾਂ ਲਈ "ਡੁਬਦੇ ਨੂੰ ਤਿਨਕੇ ਦਾ ਸਹਾਰਾ" ਸਮਾਨ ਸੀ। ਓਧਰ ਅੰਗ੍ਰੇਜ਼ਾਂ ਦਾ ਗਵਰਨਰ ਜਨਰਲ ਲਾਰਡ ਹਾਰਡਿੰਜ ਸਿਖਾਂ ਨਾਲ ਲੜਾਈ ਕਰਨ ਦੇ ਨਤੀਜੇ ਨੂੰ ਵੇਖਕੇ ਬਹੁਤ ਘਾਬਰ ਰਿਹਾ ਸੀ। ਉਸਨੇ ਚੋਰੀ ਚੋਰੀ ਗੁਲਾਬ ਸਿੰਘ ਨਾਲ ਅਗੇ ਲਿਖੇ ਮਤਲਬ ਦੀ ਸ਼ਰਤ ਕਰ ਲਈ*--ਜਦ ਅੰਗ੍ਰੇਜ਼ ਸਿਖ ਫੌਜ ਉਤੇ ਹਮਲਾ ਕਰਨ

*ਵੇਖੋ ਕਨਿੰਘਮ ਦੀ ਸਿਖ ਹਿਸਟਰੀ ਦਾ ਸਫਾ ੩੨੧—੩੨੨ ਜੋ ੧੯੪੯ ਦੀ ਛਪੀ ਹੋਈ ਹੈ। ਫੇਰ ਵੇਖੋ ਸਰ ਚਾਰਲਸ ਜੇਮਸ ਨੇਪੀਅਰ ਦੀ ਕਿਤਾਬ "ਡਿਫੈਕਟਸ ਆਫ ਸਿਵਿਲ ਐਂਡ ਮਿਲਿਟਰੀ ਆਫ ਦੀ ਇੰਡੀਅਨ ਗਵਰਨਮੇਂਟ" ਦਾ ਸਫਾ ੩੭੫ ਉਹ ਲਿਖਦਾ ਹੈਃ—ਜੇਕਰ ਗੁਲਾਬ ਸਿੰਘ ਸਿਖਾਂ ਨਾਲ ਵਿਰੋਧ ਨਾ ਕਰਦਾ ਤਾਂ ਏਧਰ ਓਧਰ ਪਈ ਹੋਈ ਅੰਗ੍ਰੇਜ਼ੀ ਫੌਜ ਸਿਖਾਂ ਦੀ ਤਲਵਾਰ ਦਾ ਸ਼ਿਕਾਰ ਹੋ ਜਾਂਦੀ।

ਤਾਂ ਸਿਖ ਸੈਨਾਪਤੀ ਨਿਕਲ ਜਾਂਯਾ ਕਰਨ। ਇਸਤਰਾਂ ਨਾਲ ਸਿਖਾਂ ਦੇ ਹਾਰਨਪੁਰ ਲਾਹੌਰ ਦਰਬਾਰ ਓਨਾਂ ਸਿਪਾਹੀਆਂ ਨੂੰ ਹਾਰਜਾਣ ਪਿਛੋ ਕੱਢ ਦੇਵੇ ਜਿਸ ਤੋਂ ਸਤਲੁਜ ਪਾਰ ਹੋਣ ਤੇ ਲਾਹੌਰ ਪਹੁੰਚਣ ਵਿਚ ਅੰਗ੍ਰੇਜ਼ਾਂ ਨੂੰ ਕੋਈ ਰੋਕ ਨਾ ਪਵੇ। ਸੋ ਗੁਲਾਬ ਸਿੰਘ ਨੇ ਲਾਰਡ ਹਾਰਡਿੰਜ ਦੀ ਇਹ ਸ਼ਰਤ ਮੰਨ ਲਈ ਤੇ ਫੌਜੀ ਸਰਦਾਰਾਂ ਨੇ ਇਸਨੂੰ ਅਖਰੋ ਅੱਖਰ ਪੂਰਾ ਕੀਤਾ। ਓਨਾਂ ਨੇ ਓਸ ਪ੍ਰਤਿਗਜਾ ਨੂੰ ਇਥੋਂ ਤਕ ਨਿਬਾਹਿਆ ਕਿ ਰਣਜੋਰ ਸਿੰਘ ਦੇ ਪਿਛੋਂ ਲਾਲ ਸਿੰਘ ਤੇ ਤੇਜਾ ਸਿੰਘ ਬਲਵਾਨ ਸਿਖ ਫੌਜਦੇ ਨਾਲ ਦੂਜੀ ਵਾਰੀ ਜਦ ਸਤਲੁਜ ਪਾਰ ਟਪ ਆਏ ਸਨ ਓਸ ਵੇਲੇ ਅੰਗ੍ਰੇਜ਼ੀ ਫੌਜ ਦੀ ਵਡੀ ਨਾਜਕ ਦਸ਼ਾ ਸੀ। ਓਸ ਵੇਲੇ ਅੰਗ੍ਰੇਜ਼ਾਂ ਪਾਸ ਨਾ ਤਾਂ ਕਾਫੀ ਰਸਦ ਸੀ ਤੇ ਨਾ ਤੋਪ ਗੋਲਾ ਸੀ। ਜੇਕਰ ਸਿਖ ਅੰਗ੍ਰੇਜ਼ਾਂ ਦੀ ਕਮਜੋਰ ਫੋਜ ਉਤੇ ਹਲਾ ਕਰਦੇ ਤੇ ਦਿਲੀਓਂ ਆਉਂਦੀ ਹੋਈ ਰਸਤ ਲੁਟ ਲੈਂਦੇ ਤਾਂ ਓਸ ਵੇਲੇ ਦਾ ਇਤਿਹਾਸ ਕਿਸੇ ਹੋਰ ਹੀ ਰੰਗ ਵਿਚ ਹੁੰਦਾ। ਪਰ ਵਾਹਿਗੁਰੂ ਨੂੰ ਇਹ ਮਨਜ਼ੂਰ ਨਹੀਂ ਸੀ। ਇਸੇ ਕਰਕੇ ਓਸ ਵੇਲੇ ਦੇ ਸਿਖ ਸੈਨਾਪਤੀਆਂ ਦੀ ਅਕਲ ਉਤੇ ਸ੍ਵਾਰਥ ਦਾ ਪੜਦਾ ਪੈਗਿਆ। ਸਿਖ ਰਾਜ ਹਮੇਸ਼ਾ ਲਈ ਸਿਖਾਂ ਦੇ ਹਥੋਂ ਜਾਂਦਾ ਰਿਹਾ।

ਕਈ ਛੋਟੀਆਂ ਮੋਟੀਆਂ ਲੜਾਈਆਂ ਦੇ ਪਿਛੋਂ ਸਿਖਾਂ ਤੇ ਅੰਗ੍ਰੇਜ਼ਾਂ ਦੀ ਇਤਿਹਾਸ ਪ੍ਰਸਿਧ ਸਭਰਾਵਾਂ ਵਾਲੀ ਲੜਾਈ ਹੋਈ। ਇਸ ਲੜਾਈ ਵਿਚ ਸ੍ਵਾਧੀਨਤਾ ਹਮੇਸ਼ਾਂ ਲਈ ਸਿਖਾਂ ਪਾਸੋਂ ਵਿਦਾ ਹੋ ਗਈ। ਈਸ਼ਵਰ ਜਿਸਨੂੰ ਭਾਰੀ ਕਸ਼ਟ ਦੇਣਾਂ ਚਾਹੁੰਦਾ ਹੈ ਓਸ ਦੀ ਮਤ ਪੈਹਲਾਂ ਮਾਰ ਲੈਂਦਾ ਹੈ ਇਹੋ ਦਸ਼ਾ ਓਸ ਵੇਲੇ ਸਿਖਾਂ ਦੀ ਹੋਈ। ਖਾਲਸਾ ਫੌਜ ।ਅਪਣੇ

ਸਰਦਾਰਾਂ ਦੇ ਵਿਸਾਹਘਾਤ ਅਰ ਓਹਨਾਂ ਦੇ ਸੋਨੇ ਚਾਂਦੀ ਦੇ ਲਾਲਚ ਪਿਛੇ ਅਪਣੇ ਦੇਸਦੀ ਸੁਵਾਧੀਨਤਾ ਵੇਚਣ ਦਾ ਪਤਾ ਓਹ ਅੰਤ ਤਕ ਨ ਪਾ ਸਕੀ। ਸੋ ਹੋਰਨਾ ਜੰਗਾਂ ਵਾਂਗ ਹੀ ਸਭਰਾਵਾਂ ਦੀ ਲੜਾਈ ਦੀ ਦਸ਼ਾ ਹੋਈ। ਦਿਲੀਓਂ ਰਸਦ ਤੇ ਸਮਾਨ ਦੇ ਆ ਜਾਣ ਤਥਾ ਸਿਖਾਂ ਦੀ ਫੌਜ ਦੇ ਸਰਦਾਰਾ ਦੇ ਵਿਸਾਹਘਾਤ ਕਰਨ ਨਾਲ ਅੰਗ੍ਰੇਜ਼ਾਂ ਦੀ ਤਾਕਤ ਬਹੁਤ ਵਧ ਗਈ ਸੀ।

ਇਸ ਪ੍ਰਕਾਰ ਖਾਲਸਾ ਫੌਜ ਵਾਰੰਵਾਰ ਲੜਾਈ ਦ ਨਤੀਜਾ ਅਪਣੇ ਉਲਟ ਵੇਖਕੇ ਜਦ ਨਿਰਾਸਾ ਦੇ ਸਮੁੰਦ੍ਰ ਵਿਚ ਗੋਤੇ ਖਾ ਰਹੀ ਸੀ ਤਾਂ ਉਸ ਵੇਲੇ ਇਕ ਬੁਢਾ ਬੀਰ ਖਾਲਸਾ ਫੌਜ ਨੂੰ ਉਤਸਾਹ ਦੇਣ ਲਈ ਨਾ ਨਿਕਲ ਪਿਆ। ਓਹ ਬੁਢਾ ਬੀਰ ਹੋਰ ਕੋਈ ਨਹੀਂ ਸੀ, ਓਹ ਮਹਾਰਾਜਾ ਰਣ-ਜੀਤ ਸਿੰਘ ਦਾ ਦੁਸ਼ਮਨ ਦਾ ਸਾਥੀ ਤੇ ਕੁੰਵਰ ਨੌਨਿਹਾਲਸਿੰਘ ਦਾ ਸਹੁਰਾ "ਸਰਦਾਰ ਸ਼ਾਮ ਸਿੰਘ ਅਟਾਰੀ ਵਾਲਾ" ਸੀ। ਬੁਢੇ ਹੋਣ ਪਰ ਵੀ ਸਰਦਾਰ ਸ਼ਾਮ ਸਿੰਘ ਦੀਆਂ ਸੁਕੀਆਂ ਹਡੀਆਂ ਵਿਚ ਅਪਣੀ ਜਨਮਭੂਮੀ ਦੀ ਅਜਾਦੀ ਕਾਇਮ ਰੱਖਣ ਲਈ ਜੋਸ਼ ਆਗਿਆ ਤੇ ਓਸਦੀ ਰੱਗ ੨ ਵਿਚ ਖੂਨ ਖੋਲਣ ਲੱਗ ਪਿਆ। ਉਸਨੇ ਅਪਨੇ ਜੋਸ਼ਭਰੇ ਬਚਨਾ ਨਾਲ ਸਿਖਾਂ ਦੇ ਮਰੇ ਹੋਏ ਦਿਲਾਂ ਨੂੰ ਫੇਰ ਜਿਵਾਲਿਆ ਤੇ ਕਿਹਾ ਆਓਖਾਲਸਾ ਬੀਰੋ,ਅਪਣੇ ਦੇਸਨੂੰ ਅਜਾਦਰੱਖਣਲਈ ਵੈਰੀ ਨਾਲ ਲੜ ਮਰੀਏ ਤੇ ਇਸ ਕੰਮ ਵਿਚ ਮੈਂ ਤੁਹਾਡੇ ਨਾਲ ਹਾਂ। ਸਰਦਾਰ ਸ਼ਾਮ ਸਿੰਘ ਦੀ ਇਹ ਗਲ ਨਿਰੀ ਮੂੰਹ ਦੀ ਬਕਬਕ ਹੀ ਨਹੀਂ ਸੀ। ਓਸਨੇ ਲੜਾਈ ਵਿਚ ਜਾਣ ਤੋਂ ਪੇਹਲਾਂ ਸ੍ਰੀਗੁਰੂ ਗ੍ਰੰਥ ਸਾਹਿਬ ਜੀ ਦੇ ਸਾਹਮਣੇ ਇਹ ਪ੍ਰਤਿ-

ਗ੍ਯਾ ਕੀਤੀ ਕਿ ਮੈਂ ਪ੍ਰਾਣ ਰਹਿੰਦਿਆਂ ਤਕ ਲੜਾਈ ਵਿਚੋਂ ਪਿਛੇ ਨਹੀਂ ਹਟਾਂਗਾ। ਇਸਤਰਾਂ ਦੀ ਪ੍ਰਤਿਗ੍ਯਾ ਕਰਕੇ ਚਿਟਾ ਪੁਸ਼ਾਕਾ ਪਹਿਰ ਤੇ ਚਿਟੇ ਘੋੜੇ ਤੇ ਸਵਾਰ ਹੋਕੇ ਸਰਦਾਰਸ਼ਾਮ ਸਿੰਘ ਜੀ ਜੰਗ ਮੈਦਾਨ ਵਿਚ ਗਏ* ਯੁਧ ਵਿਚ ਜਾਣ ਤੋਂ ਪਹਿਲਾਂ ਓਨਾਂਨੇ ਫਿਰ ਇਕ ਵਾਰੀ ਖਾਲਸਾ ਫੌਜਨੂੰ ਕਿਹਾ:- "ਖਾਲਸਾ ਬਹਾਦਰੋ! ਆਓ, ਪਰਾਧੀਨ ਹੋਣ ਨਾਲੋਂ ਮੌਤ ਨੂੰ ਜਫੀ ਪਾਕੇ ਮਰੀਏ।" ਬਸ ਫੇਰ ਕੀ ਸੀ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਮੰਤ੍ਰ ਨਾਲ ਦੀਖਤ ਹੋਈ ਖਾਲਸਾ ਫੌਜ "ਸਤ ਸ੍ਰੀ ਅਕਾਲ, ਤੇ ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤੇ" ਕਹਿੰਦੀ ਹੋਈ ਅੰਗ੍ਰੇਜਾਂ ਨਾਲ ਭਿੜ ਗਈ। ਸਰਦਾਰ ਸ਼ਾਮ ਸਿੰਘ ਨੇ ਇਸ ਲੜਾਈ ਵਿਚ ਭਾਰੀ ਪਰਾਕ੍ਰਮ ਵਿਖਾਯਾ। ਅਪਣੇ ਚਿਟੇ ਘੋੜੇ ਉਤੇ ਸਵਾਰ ਹੋਕੇ ਫੌਜ

---

*ਸਰਦਾਰ ਸ਼ਾਮ ਸਿੰਘ ਜੀ ਅਟਾਰੀ ਵਾਲੇ ਬਹੁਤ ਥੋੜੇ ਸਮੇਂ ਵਿਚ ਹੀ ਸਿਖਾਂ ਦੇ ਪਿਆਰੇ ਹੋ ਗਏ ਸਨ। ਸਨ ੧੮੩੧ ਈ: ਵਿਚ ਉਨਾਂਦੀ ਲੜਕੀ ਦਾ ਵਿਵਾਹ ਮਹਾਰਾਜਾ ਰਣਜੀਤ ਸਿੰਘ ਦੇ ਪੋਤ੍ਰੇ ਨੌਨਿਹਾਲ ਸਿੰਘ ਨਾਲ ਹੋਯਾ ਸੀ। ਯੁਧ ਵਿਚ ਸਰਦਾਰ ਸ਼ਾਮ ਸਿੰਘ ਜੀ ਜਦ ਮਾਰੇ ਗਏ ਤਾਂ ਓਨਾਂ ਦੇ ਨੌਕਰ ਲੋਥ ਲੱਭਕੇ ਅਟਾਰੀ ਲੈ ਗਏ। ਓਨਾਂ ਦੀ ਰਾਣੀ ਵਿਵਾਹ ਵੇਲੇ ਦੇ ਕਪੜੇ ਪਾਕੇ ਪਤੀ ਦੇ ਨਾਲ ਸਤੀ ਹੋਈ। ਉਸਦੀ ਯਾਦ ਵਿਚ ਹੁਣ ਤਕ ਇਕ ਥੰਮ ਖੜਾ ਹੈ। ਜਾਣੋ ਓਹ ਥੰਮ ਅਟਾਰੀ ਅਉਣ ਵਾਲਿਆਂ ਦਾ ਸ੍ਵਾਗਤ ਕਰਦਾ ਹੋਯਾ ਇਹ ਆਖ ਰਿਹਾ ਹੈ ਕਿ—ਦੇਸਦੇ ਲਈ ਅਪਣੇ ਫਰਜ ਪਾਲਣ ਵਿਚ ਅਪਣੇ ਪ੍ਰਾਣਾ ਦੀ ਵੀ ਪਰਵਾਹ ਨਹੀਂ ਕਰਨੀ ਚਾਹੀਦੀ।

ਦੇ ਹਰੇਕ ਹਿਸੇ ਵਿਚ ਓਹ ਫਿਰਦੇ ਤੇ ਜੋਸ਼ ਦੇ ਰਹੇ ਸਨ। ਪਰ ਜਦ ਓਨਾਂ ਨੇ ਡਿਠਾਕਿ ਹੁਣ ਸਰਬੰਸ ਨਾਸ ਹੋਣ ਵਿਚ ਕੋਈ ਦੇਰ ਨਹੀਂ ਤਾਂ ਓਨਾਂਨੇ ਅੰਗ੍ਰੇਜ਼ਾਂ ਦੀ ੫੦ ਨੰ: ਪਲਟਣ ਉਤੇ ਤਲਵਾਰ ਸੂਤਕੇ ਹਮਲਾ ਕੀਤਾ ਤੇ ਅਪਣੇ ਸਾਥੀਆਂ ਨੂੰ ਵੀ ਅੱਗੇ ਵਧਣ ਲਈ ਕਿਹਾ। ਓਨਾਂ ਦੇ ੫੦ ਸਾਥੀ ਅਗੇ ਵਧੇ ਪਰ ਓਹ ਅੰਗ੍ਰੇਜ਼ੀ ਫੌਜ ਦਾ ਹਮਲਾ ਨਾ ਸਹਾਰਕੇ ਸਤਲੁਜ ਵਿਚ ਜਾ ਪਏ। ਸਰਦਾਰ ਸ਼ਾਮ ਸਿੰਘ ਨੂੰ ਸਤ ਗੋਲੀਆਂ ਲੱਗੀਆਂ ਤੇ ਓਨਾਂ ਦਾ ਜੀਵਨ ਦੀਵਾ ਬੁਝ ਗਿਆ ਪਰ ਸੰਸਾਰ ਵਿਚ ਓਹ ਅਪਣਾ ਜਸ ਛਡ ਗਿਆ।

ਸਭਰਾਵਾਂ ਦੀ ਲੜਾਈ ਵਿਚ ਸਿਖਾਂਦਾ ਸਰਬੰਸ ਨਸ਼ਟ ਹੋ ਗਿਆ। ਓਨਾਂ ਦਾ ਅਦਮਜ ਉਤਸਾਹ ਤੇ ਪ੍ਰਬਲ ਪਰਾਕ੍ਰਮ ਕੁਝ ਵੀ ਕੰਮ ਨ ਆਯਾ। ਵਿਸਾਹਘਾਤੀ ਲਾਲ ਸਿੰਘ ਤੇ ਤੇਜਾਸਿੰਘਨੇ ਹੀ ਸਿਖਾਂ ਦਾ ਨਾਸ ਕਰ ਦਿਤਾ। ਲਾਲਸਿੰਘ ਨੇ ਸਭਰਾਵਾਂ ਵਾਲੇ ਸਿਖਾਂ ਦੇ ਪੜਾਉ ਦਾ ਸਾਰਾ ਹਾਲ ਇਸ ਤਰਾਂ ਨਾਲ ਅੰਗ੍ਰੇਜ਼ਾਂ ਨੂੰ ਲਿਖਿਆ ਸੀ—"ਇਸ ਲੜਾਈ ਦਾ ਸੈਨਾਪਤੀ ਤੇਜਾ ਸਿੰਘ ਹੈ। ਪਰ ਇਸ ਵਿਚ ਤੁਹਾਡਾ ਕੋਈ ਹਰਜ ਨਹੀਂ, ਤੇਜਾ ਸਿੰਘ ਆਪਣੀ ਪ੍ਰਤਿਗਯਾ ਉਤੇ ਪੱਕਾ ਹੈ। ਓਹ ਜਿਥੋਂ ਤਕ ਹੋ ਸਕੇਗਾ ਤੁਹਾਡੇ ਭਲੇ ਦੀ ਹੀ ਗਲ ਕਰੇਗਾ। ਰਸਾਲਾ ਮੇਰੇ ਹਥ ਹੈ ਤੇ ਮੈਂ ਓਸਨੂੰ ਏਧਰ ਓਧਰ ਖਿੰਡਾ ਪੁੰਡਾ ਦਿਤਾ ਹੈ। ਸਿਖਾਂ ਦੀ ਛਾਵਣੀ ਦਾ ਸੱਜਾ ਹਿਸਾ ਬਹੁਤ ਕਮਜ਼ੋਰ ਹੈ। ਓਧਰ ਦੀ ਕੰਧ ਵੀ ਬੜੀ ਕਮਜ਼ੋਰ ਹੈ।"

ਇਸਤਰਾਂ ਖਾਲਸਾ ਫੌਜ ਦੇ ਸਰਦਾਰ ਅੰਗ੍ਰੇਜ਼ਾਂ ਨੂੰ ਅਪਣੀ ਛਾਵਣੀ ਦਾ ਹਾਲ ਦਸਕੇ ਹੀ ਚੁਪ ਨਾ ਬੈਠੇ। ਓਨਾਂ

ਵਿਸਾਹਘਾਤੀਆਂ ਨੇ ਗੋਲੰਦਾਜ਼ਾਂ ਨੂੰ ਗੋਲਾ ਬਰੂਦ ਦੇਣਾ ਹੀ ਬੰਦ ਕਰ ਦਿਤਾ। ਬਦਮਾਸ਼ ਤੇ ਦੇਸ਼ਦ੍ਰੋਹੀ ਤੇਜਾ ਸਿੰਘ ਇੰਨੇ ਤੋਂ ਹੀ ਨਿਚਿੰਤ ਨਾ ਹੋਯਾ। ਓਹ ਵਡੀ ਭਾਰੀ ਫੌਜ ਨੂੰ ਨੱਠਾਕੇ ਲੈ ਗਿਆ ਤੇ ਬਾਕੀ ਫੌਜ ਨੂੰ ਉਸਨੇ ਵੈਰੀਆਂ ਉਤੇ ਹਮਲਾ ਕਰਨੋ ਰੋਕ ਦਿਤਾ। ਓਸਨੇ ਸਤਲੁਜ ਉਤੇ ਬਣੇ ਹੋਏ ਬੇੜੀਆਂ ਦੇ ਪੁਲ ਨੂੰ ਵੀ ਤੁੜਵਾ ਦਿਤਾ। ਇਸਤਰਾਂ ਖਾਲਸਾ ਫੌਜ ਨੂੰ ਹੁਣ ਆਪਣੇ ਦੇਸ ਦੀ ਰਖਯਾ ਲਈ ਲੜਕੇ ਮਰ ਜਾਣ ਤੋਂ ਸਿਵਾ ਹੋਰ ਕੋਈ ਚਾਰਾ ਨਾ ਰਿਹਾ। ਪਰ ਓਹ ਲੜੇ ਕਿਸ ਤਰਾ ? ਲੜਨ ਦਾ ਹੁਕਮ ਦੇਣ ਵਾਲਾ ਸੈਨਾਪਤੀ ਨਹੀਂ ਸੀ ਗੋਲੇ ਬਾਰੂਦ ਬਿਨਾਂ ਤੋਪਾਂ ਬੰਦੂਕਾਂ ਬੰਦ ਪਈਆਂ ਸਨ। ਇੰਨਾ ਹੋਣ ਪਰ ਵੀ ਓਹ ਨਿਰਾਸ ਨਾ ਹੋਏ। ਓਨਾਂ ਨੇ ਬ੍ਰਿਧ ਸਰਦਾਰ ਸ਼ਾਮ ਸਿੰਘ ਦੇ ਹੁਕਮ ਨਾਲ ਅਪਣੀ ਚਿਰਦੀ ਸਾਥਣ ਕ੍ਰਿਪਾਨ (ਤਲਵਾਰ) ਦਾ ਸਹਾਰਾ ਲਿਆ। ਪਰ ਕ੍ਰਿਪਾਨ ਤੋਪਾਂ ਦੇ ਗੋਲਿਆਂ ਦੇ ਸਾਹਮਣੇ ਕਦ ਠੈਹਰ ਸਕਦੀ ਸੀ ਕਰੀਬ ਅੱਠ ਹਜਾਰ ਸਿਖ ਓਸ ਦਿਨ ਸ਼ਹੀਦ ਹੋਕੇ ਸੁਰਗ ਨੂੰ ਗਏ। ਪਰ ਓਨਾਂ ਬਹਾਦਰ ਸਿਖਾਂ ਨੇ ਅੰਗ੍ਰੇਜ਼ੀ ਫੌਜ ਦੇ ਘੇਰੇ ਵਿਚ ਪੈਕੇ ਵੀ ਮਾਫੀ ਨਾ ਮੰਗੀ। ਇਸਤਰਾਂ ਨਾਲ ਇਤਿਹਾਸ ਪ੍ਰਸਿਧ ਸਭਰਾਵਾਂ ਦੀ ਲੜਾਈ ਹੋਈ ਤੇ ਲੜਾਈ ਦੀ ਸਮਾਪਤੀ ਦੇ ਨਾਲ ੨ ਪੰਜਾਬ ਦੀ ਆਜਾਦੀ ਦੀ ਵੀ ਸਮਾਪਤੀ ਹੋ ਗਈ। ਇਸ ਲੜਾਈ ਵਿਚ ਅੰਗ੍ਰੇਜ਼ਾਂ ਦੇ ਦੋ ਹਜਾਰ ਚਾਰ ਸੌ ਤਿਆਸੀ ਮਨੁਖ ਮਰੇ।



## ਸੁਲਹ ਤੇ ਨਵਾਂ ਪ੍ਰਬੰਧ

"ਮਿੱਠਾ ਬੋਲੀਂ ਸ਼ਤ੍ਰੂ ਸੰਗ ਧਰ ਵਿਚ ਦਿਲਦੇ ਵੈਰ।
ਰੋਵੀਂ ਫਿਰ ਸਿਰ ਵੱਢਕੇ ਬਣ ਜਾਵੀਂ ਨਿਰਵੈਰ॥"
(ਨੀਤੀ ਰਤਨਾਕਰ)

ਸਭਰਾਵਾਂ ਦੀ ਲੜਾਈ ਦੇ ਪਿਛੋਂ ਅੰਗ੍ਰੇਜ਼ ਬੇਫਿਕਰ ਹੋਕੇ ਬੈਠੇ ਨਾ ਰਹੇ। ਕੁਝ ਦਿਨ ਆਰਾਮ ਕਰਨ ਪਿਛੋਂ ਅੰਗ੍ਰੇਜ਼ੀ ਫੌਜ ਸਤਲੁਜ ਦੇ ਉਰਵਾਰ ਲੰਘੀ। ਬਾਕੀ ਫੌਜ ਲੈਕੇ ਲਾਰਡ ਹਾਰਡਿੰਜ ਨੇ ਵੀ ਉਸਦੇ ਪਿਛੇ ੨ ਕੂਚ ਕੀਤਾ ਤ੍ਰਿੰਨਾਂ ਦਿਨਾਂ ਵਿਚ ਕਸੂਰ ਪਹੁੰਚਕੇ ੨੦ ਫਰਵਰੀ ਸਨ੧੮੪੬ ਵਾਲੇ ਦਿਨ ਹੇਠ ਲਿਖਿਆ ਐਲਾਨ ਗਵਰਨਰ ਜਨਰਲ ਨੇ ਕਢਿਆ:—"ਅੰਗ੍ਰੇਜ਼ਾਂ ਦਾ ਖਿਆਲ ਪੰਜਾਬ ਨੂੰ ਅਪਣੇ ਰਾਜ ਵਿਚ ਮਿਲਾਣ ਦਾ ਨਹੀਂ। ਪਰ ਕਿਉਂਕਿ ਸਿਖਾਂ ਨੇ ਸੁਲਾਹ ਤੋੜੀ ਹੈ ਇਸ ਲਈ ਉਨਾਂ ਨੂੰ ਸਜ਼ਾ ਦੇਣ ਵਾਸਤੇ ਪੰਜਾਬ ਅੰਗ੍ਰੇਜ਼ਾਂ ਦੇ ਹਥ ਵਿਚ ਰਹੇਗਾ। ਅਗੋਂ ਨੂੰ ਸ਼ਾਂਤੀ ਰੱਖਣ ਤਥਾ ਲੜਾਈ ਦਾ ਹਰਜਾਨਾ ਵਸੂਲ ਕਰਨ ਲਈ ਸਿਖ ਰਾਜ ਦੇ ਕਈ ਇਲਾਕੇ ਅੰਗ੍ਰੇਜ਼ਾਂ ਦੇ ਅਧੀਨ ਰਹਿਣਗੇ। ਭਾਵੇਂ ਲਾਹੌਰ ਦਰਬਾਰਨੂੰ ਵੀ ਸੁਲਾਹ ਤੋੜਨ ਦੀ ਪੂਰੀ ਸਜ਼ਾ ਮਿਲਣੀ ਚਾਹੀਦੀ ਹੈ ਪਰ ਲਾਟ ਸਾਹਿਬ ਦਰਬਾਰ ਤੇ ਸਰ-ਦਾਰਾਂ ਨੂੰ ਅਪਣੇ ਰਾਜ ਦੇ ਸੁਧਾਰਨ ਦਾ ਮੌਕਾ ਦੇਣਾ ਚਾਹੁੰਦੇ ਹਨ। ਦਰਬਾਰ ਦੇ ਸਰਦਾਰਾਂ ਦੀ ਸਹਾਯਤਾ ਨਾਲ ਅੰਗ੍ਰੇਜ਼ਾਂ ਦੇ ਪਰਮ ਮਿਤ੍ਰ ਮਹਾਰਾਜਾ ਰਣਜੀਤ ਸਿੰਘਦੇ ਪੁਤ੍ਰ ਦੀ ਅਧੀ-ਨਤਾ ਵਿਚ ਹੀ ਨਿਰਦੋਸ਼ ਸਿਖ ਰਾਜ ਨੂੰ ਕਾਇਮ ਰਖਣ ਦੀ ਉਨਾਂ ਦੀ ਭਾਰੀ ਇਛਾ ਹੈ। ਪਰ ਜੇ ਸਿਖ ਕੌਮ ਨੂੰ ਰਾਜਦ੍ਰੋਹ ਤੋਂ ਬਚਣਦਾ ਇਹ ਨਵਾਂ ਉਪਾ ਮਨਜ਼ੂਰ ਨਾ ਹੋਯਾ ਤੇ ਅੰਗ੍ਰੇਜ਼ਾਂ

ਨਾਲ ਮੁੜਕੇ ਲੜਾਈ ਕਰਨ ਦੀ ਤਿਆਰੀ ਕੀਤੀ ਗਈ ਤੇ ਜਿਸ ਢੰਗ ਨਾਲ ਪੰਜਾਬ ਦੀ ਹਕੂਮਤ ਕਰਨ ਵਿਚ ਅੰਗ੍ਰੇਜ਼ਾਂ ਦੀ ਭਲਾਈ ਹੋਵੇਗੀ ਉਸੇ ਢੰਗਨਾਲ ਲਾਟ ਸਾਹਿਬ ਹਕੂਮਤ ਦਾ ਪ੍ਰਬੰਧ ਕਰਨਗੇ।

ਇਹ ਇਸ਼ਤਿਹਾਰ ਕਾਹਦਾ ਸੀ ਜਾਣੋ ਪੰਜਾਬ ਵਾਸੀਆਂ ਉਤੇ ਖਿਨਾਂ ਬੱਦਲ ਦੇ ਬਿਜਲੀ ਪਈ। ਓਹ ਇਸ ਇਸ਼ਤਿਹਾਰ ਨੂੰ ਪੜਦਿਆਂ ਸਾਰ ਭੌਂਚਕ ਰਹ ਗਏ। ਉਨ੍ਹਾਂ ਨੂੰ ਇਹ ਆਸ ਨਹੀਂ ਸੀ ਕਿ ਸਭਰਾਵਾਂ ਦੀ ਲੜਾਈ ਦੇ ਹੁੰਦਿਆਂ ਹੀ ਅੰਗ੍ਰੇਜ਼ ਇਸਤਰਾਂ ਪੰਜਾਬ ਵਿਚ ਆਜਾਣਗੇ। ਜਿਨ੍ਹਾਂ ਸਵਾਰਥੀ ਸਰਦਾਰਾਂ ਨੇ ਵਿਸਾਹਘਾਤ ਕਰਕੇ ਇਹ ਦਿਨ ਲਿਆਂਦਾ ਸੀ ਓਹ ਵੀ ਹੁਣ ਪਛਤਾਣ ਲੱਗੇ ਤੇ ਸੋਚਨ ਲੱਗੇ ਕਿ ਹੁਣ ਕਿਸਤਰਾਂ ਅੰਗ੍ਰੇਜ਼ਾਂ ਨੂੰ ਲਾਹੌਰ ਵੜਨੋਂ ਰੋਕੀਏ। ਇਸਤਰਾਂ ਦੀਆਂ ਕੋਸ਼ਸ਼ਾਂ ਕਰਨ ਵਿਚ ਜੰਮੂ ਦਾ ਰਾਜਾ ਗੁਲਾਬ ਸਿੰਘ ਪ੍ਰਧਾਨ ਸੀ। ਓਹ ਰੋਂਦਾ ਝਖਦਾ ਹੋਯਾ ਕਸੂਰ ਵਿਚ ਲਾਟ ਹਾਰਡਿੰਜ ਦੇ ਪਾਸ ਗਿਆ ਤੇ ਉਸਨੇ ਪੰਜਾਬ ਵਿਚ ਨਾ ਵੜਨ ਦੀ ਬੇਨਤੀ ਕੀਤੀ। ਪਰ ਲਾਟ ਸਾਹਿਬ ਨੇ ਉਸਦੀ ਇਕ ਨਾ ਸੁਣੀ। ਛੇਕੜ ਗੁਲਾਬ ਸਿੰਘ ਨੇ ਇਹ ਸੋਚਿਆ ਕਿ ਜੇਕਰ ਬਾਲਕ ਦਲੀਪ ਸਿੰਘਨੂੰ ਲਾਟ ਸਾਹਿਬ ਦੇ ਪਾਸ ਲਿਆਂਦਾ ਜਾਵੇ ਤਾਂ ਸ਼ਾਇਦ ਉਸਦਾ ਦਿਲ ਪੰਘਰ ਜਾਵੇ। ਇਹ ਸੋਚਕੇ ਗੁਲਾਬ ਸਿੰਘ ਤੇ ਹੋਰ ਕਈ ਸਰਦਾਰ ਬਾਲਕ ਮਹਾਰਾਜੇ ਨੂੰ ਲਾਟ ਸਾਹਿਬ ਦੇ ਪਾਸ ਲੈ ਗਏ। ਲਾਟ ਸਾਹਿਬ ਨੇ ਮਹਾਰਾਜੇ ਦਲੀਪ ਸਿੰਘ ਤਥਾ ਸਿਖ ਸਰਦਾਰਾਂ ਦਾ ਆਦਰਭਾਵ ਕੀਤਾ ਤੇ ਕਿਹਾ—"ਪੰਜਾਬ ਨੂੰ ਅੰਗ੍ਰੇਜ਼ੀ ਰਾਜ ਵਿਚ ਮਿਲਾ ਲੈਣ ਦੀ ਸਾਡੀ ਮਰਜੀ ਨਹੀਂ।

ਮਹਾਰਾਜਾ ਦਲੀਪ ਸਿੰਘ ਅਪਣੇ ਪਿਤ੍ਰੀ ਰਾਜ ਉਤੇ ਬਣੇ ਰਹਿਣਗੇ। ਪਰ ਬਿਆਸਾ ਤੇ ਸਤਲੁਜ ਦੇ ਵਿਚਕਾਰਲਾ ਦੇਸ ਤੇ ਡੇਢ ਕ੍ਰੋੜ ਰੁਪਯਾ ਜੰਗ ਦੇ ਹਰਜਾਨੇ ਵਜੋਂ ਦੇਣਾ ਪਵੇਗਾ। ਨਾਲੇ ਇਹ ਸ਼ਰਤਾਂ ਲਾਹੌਰ ਚਲਕੇ ਹੀ ਪਕੀਆਂ ਕੀਤੀਆਂ ਜਾਣਗੀਆਂ ਹੋਰ ਕਿਸੇ ਜਗਾਂ ਉਤੇ ਨਹੀਂ"।

ਲਾਚਾਰ ਮਹਾਰਾਜਾ ਦਲੀਪ ਸਿੰਘ ਨੂੰ ਸਣੇ ਵਜੀਰ ਗੁਲਾਬ ਸਿੰਘ ਸਿਖ ਤੇ ਸਰਦਾਰਾਂ ਦੇ ਵਾਪਸ ਲਾਹੌਰ ਮੁੜਨਾ ਪਿਆ।

ਸਨ ੧੮੪੬ ਈਃ ਦੀ ੨੦ ਫਰਵਰੀ ਨੂੰ ਵਿਜਈ ਅੰਗ੍ਰੇਜ ਲਾਹੌਰ ਆ ਪਹੁੰਚੇ। ਅਪਣੇ ਪਿਤਾ ਮਹਾਰਾਜਾ ਰਣਜੀਤ ਸਿੰਘ ਦੇ ਸਿੰਘਾਸਨ ਉਤੇ ਬਾਲਕ ਦਲੀਪ ਸਿੰਘ ਨੂੰ ਮੁੜਕੇ ਬਿਠਾਯਾ ਗਿਆ* ਬਾਲਕ ਦਲੀਪਸਿੰਘ ਨੂੰ ਮੁੜਕੇ ਗਦੀ ਉਤੇ ਬਿਠਾਲਣ ਤੋਂ ਲਾਹੌਰਵਾਸੀ ਜਾਣ ਗਏ ਕਿ

---

*ਲਾਰਡ ਹਾਰਡਿੰਜ ਨੇ ਦਲੀਪ ਸਿੰਘ ਨੂੰ ਰਾਜ ਸਿੰਘਾਸਨ ਉਤੇ ਬੈਠਾਕੇ ਦੂਜੇ ਦਿਨ ਵਡਾ ਭਾਰੀ ਦਰਬਾਰ ਕੀਤਾ। ਦਰਬਾਰ ਦੇ ਸਮੇਂ ਲਾਰਡ ਹਾਰਡਿੰਜ ਨੇ !ਕੋਹਨੂਰ ਹੀਰਾ ਵੇਖਣ ਦੀ ਇਛਾ ਪ੍ਰਗਟ ਕੀਤੀ। ਗੁਲਾਬ ਸਿੰਘ ਖੁਦ ਓਸ ਹੀਰੇ ਨੂੰ ਵਿਖਾਣ ਲਈ ਲੈ ਆਯਾ। ਲਾਰਡ ਹਾਰਡਿੰਜ ਓਸ ਹੀਰੇ ਨੂੰ ਵੇਖ ਬਹੁਤ ਪ੍ਰਸੰਨ ਹੋਯਾ ਤੇ ਓਸਨੇ ਅਪਣੇ ਹਥਾਂ ਨਾਲ ਸਾਰੇ ਅੰਗ੍ਰੇਜ਼ ਅਫਸਰਾਂ ਨੂੰ ਵਿਖਾਯਾ ਤੇ ਗੁਲਾਬ ਸਿੰਘ ਨੂੰ ਉਸਨੇ ਮੋੜ ਦਿਤਾ। ਸਭਰਾਵਾਂ ਯੁਧ ਦੀ ਫਤੇ ਦੇ ਬਦਲੇ ਸਰਹਨੇਹੀ ਹਾਰਡਿੰਜ ਤੇ ਪ੍ਰਧਾਨ ਸੈਨਾਪਤੀ ਹਯੂ ਗਫ ਨੂੰ ਲਾਰਡ ਦਾ ਖਿਤਾਬ ਮਿਲਿਆ।

ਹੁਣ ਪੰਜਾਬ ਪਹਿਲਾਂ ਵਾਂਗ ਨਹੀਂ ਰਿਹਾ। ਵਿਜਈ ਅੰਗ੍ਰੇਜ਼ਾਂ ਨੇ ਇਹ ਰਾਜ ਖ਼ਾਲਕ ਦਲੀਪ ਸਿੰਘ ਨੂੰ ਭਿਛਿਆ ਵਾਂਗ ਦਿਤਾ ਹੈ। ਲਾਹੌਰ ਪਹੁੰਚਕੇ ਅੰਗ੍ਰੇਜ਼ਾਂ ਨੇ ਇਸਤਰਾਂ ਦਾ ਰੰਗ ਢੰਗ ਵਿਖਾਯਾ ਜਿਸਤੋਂ ਲੋਕ ਸਮਝਣ ਲੱਗੇ ਕਿ ਇਨਾਂ ਨੇ ਵਡੀ ਕ੍ਰਿਪਾ ਕੀਤੀ ਹੈ ਜੋ ਸਿਖ ਰਾਜ ਨੂੰ ਅੰਗ੍ਰੇਜ਼ੀ ਰਾਜ ਵਿਚ ਨਹੀਂ ਮਿਲਾਯਾ। ਪਰ ਲਾਰਡਹਾਰਡਿੰਜ ਦੂਰੰਦੇਸ਼ ਤੇ ਉਦਾਰ ਦਿਲ ਮਨੁਖ ਸੀ। ਓਸਨੇ ਪੰਜਾਬ ਨੂੰ ਅੰਗ੍ਰੇਜ਼ੀ ਰਾਜਦੇ ਨਾਲ ਨਾ ਮਿਲਾਣ ਵਿਚ ਵਡੀ ਦੂਰੰਦੇਸੀ ਸੋਚੀ ਸੀ। ਓਸ ਵੇਲੇ ਅਮ੍ਰਿਤਸਰ ਵਲ ੨੦ ਹਜਾਰ ਖਾਲਸਾ ਫੌਜ ਤਿਆਰ ਬੈਠੀ ਸੀ। ਸਭਰਾਵਾਂ ਦੀ ਲੜਾਈ ਵਿਚ ਹਾਰ ਹੋਣ ਕਰਕੇ ਓਹ ਬਹੁਤ ਜੋਸ਼ ਵਿਚ ਸੀ। ਇਸ ਲਈ ਓਸ ਵੇਲੇ ਦੂਰੰਦੇਸ਼ੀ ਨਾਲ ਹੀ ਪੰਜਾਬ ਵਿਚ ਸ਼ਾਂਤੀ ਕਾਇਮ ਰੱਖ ਸਕੀਦੀ ਸੀ। ਇਸ ਵੇਲੇ ਵੀ ਜੇਕਰ ਕੋਈ ਮਨੁਖ ਢੰਗ ਨਾਲ ਸਿਖ ਫੌਜ ਨੂੰ ਚਲਾਉਂਦਾ ਤਾਂ ਸਿਖਫੌਜ ਅਪਣੇ ਅਪਮਾਨ ਦਾ ਬਦਲਾ ਲੈਣ ਲਈ ਤਿਆਰ ਹੋ ਜਾਂਦੀ। ਸੋ ਇਹ ਸੋਚ ਸਮਝ ਕੇ ਹੀ ਲਾਰਡ ਹਾਰਡਿੰਜ ਨੇ ਪੰਜਾਬ ਨੂੰ ਅੰਗ੍ਰੇਜ਼ੀ ਰਾਜਦੇ ਨਾਲ ਸ਼ਾਮਿਲ ਨਾ ਕੀਤਾ। ਕਿਉਂਕਿ ਲਾਰਡ ਹਾਰਡਿੰਜ ਨੇ ਵੇਖਿਆ ਕਿ ਸਿਰਫ ਪੰਜਾਬ ਨੂੰ ਅੰਗ੍ਰੇਜ਼ੀ ਰਾਜ ਵਿਚ ਮਿਲਾ ਲੈਣ ਨਾਲ ਹੀ ਕੰਮਨਹੀਂ ਚਲ ਸਕਦਾ। ਕੰਮ ਓਹ ਕਰਨਾ ਚਾਹੀਦਾ ਹੈ ਕਿ ਜਿਸ ਨਾਲ ਖਾਲਸਾ ਫੌਜ ਬਲਹੀਨ ਹੋ ਜਾਵੇ। ਕਿਉਂਕਿ ਖਾਲਸਾ ਫੌਜ ਦੇ ਕਾਰਣ ਅੰਗ੍ਰੇਜ਼ਾਂ ਨੂੰ ਇਤਨਾ ਨੁਕਸਾਨ ਉਠਾਣਾ ਪਿਆ ਓਸਨੂੰ ਕਮਜੋਰ ਕੀਤੇ ਬਿਨਾ ਅੱਗੇ ਨੂੰ ਪੰਜਾਬ ਦਾ ਚੰਗੀਤਰਾਂ ਅੰਗ੍ਰੇਜ਼ਾਂ ਦੇ ਹਥ ਵਿਚ ਕਾਨੂ ਰਹਿਣਾ ਅਸੰਭਵ ਸੀ। ਸੋ ਲਾਹੌਰ ਦਰਬਾਰ ਦੇ ਕੁਝ

ਕਰਮਚਾਰੀ ਵੀ ਲਾਰਡ ਹਾਰਡਿੰਜ ਦੇ ਇਸ ਕੰਮ ਵਿਚ ਸਹਾਯਕ ਬਣੇ* ਸੁਲਾਹ ਦੀਆਂ ਸ਼ਰਤਾਂ ਅਨੁਸਾਰ ਲਾਹੌਰ ਦਰਬਾਰ ਨੂੰ ਸਿਰਫ ੨੦ ਹਜਾਰ ਪੈਦਲ ਤੇ ੧੨ ਹਜਾਰ ਘੋੜ ਸਵਾਰ ਫੌਜ ਨਾਲੋਂ ਵਧ ਰੱਖਣ ਦੀ ਤਾਕਤ ਜਾਂਦੀ ਰਹੀ। ਬਾਕੀ ਫੌਜ ਨੂੰ ਉਸਦਾ ਹਿਸਾਬ ਦੇਕੇ ਰੁਖਸਤ ਕੀਤਾ ਗਿਆ। ਲਾਹੌਰ ਦਰਬਾਰ ਦੀਆਂ ਬਾਕੀ ਤੋਪਾਂ ਵੀ ਅੰਗ੍ਰੇਜਾਂ ਨੇ ਕਾਬੂ ਕੀਤੀਆਂ ਜਿਨਾਂ ਦੀ ਗਿਣਤੀ ਕਰੀਬ ੨੦੦ ਸੀ। ਅਗੇ ਨੂੰ ਲਾਹੌਰ ਦਰਬਾਰ ੩੦ ਤੋਪਾਂ ਤੋਂ ਵਧ ਨਾ ਰਖਣ ਦੀ ਕੈਦ ਵਿਚ ਆ ਗਿਆ। ਲੁਲਿਆਨੀ (ਕਸੂਰ) ਵਿਚ ਪੈਹਲੋਂ ਹੀ ਇਸਤਰਾਂ ਦੀ ਸੁਲਹ ਬਾਬਤ ਗਲ ਬਾਤ ਹੋ ਚੁਕੀ ਸੀ। ਸੋ ਮਾਰਚ ਦੀ ੯ ਸਨ ੧੮੪੬ ਨੂੰ ਲਾਹੌਰ ਦਰਬਾਰ ਤੇ ਅੰਗ੍ਰੇਜਾਂ ਦੀ ਪੈਹਲੀ ਸੁਲਹ ਹੋਈ। ਇਸਦੇ ਅਨੁਸਾਰ ਲਾਹੌਰ ਦਰਬਾਰ ਨੂੰ ਸਤਲੁਜ ਤੇ ਬਿਆਸ ਦੇ ਵਿਚਕਾਰ ਵਾਲਾ (ਦੁਆਬਾ) ਦੇਸ ਹਮੇਸ਼ਾ ਲਈ ਛਡਣਾ ਪਿਆ। ਲੜਾਈ ਦਾ ਹਰਜਾਨਾ ਡੇਢ ਕਰੋੜ ਰੁਪਣਾ ਦੇਣੋ

---

*ਉਰਦੂ ਦੇ ਇਤਿਹਾਸ ਲੇਖਕਾਂ ਨੇ ਇਹ ਲਿਖਿਆ ਹੈ ਕਿ ਮਹਾਰਾਣੀ ਜਿੰਦਾਂ ਅਪਣੇ ਭਰਾ ਜਵਾਹਰ ਸਿੰਘ ਦੇ ਮਾਰੇ ਜਾਣ ਤੋਂ ਬਹੁਤ ਦੁਖੀ ਸੀ ਤੇ ਉਸਨੇ ਲਾਲ ਸਿੰਘ ਨੂੰ ਖਾਲਸਾ ਫੌਜ ਦਾ ਨਾਸ ਕਰਨ ਦੀ ਸਲਾਹ ਦਿਤੀ ਸੀ। ਓਸੇ ਦੀ ਸਲਾਹ ਨਾਲ ਤੇਜਾ ਸਿੰਘ ਨੇ ਫੌਜ ਨੂੰ ਬਰੂਦ ਸਿਕਾ ਨਾ ਦਿਤਾ। ਪਤਾ ਨਹੀਂ ਇਹ ਕਿਥੋਂ ਤਕ ਸਚ ਹੈ। ਕਈ ਲੇਖਕਾਂ ਨੇ ਤਾਂ ਮਹਾਰਾਣੀ ਤੇ ਲਾਲ ਸਿੰਘ ਦਾ ਅਯੋਗ ਸਬੰਧ ਹੋਣਾ ਵੀ ਦਸਿਆ ਹੈ।

ਅਸਮਰਥ ਹੋਣ ਕਰਕੇ ਇਕ ਕਰੋੜ ਦੇ ਬਦਲੇ ਜ਼ਿਲ੍ਹ ਹਜ਼ਾਰਾ ਸਣੇ ਕਸ਼ਮੀਰ ਦੇ ਅੰਗ੍ਰੇਜ਼ਾਂ ਦੀ ਭੇਟਾ ਕੀਤਾ ਗਿਆ ਬਾਕੀ ੫੦ ਲਖ ਰੁਪਯਾ ਲਾਹੌਰ ਦਰਬਾਰ ਨੇ ਕੁਝ ਦਿਨ ਪਿਛੋਂ ਦੇਣਦਾ ਵਾਇਦਾ ਕਰ ਲਿਆ। ਭਾਵੇਂ ਅੰਗ੍ਰੇਜ਼ਾਂ ਨੇ ਪੰਜਾਬ ਨੇ ਅੰਦਰੂਨੀ ਮਾਮਲਿਆਂ ਵਿਚ ਦਖ਼ਲ ਨਾ ਦੇਣ ਦੀ ਪ੍ਰਤਿਗਜ਼ਾ ਕੀਤੀ ਸੀ, ਪਰ ਸੰਧੀ ਦੀਆਂ ਸ਼ਰਤਾਂ ਵਿਚ ਇਹ ਤੈ ਹੋਗਿਆ ਸੀ ਕਿ ਲੋੜ ਅਨੁਸਾਰ ਲਾਹੌਰ ਦਰਬਾਰ ਨੂੰ ਸਮੇਂ ਸਮੇਂ ਸਿਰ ਗਵਰਨਰ ਜਨਰਲ ਸਲਾਹ ਦਿਤਾ ਕਰੇਗਾ। ਇਹ ਵੀ ਤੈ ਹੋਯਾ ਕਿ ਲਾਹੌਰ ਵਿਚ ਅੰਗ੍ਰੇਜ਼ੀ ਫੌਜ ਇਕ ਵਰਹਾ ਤਕ ਰਹੇਗੀ ਤੇ ਉਸਦਾ ਖਰਚ ਲਾਹੌਰ ਦਰਬਾਰ ਦੇਵੇਗਾ।ਲਾਹੌਰ ਵਿਚ ਅੰਗ੍ਰੇਜ਼ੀ ਫੌਜ ਦੇ ਹੁੰਦੇ ਸਿਖ ਫੌਜ ਨਹੀਂ ਰਹੇਗੀ।

ਅਸੀਂ ਉਪਰ ਦਸ ਆਏ ਹਾਂ ਕਿ ਲਾਹੌਰ ਦਰਬਾਰ ਦੇ ਸਿਰ ਅੰਗ੍ਰੇਜ਼ਾਂ ਦੇ ਲੜਾਈ ਦੇ ਹਰਜਾਨੇ ਵਿਚੋਂ ੫੦ ਲੱਖ ਰੁਪਯਾ ਦੇਣਾ ਬਾਕੀ ਸੀ। ਪਰ ਲਾਹੌਰ ਦਰਬਾਰ ਦੇ ਖਜ਼ਾਨੇ ਵਿਚ ਓਸ ਵੇਲੇ ਇੰਨਾ ਰੁਪਯਾ ਨਹੀਂ ਸੀ। ਸੋ ਉਸਨੇ ਪੰਜਾਬ ਦੇ ਸਰਦਾਰਾਂ ਪਾਸੋਂ ਇਹ ਰੁਪਯਾ ਅਕਠਾ ਕਰਕੇ ਦੇਣ ਦਾ ਨਿਸਚਾ ਕੀਤਾ। ਓਸ ਵੇਲੇ ਦੇ ਕਈ ਸਰਦਾਰਾਂ ਨੇ ਵੀ ਰੁਪਯਾ ਦੇਣੋਂ ਅਸਮਰਥਤਾ ਪ੍ਰਗਟ ਕੀਤੀ। ਓਨਾਂ ਨੇ ਕਿਹਾ ਇਸ ਵੇਲੇ ਸਾਡੇ ਪਾਸ ਕੁਝ ਨਹੀਂ। ਸਾਡੀ ਸਾਰੀ ਜਾਇਦਾਤ ਨਸ਼ਟ ਹੋ ਗਈ ਹੈ। ਪਰ ਐਸੇ ਵੀ ਕਈ ਸਰਦਾਰ ਨਿਤਰੇ ਜਿਨਾਂ ਨੇ ਲਾਹੌਰ ਦਰਬਾਰ ਦੀ ਭਲਾਈ ਲਈ ਬਿਨਾ ਕਿਸੇ ਨਾਂਹ ਦੇ ਰੁਪਯਾ ਕੱਢਕੇ ਦੇ ਦਿਤਾ। ਐਸੇ ਸਰਦਾਰਾਂ ਵਿਚੋਂ ਅਟਾਰੀਦਾ ਸਰਦਾਰ ਚਤਰ ਸਿੰਘ ਮੁਖੀ ਸੀ। ਇਸਤਰਾਂ ਲਾਹੌਰ ਦਰ

ਬਾਰ ਨੇ ਅੰਗ੍ਰੇਜ਼ਾਂ ਦਾ ਓਹ ਰੁਪਯਾ ਵੀ ਪੂਰਾ ਕਰ ਹੀ ਦਿਤਾ।

ਇਸ ਪ੍ਰਕਾਰ ਲਾਰਡ ਹਾਰਡਿੰਜਦਾ ਭਾਰੀ ਕੰਮ ਪੂਰਾ ਹੋ ਗਿਆ ਤੇ ਸਿਖ ਰਾਜ ਦੀ ਨਵੇਂ ਸਿਰੇ ਸਥਾਪਨਾ ਹੋਈ। ਮਹਾਰਾਣੀ ਜਿੰਦਾਂ ਦਾ ਪੁਤ੍ਰ ਮਹਾਰਾਜਾ ਦਲੀਪ ਸਿੰਘ ਫੇਰ ਸਿੰਘਾਸਨ ਉਤੇ ਬੈਠਾ। ਪਰ ਮਹਾਰਾਣੀ ਜਿੰਦਾਂ ਸਿਖ ਫੌਜ ਦੇ ਪੈਹਲੇ ਉਪਦ੍ਰਵਾਂ ਨੂੰ ਭੁਲੀ ਨਹੀਂ ਸੀ। ਇਸ ਲਈ ਓਸਨੇ ਗਵਰਨਰ ਜਨਰਲ ਪਾਸ ਬੇਨਤੀ ਕੀਤੀ ਕਿ:—

"ਮੈਨੂੰ ਤੇ ਮੇਰੇ ਪੁਤ੍ਰ ਨੂੰ ਪੰਜਾਬ ਵਿਚ ਸਿਖਾਂ ਦੇ ਹਥ ਵਿਚ ਰੱਖਣ ਨਾਲੋਂ ਅੰਗ੍ਰੇਜ਼ੀ ਹੱਦ ਵਿਚ ਰੱਖਣਾ ਯਾ ਆਪਣੇ ਨਾਲ ਗਵਰਨਮੈਂਟ ਹਾਊਸ ਲੈ ਜਾਣਾ ਸਾਡੇ ਲਈ ਚੰਗਾ ਹੈ" ਇਸਦੇ ਪਿਛੋਂ ਬਾਲਕ ਮਹਾਰਾਜਾ ਦਲੀਪ ਸਿੰਘ ਦੇ ਦਸਤ-ਖਤਾਂ ਵਾਲੀ ਇਕ ਚਿਠੀ ਰਾਮ ਸਿੰਘ, ਰਾਜਾ ਲਾਲ ਸਿੰਘ ਤੇਜਾ ਸਿੰਘ, ਦੀਵਾਨ ਦੀਨਾਨਾਥ ਤੇ ਮੀਆਂ ਫਕੀਰ ਦੀਨ ਦੀ ਰਾਹੀ ਗਵਰਨਰ ਜਨਰਲ ਦੇ ਪਾਸ ਭੇਜੀ ਗਈ। ਜਿਸਦਾ ਮਤਲਬ ਇਹ ਸੀ ਕਿ ਲਾਹੌਰ ਦਰਬਾਰ ਦੇ ਇਸ ਨਵੇਂ ਪ੍ਰਬੰਧ ਵਿਚ ਕੋਈ ਗੜਬੜ ਨਾ ਮਚੇ ਇਸਦਾ ਕੋਈ ਉਪਾਉ ਜ਼ਰੂਰ ਹੋਣਾ ਚਾਹੀਦਾਹੈ। ਇਸਦੀ ਬਾਬਤ ਸਾਡੀ ਇਹ ਰਾਇ ਹੈ ਕਿ ਕੁਝ ਦਿਨਾਂ ਲਈ ਅੰਗ੍ਰੇਜ਼ੀ ਫੌਜ ਦਰਬਾਰ ਦੀ ਰਖਯਾ ਲਈ ਇਥੇ ਰਹੇ। ਕੈਹਣ ਦੀ ਲੋੜ ਨਹੀਂ ਕਿ ਗਵਰਨਰ ਜਨਰਲ ਲਾਰਡ ਹਾਰਡਿੰਜ ਨੇ ਮਹਾਰਾਣੀ ਤੇ ਦਰਬਾਰ ਦੇ ਸਾਰੇ ਸਰਦਾਰਾਂ ਦੀ ਇਹ ਗੱਲ ਮਨਜ਼ੂਰ ਕਰ ਲਈ।

"ਅੰਨ੍ਹਿਆਂ ਤੈਨੂੰ ਕੀ ਚਾਹੀਦਾ ਹੈ? ਜੀ ਦੋ ਅੱਖਾਂ"

ਮਾਰਚ ਦੀ ੯ ਤਾਰੀਖ ਨੂੰ ਸ਼ਾਮ ਦੇ ਚਾਰ ਵਜੇ ਲਾਰਡ ਹਾਰਡਿੰਜ ਦੇ ਤੰਬੂ ਵਿਚ ਇਕ ਸਭਾ ਹੋਈ। ਓਸ ਵਿਚ

ਅੰਗ੍ਰੇਜ਼ਾਂ ਵਲੋਂ ਗਵਰਨਰ ਜਨਰਲ ਪ੍ਰਧਾਨ ਸੈਨਾਪਤੀ
ਹੋਰਵੀ ਕਈ ਅਫਸਰ ਸਨ। ਸਿਖਾਂ ਵਲੋਂ ਮਹਾਰਾਜਾ ਦਲੀ
ਸਿੰਘ, ਰਾਜਾ ਗੁਲਾਬ ਸਿੰਘ, ਸਰਦਾਰ ਤੇਜਾ ਸਿੰਘ
ਹੋਰ ੩੦ ਸਰਦਾਰ ਤਥਾ ਰਾਜਕਰਮਚਾਰੀ ਸਨ। ਲਾਟ ਹਾਰ
ਡਿੰਜ ਨੇ ਸਿਖ ਸਰਦਾਰਾਂ ਤੇ ਰਾਜ ਕਰਮਚਾਰੀਆਂਨੂੰ ਕਿਹਾ:
ਤੁਹਾਡੇਅੰਦਰੂਨੀ ਮਾਮਲਿਆਂ ਵਿਚ ਅੰਗ੍ਰੇਜ਼ਸਰਕਾਰ ਹਥ ਪਾ
ਨੂੰ ਤਿਆਰ ਨਹੀਂ। ਲਾਹੌਰ ਤੋਂ ਮੈਂ ਸਾਰੇ ਅੰਗ੍ਰੇਜ਼ੀ ਸਿਪਾਹ
ਹਟਾ ਦੇਣ ਲਈ ਤਿਆਰ ਸਾਂ ਪਰ ਲਾਹੌਰ ਦਰਬਾਰ ਦੇ ਖਾਸ
ਕੈਹਣੇ ਕਰਕੇ ਮੈਂ ਇਥੇ ਅੰਗ੍ਰੇਜ਼ੀ ਫੌਜ ਛੱਡਣ ਲਈ ਰਾਜ਼ੀ
ਹੋਯਾ ਹਾਂ। ਇਸ ਸੁਧਾਰੇ ਗਏ ਕੰਮ ਵਿਚ ਕਾਮਯਾਬੀ ਅਥਵਾ
ਅਕਾਮਯਾਬੀ ਪ੍ਰਾਪਤ ਕਰਨੀ ਤੁਹਾਡੇ ਹਥ ਹੈ। ਮੈਂ ਇਸ ਵਿਚ
ਤੁਹਾਡੀ ਮਦਦ ਕਰਨੋਂ ਕੋਈ ਕਸਰ ਨਹੀਂ ਕਰ ਰਿਹਾ।
ਜੇਕਰ ਤੁਸਾਂ ਹਕੂਮਤ ਦੇ ਕਿਸੇ ਕੰਮ ਵਿਚ ਕੋਈ ਕਸੂਰ ਕੀਤਾ
ਤਾਂ ਅੰਗ੍ਰੇਜ਼ੀ ਸਰਕਾਰ ਸਿਖ ਦਰਬਾਰ ਦੀ ਕਿਸੇਤਰਾਂ ਦੀ
ਰਖਯਾ ਕਰਨ ਵਿਚ ਸਮਰਥ ਨਹੀਂ ਹੋਵੇਗੀ। ਜੇਕਰ ਸਿਖ
ਦਰਬਾਰ ਚੰਗੀਤਰਾਂ ਰਾਜ ਕਾਜ ਤੋਰੇਗਾ ਤੇ ਸੁਲਹ ਦੀਆਂ
ਸ਼ਰਤਾਂ ਵਲੋਂ ਮੂੰਹ ਨਹੀਂ ਮੋੜੇਗਾ ਤਾਂ ਉਸਦੀ ਅਜ਼ਾਦੀ ਦੀ
ਜਰੂਰ ਰਖਯਾ ਕੀਤੀ ਜਾਵੇਗੀ। ਚਾਲੀ ਵਰ੍ਹੇ ਹੋਏ ਜਦ ਮਹਾ-
ਰਾਜਾ ਰਣਜੀਤ ਸਿੰਘ ਦੇ ਸਮੇਂ ਦੋਹਾਂ ਸਰਕਾਰਾਂ ਵਿਚ
ਮਿਤ੍ਰਤਾ ਹੋਈ ਸੀ। ਮਹਾਰਾਜਾ ਰਣਜੀਤ ਸਿੰਘ ਨੇ ਰਾਜ
ਕਰਨ ਦੀ ਅਨੋਖੀ ਤਾਕਤ ਦਾ ਸਬੂਤ ਦਿਤਾ ਸੀ। ਓਸ ਵੇਲੇ
ਸਿਖ ਕੌਮ ਸ੍ਵਾਧੀਨ ਤੇ ਸੁਖੀ ਸੀ। ਉਸ ਮਹਾਰਾਜੇ ਦੇ ਪੂਰ-
ਨਿਆਂ ਉਤੇ ਤੁਰਨਾ ਤੁਹਾਡੇ ਲਈ ਇਕ ਦ੍ਰਿਸ਼ਟਾਂਤ ਹੈ।

ਦੂਜੇ ਦਿਨ ਲਾਰਡ ਹਾਰਡਿੰਜ, ਪ੍ਰਧਾਨ ਸੈਨਾਪਤੀ

ਤੇ ਹੋਰ ਅੰਗ੍ਰੇਜ਼ ਕਰਮਚਾਰੀਆਂ ਨੇ ਪੰਜਾਬ ਕੇਸਰੀ ਦੇ ਮਹਿਲ ਵਿਚ ਮਹਾਰਾਜਾ ਦਲੀਪ ਸਿੰਘ ਨਾਲ ਮੁਲਾਕਾਤ ਕੀਤੀ। ਉਸ ਵੇਲੇ ਦੀਵਾਨ ਦੀਨਾ ਨਾਥ ਨੇ ਗਵਰਨਰ ਜਨਰਲ ਦੀ ਉਪਮਾਂ ਵਾਲੀ ਇਕ ਕਵਿਤਾ ਪੜ੍ਹਕੇ ਸੁਣਾਈ। ਉਸ ਕਵਿਤਾ ਦਾ ਇਹ ਮਤਲਬ ਸੀ:—ਗਵਰਨਰ ਜਨਰਲ ਨੇ ਪੰਜਾਬ ਦੀ ਸ੍ਵਾਧੀਨਤਾ ਲਈ ਜੋ ਕੁਝ ਕੀਤਾ ਹੈ ਉਸਦੀ ਕ੍ਰਿਤਗਯਤਾ ਪ੍ਰਗਟ ਕਰਨ ਲਈ ਮੈਨੂੰ ਸ਼ਬਦ ਨਹੀਂ ਲਭਦੇ। ਮੂੰਹ ਜ਼ਬਾਨੀ ਕ੍ਰਿਤਗਯਤਾ ਪ੍ਰਗਟ ਕਰਨੀ ਅਸੰਭਵ ਮਲੂਮ ਹੁੰਦੀ ਹੈ। ਗਵਰਨਰ ਨੇ ਦਰਬਾਰ ਤੇ ਬਾਲਕ ਮਹਾਰਾਜਾ ਦੇ ਕੈਹਣੇ ਕਰਕੇ ਲਾਹੌਰ ਵਾਸੀਆਂ ਦੀ ਰਖਯਾ ਲਈ ਲਾਹੌਰ ਵਿਚ ਜੋ ਅੰਗ੍ਰੇਜ਼ੀ ਫੌਜ ਰਖੀ ਹੈ ਉਸਦੇ ਲਈ ਅਸੀਂ ਵਡੇ ਕ੍ਰਿਤਗਯ ਹਾਂ। ਆਦਿਕ।

ਪਯਾਰੇ ਪਾਠਕ, ਇਸ ਢੰਗ ਨਾਲ ਅੰਗ੍ਰੇਜ਼ ਸਰਕਾਰ ਨੇ ਸ੍ਵਾਧੀਨ ਸਿਖ ਰਾਜ ਦੀ ਰਖਯਾ ਤਾਂ ਕੀਤੀ ਪਰ ਉਸਦੀ ਸੰਭਾਲ ਤੇ ਦੇਖ ਰੇਖਦਾ ਭਾਰ ਕਿਸਨੂੰ ਸੌਂਪਿਆ ? ਓਸੇ ਕੁਲ ਕਲੰਕ ਮਿਸਰ ਲਾਲ ਸਿੰਘ ਨੂੰ। ਜਿਸ ਲਾਲ ਸਿੰਘ ਨੇ ਅੰਗ੍ਰੇਜ਼ਾਂ ਦੇ ਹਥੋਂ ਸਿਖ ਫੌਜਨੂੰ ਮਰਵਾਯਾ ਸੀ। ਓਹ ਲਾਲਸਿੰਘ ਅੰਗ੍ਰੇਜ਼ੀ ਕ੍ਰਿਪਾ ਨਾਲ ਸਿਖ ਰਾਜ ਦਾ ਪ੍ਰਧਾਨ ਵਜ਼ੀਰ ਬਣਿਆ। ਜੰਮੂ ਦਾ ਰਾਜਾ ਗੁਲਾਬ ਸਿੰਘ ਬਹੁਤ ਦਿਨਾਂ ਤੋਂ ਲਾਹੌਰ ਦਰਬਾਰ ਦਾ ਵਜ਼ੀਰ ਬਣਨ ਦੀ ਆਸ ਰੱਖੀ ਬੈਠਾ ਸੀ, ਪਰ ਖਾਲਸਾ ਫੌਜ ਤੋਂ ਡਰਦੇ ਹੋਏ ਓਸਨੇ ਵਜ਼ੀਰੀ ਨਾ ਲਈ। ਸੋ ਹੁਣ ਓਸਦਾ ਓਹ ਖਟਕਾ ਭਾਵੇਂ ਦੂਰ ਹੋ ਗਿਆ ਸੀ, ਪਰ ਉਸਦੀ ਥਾਂ ਲਾਲ ਸਿੰਘ ਵਜ਼ਾਰਤ ਘੁਟ ਬੈਠਾ। ਇਹ ਗਲ ਉਸਨੂੰ ਬਹੁਤ ਬੁਰੀ ਲੱਗੀ। ਓਸਨੂੰ ਨਰਾਜ਼ ਦੇਖਕੇ

ਅੰਗ੍ਰੇਜ਼ ਵੀ ਘਟ ਫਿਕਰਵੰਦ ਨਾ ਹੋਏ। ਸਿਖਾਂ ਦੀ ਲੜਾ
ਵੇਲੇ ਅੰਗ੍ਰੇਜ਼ ਗੁਲਾਬ ਸਿੰਘ ਦੀ ਤਾਕਤ ਨੂੰ ਜਾਣ ਗਏ ਸ
ਇਸ ਲਈ ਓਨਾਂ ਨੇ ਉਸਨੂੰ(ਗੁਲਾਬ ਸਿੰਘ ਨੂੰ) ਖੁਸ਼ ਕਰ
ਲਈ ੭੨ ਹਜਾਰ ਰੁਪਏ ਪਿਛੇ ਰਾਵੀ ਤੇ ਸਿੰਧ ਦਾ ਵਿਚਕ
ਰਲਾ ਮੁਲਕ (ਕਸ਼ਮੀਰ ਦੇਸ਼) ਵੇਚਕੇ ਉਸਨੂੰ ਸੁਤੰਤ੍ਰ ਰਾ
ਮੰਨ ਲਿਆ। ਇਸਤਰਾਂ ਸਵਾਧੀਨਤਾ ਹੋਕੇ ਗੁਲਾਬ ਸਿੰ
ਲਾਹੌਰ ਦਰਬਾਰ ਦੀ ਅਧੀਨਗੀ ਤੋਂ ਸਦਾ ਲਈ ਛੁਟਗਿਆ
ਤੇਜਾ ਸਿੰਘ ਸਿਆਲਕੋਟ ਦਾ ਰਾਜਾ ਤੇ ਨਵੀ ਸਿਖ ਫੌਜ ਦ
ਸੈਨਾਪਤੀ ਬਣਿਆ। ਇਸੇਤਰਾਂ ਹੋਰਨਾ ਦੇਸ਼ਦ੍ਰੋਹੀ ਤੇ ਵਿਸਾ
ਘਾਤੀ ਸਰਦਾਰਾਂ ਨੂੰ ਵੀ ਕੁਝ ਨ ਕੁਝ ਇਨਾਮ ਲੱਭਾ ਪੰ
ਇਸ ਪ੍ਰਬੰਧ ਨਾਲ ਪੰਜਾਬ ਵਿਚ ਸ਼ਾਂਤੀ ਆਈ ਕਿ ਨਹੀਂ
ਇਹ ਅਗੇ ਚਲਕੇ ਵੇਖਣਾ ਹੈ।

## ਅਸ਼ਾਂਤੀ ਦਾ ਜਨਮ

"ਖੂਬਥਾ ਪਹਿਲੇ ਸੇ ਹੋਤੇ ਜੋ ਹਮ ਅਪਨੇ ਬਦਖੁਵਾਹ,
ਕਿ ਭਲਾ ਚਾਹਤੇ ਹੈਂ ਔਰ ਬੁਰਾ ਹੋਤਾ ਹੈ।"
"ਮਾਂਗਾ ਕਰੇਂਗੇ ਅਬ ਸੇ ਦੁਆ ਹਿਜ੍ਰੇ ਯਾਰ ਕੀ,
ਆਖਿਰ ਤੋ ਦੁਸ਼ਮਨੀ ਹੈ,ਦੁਆ ਕੋ ਅਸਰਕੇ ਸਾਥ।"

ਜਿਸ ਲਾਲ ਸਿੰਘ ਨੇ ਸਿਖ ਯੁਧ ਵਿਚ ਉਰਦੂ ਦੇ
ਕਿਸੇ ਕਵੀ ਦੇ ਇਸ ਕਥਨ ਅਨੁਸਾਰ:—

"ਖੁਦ ਗਲਾ ਕਾਟੂੰ ਅਗਰ ਖੰਜਰ ਇਨਾਯਤ ਕੀਜੀਏ,
ਦੇਖੀਏ, ਦੁਖ ਜਾਏਗੀ ਨਾਜੁਕ ਕਲਾਈ ਆਪ ਕੀ।"

ਕੰਮ ਕੀਤਾ ਸੀ, ਉਸ ਲਾਲ ਸਿੰਘ ਨੇ ਪੰਜਾਬ ਦੀ
ਵਜੀਰੀ ਬਹੁਤ ਦਿਨ ਤਕ ਨਾਂ ਭੋਗੀ। ਭਾਵੇਂ ਉਸਨੇ ਅੰਗ੍ਰੇਜ਼ਾਂ

ਨੂੰ ਖੁਸ਼ ਕਰਨ ਵਿਚ ਕਿਸੇ ਤਰਾਂ ਦੀ ਕਸਰ ਨਹੀਂ ਰਖੀ ਸੀ ਪਰ ਅੰਗ੍ਰੇਜ ਵੀ ਛੇਤੀ ਪਛਾਣ ਗਏ ਕਿ ਜੋ ਮਨੁਖ ਦੇਸ਼ਦ੍ਰੋਹੀ ਹੈ, ਜੋ ਆਪਣੇ ਦੇਸ ਨਾਲ ਵਿਸਾਹਘਾਤ ਕਰ ਸਕਦਾ ਹੈ, ਉਹ ਕਿਸੇ ਦਾ ਵੀ ਮਿਤ੍ਰ ਨਹੀਂ। ਲਾਲ ਸਿੰਘ ਦੇ ਕੰਮਾਂ ਤੋਂ ਸਿਖ ਖੁਸ਼ ਨਾ ਹੋਏ। ਅਤੇ ਇਹ ਸਚ ਵੀ ਹੈ ਕਿ ਸਿਖਾਂ ਜੈਸੀ ਬਹਾਦਰ ਕੌਮ ਉਤੇ ਹਕੂਮਤ ਕਰਨ ਦੀ ਤਾਕਤ ਤੇ ਲਿਆਕਤ ਵੀ ਲਾਲ ਸਿੰਘ ਵਿਚ ਨਹੀਂ ਸੀ। ਇਸ ਲਈ ਬਹੁਤ ਛੇਤੀ ਹੀ ਲਾਲ ਸਿੰਘ ਦੇ ਭਾਗਾਂ ਦਾ ਤਾਰਾ ਡੁਬ ਗਿਆ। ਉਸਨੇ ਅੰਗ੍ਰੇਜਾਂ ਨਾਲ ਸਾਜਸ ਕੀਤੀ। ਕਾਰਣ ਇਹ ਸੀ ਕਿ ਅੰਗ੍ਰੇਜਾਂ ਦੀ ਕ੍ਰਿਪਾ ਨਾਲ ਰਾਜਾ ਗੁਲਾਬ ਸਿੰਘ ਪੂਰਣ ਸੁਤੰਤ੍ਰ ਰਾਜਾ ਬਣ ਗਿਆ ਸੀ। ਇਹ ਗਲ ਲਾਲ ਸਿੰਘ ਤੇ ਲਾਹੌਰ ਦਰਬਾਰ ਨੂੰ ਬੁਰੀ ਲਗੀ ਕਿਉਂਕਿ ਪਹਿਲਾਂ ਗੁਲਾਬ ਸਿੰਘ ਲਾਹੌਰ ਦਰਬਾਰ ਦੇ ਅਧੀਨ ਸੀ। ਇਮਾਮ ਦੀਨ ਨਾਮੇਂ ਇਕ ਮੁਸਲਮਾਨ ਨੇ ਕਸ਼ਮੀਰ ਦੇ ਰਾਜੇ ਗੁਲਾਬ ਸਿੰਘ ਦੇ ਵਿਰੁਧ ਬਲਵਾ ਕਰ ਦਿਤਾ। ਪਰ ਅੰਗ੍ਰੇਜਾਂ ਦੀ ਮਦਦ ਨਾਲ ਓਹ ਬਗਾਵਤ ਦਬ ਗਈ। ਇਸ ਬਗਾਵਤ ਵਿਚ ਲਾਲ ਸਿੰਘ ਦਾ ਹਥ ਸਮਝਿਆ ਗਿਆ ਤੇ ਇਸ ਦੀ ਪੜਤਾਲ ਇਕ ਕਮੀਸ਼ਨ ਦੀ ਰਾਹੀ ੬੫ ਸਿਖਾਂ ਦੇ ਸਾਹਮਣੇ ਹੋਈ। ਕਮੀਸ਼ਨ ਦਾ ਸਭਾਪਤੀ ਸੀ ਮਿਸਟਰ ਕੇਰੀ। ਸਰ ਹੇਨਰੀ ਲਾਰੇਂਸ ਜਾਨ ਲਾਰੇਂਸ, ਜਨਰਲ ਲਿਟਲਰ ਤੇ ਕਰਨਲ ਗਾਲਡੀ ਆਦਿ ਉਸਦੇ ਮੈਂਬਰ ਸਨ। ਪੜਤਾਲ ਵਿਚ ਲਾਲ ਸਿੰਘ ਦੋਸ਼ੀ ਸਾਬਤ ਹੋਯਾ ਤੇ ਦੋ ਹਜਾਰ ਮਹਾਵਾਰ ਪੈਨਸ਼ਨ ਦੇ ਕੇ ਲਾਹੌਰੋਂ ਕਾਸ਼ੀ ਵਿਚ ਜਲਾਵਤਨ ਕੀਤਾ ਗਿਆ।

ਲਾਲ ਸਿੰਘ ਦੇ ਦੇਸ ਨਿਕਾਲੇ*ਪਿਛੋਂ ਸਿਖ ਰਾਜ ਪ੍ਰਬੰਧ ਕਰਨ ਲਈ ਸੰਬਤ ੧੯੦੩ ਬਿਕ੍ਰਮੀ (ਸਨ ੧੮੪ ੧੬ ਦਸੰਬਰ) ਵਾਲੇ ਦਿਨ ਰਾਵੀ ਨਦੀ ਦੇ ਕਿਨਾਰੇ ਵਸ ਨਗਰ ਬਹਰਵਾਲ ਵਿਚ ਲਾਰਡ ਹਾਰਡਿੰਜ ਨੇ ਇਕ ਨਵੀ ਸੁਲਾਹ ਕੀਤੀ। ਜਿਸਦਾ ਮਤਲਬ ਇਹ ਸੀ ਕਿ ਗਵਰਨ ਸਹਿਬ ਲਾਹੌਰ ਵਿਚ ਅਪਣਾ ਇਕ ਦੂਤ (ਰੇਜੀਡੈਂਟ ਰੱਖਣਗੇ। ਜਿਸਨੂੰ ਰਾਜਸੀ ਕੰਮਾਂ ਵਿਚ ਪੂਰੇ ਅਖਤਿਆ ਹੋਣਗੇ। ਕਈ ਸਿਆਣੇ ਮਨੁਖ ਓਸਦੀ ਮਦਦ ਕਰਨਗੇ ਰਾਜਸੀ ਕੰਮਾਂ ਵਿਚ ਪੰਜਾਬਵਾਸੀਆਂ ਦੇ ਕੌਮੀ ਵਿਹਾ ਵਰਤਾਉ ਉਤੇ ਪੂਰੀ ਤਰਾਂ ਨਜਰ ਰੱਖੀ ਜਾਵੇਗੀ। ਇਸਲੈ ਲਈ ਸਰਦਾਰ ਤੇਜਾ ਸਿੰਘ, ਅਟਾਰੀ ਦਾ ਸਰਦਾਰ ਸ਼ੇਰ ਸਿੰਘ, ਦੀਵਾਨ ਦੀਨਾ ਨਾਥ, ਫਕੀਰ ਨੂਰਦੀਨ, ਸਰਦਾਰ

---

*ਕਈ ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਲਾਲ ਸਿੰਘ ਕਾਸ਼ੀ ਵਿਚ ਨਹੀਂ ਬਲਕੇ ਆਗਰੇ ਵਿਚ ਨਜਰਬੰਦ ਕੀਤਾ ਗਿਆਸੀ। 'ਓਰਿੰਟਲ ਬਾਯੋਗ੍ਰਾਫੀਕਲ ਡਿਕਸ਼ਨਰੀ' ਦੇ ੨੨੬ ਸਫੇ ਉਤੇ ਲਿਖਿਆਹੈਕਿ ਲਾਲਸਿੰਘ ਆਗਰੇ ਵਿਚ ਕਈ ਵਰਹੇ ਤਕ ਨਜਰਬੰਦ ਰਿਹਾ ਤੇ ਛੇਕੜ ਦੇਹਰੇਦੂਨ ਵਿਚ ਜਾਕੇ ਮੋਯਾ (੧੯੭੦) ਰਾਜਾ ਸ਼ਿਵਪ੍ਰਸਾਦ ਸਿਤਾਰੇ ਹਿੰਦ ਨੇ ਵੀ ਇਤਿਹਾਸ ਤਿਮਰਨਾਸ਼ਕ ਦੇ ਦੂਜੇ ਭਾਗ ਤਥਾ 'ਸਿਖੋਂ ਕਾ ਉਦਯ ਔਰ ਅਸ੍ਤ' ਵਿਚ ਲਾਲ ਸਿੰਘ ਦਾ ਆਗਰੇ ਭੇਜਿਆ ਜਾਣਾ ਲਿਖਿਆ ਹੈ ਪਰ ਡਿਕਸ਼ਨਰੀ ਲੇਖਕ ਦਾ ਕੈਹਣਾ ਸਚਾ ਹੈ ਕਿਉਂਕਿ ਦੇਹਰੇਦੂਨ ਵਿਚ ਲਾਲ ਸਿੰਘ ਦੇ ਵੰਸ਼ਧਰ ਹੁਣ ਵੀ ਹਨ।

ਰਣਜੋਰ ਸਿੰਘ, ਭਾਈ ਨਿਧਾਨ ਸਿੰਘ, ਸਰਦਾਰ ਅਤਰ ਸਿੰਘ, ਸਰਦਾਰ ਸ਼ਮਸ਼ੇਰ ਸਿੰਘ ਆਦਿ ਕਈ ਸਜਨਾਂ ਦੀ ਇਕ ਸਭਾ ਬਣਾਈ ਜਾਵੇਗੀ ਜੋ ਰੈਜੀਡੈਂਟ ਦੀ ਮਦਦ ਕਰੇਗੀ ਬਿਨਾ ਰੈਜੀਡੰਟ ਦੇ ਹੁਕਮ ਦੇ ਸਭਾ ਦੇ ਮੈਂਬਰਾਂ ਵਿਚ ਕਿਸੇ ਤਰਾਂ ਦੀ ਤਬਦੀਲੀ ਨਹੀਂ ਕੀਤੀ ਜਾਵੇਗੀ। ਮਹਾਰਾਜੇ ਦੀ ਰਖਯਾ ਤੇ ਰਾਜ ਵਿਚ ਸ਼ਾਂਤੀ ਕਾਇਮ ਰੱਖਣ ਲਈ ਲਾਹੌਰ ਵਿਚ ਜਿਤਨੀ ਫੌਜ ਗਵਰਨਰ ਜਨਰਲ ਨੂੰ ਮਨਜੂਰ ਹੋਵੇਗੀ ਰੱਖੀ ਜਾਵੇਗੀ। ਰਾਜ ਦੀ ਰਾਖੀ ਲਈ ਜੇਕਰ ਕਦੇ ਲਾਹੌਰ ਵਿਚ ਯਾ ਹੋਰ ਕਿਸੇ ਕਿਲੇ ਵਿਚ ਅੰਗ੍ਰੇਜੀ ਫੌਜ ਰੱਖਣ ਦੀ ਲੋੜ ਪਈ ਤਾਂ ਲਾਟ ਸਾਹਿਬ ਬਿਨਾ ਕਿਸੇ ਰੁਕਾਵਟ ਦੇ ਰੱਖ ਸਕਣਗੇ। ਮਹਾਰਾਜ ਦੀ ਮਾਤਾ (ਰਾਣੀ ਜਿੰਦਾਂ) ਤੇ ਉਸਦੀਆਂ ਸਖੀਆਂ ਸਹੇਲੀਆਂ ਦੇ ਗੁਜਾਰੇ ਲਈ ਡੇਢ ਲੱਖ ਰੁਪਯਾ ਸਾਲਾਨਾ ਦਿਤਾ ਜਾਵੇਗਾ। ਸਨ ੧੮੫੪ ਈ: ਵਿਚ ਮਹਾਰਾਜੇ ਦੀ ਉਮਰ ੧੬ ਵਰ੍ਹੇ ਦੀ ਹੋ ਜਾਣ ਪਰ ਇਹ ਸ਼ਰਤਾਂ ਹਟ ਜਾਣਗੀਆ। ਪਰ ਇਸ ਤੋਂ ਪੈਹਲਾਂ ਵੀ ਜੇਕਰ ਦਰਬਾਰ ਯਾ ਅੰਗ੍ਰੇਜੀ ਸਰਕਾਰ ਨੂੰ ਲੋੜ ਪਈ ਤਾਂ ਓਹ ਸ਼ਰਤਾਂ ਤੋੜ ਸਕਣਗੇ।

ਸਭਰਾਵਾਂ ਦੀ ਲੜਾਈ ਨੂੰ ਅਜੇ ਇਕ ਵਰਹਾ ਵੀ ਨਹੀਂ ਪੂਰਾ ਹੋਯਾ ਕਿ ਸੁਲਹ ਦੀਆਂ ਅਜੇਹੀਆਂ ਸ਼ਰਤਾਂ ਵੇਖ ਕੇ ਪੰਜਾਬੀ ਸਮਝ ਗਏ ਕਿ ਹੁਣ ਅੰਗ੍ਰੇਜ ਉਂਗਲੀ ਫੜਕੇ ਪਹੁੰਚਾ ਫੜਨਾ ਚਾਹੁੰਦੇ ਹਨ। ਉਪਰ ਦਸੀ ਸੁਲਾਹ ਹੋ ਜਾਂਣ ਦੇ ਪਿਛੋਂ ਲਾਰਡ ਹਾਰਡਿੰਜ ਨੇ ਅਪਣੇ ਪਰਮ ਵਿਸ਼ਵਾਸੀ ਸਰਹੇਨਰੀ ਲਾਰੈਂਸ ਨੂੰ ਪੰਜਾਬ ਦਾ ਰੈਜੀਡੰਟ ਬਣਾਯਾ। ਇਸ ਵਿਚ ਕੋਈ ਸ਼ਕ ਨਹੀਂ ਕਿ ਸਰਹੇਨਰੀ ਲਾਰੈਂਸ ਇਕ

ਉਦਾਰ ਦਿਲ ਅਤੇ ਦੂਰੰਦੇਸ਼ ਅੰਗ੍ਰੇਜ਼ ਸੀ। ਪਰ ਜੋ ਪੰਜਾਬ ੧੦ ਵਰ੍ਹੇ ਪੈਹਲੇ ਸੀ ਓਹ ਉਸ ਵੇਲੇ ਨਾ ਰਿਹਾ। ਸਰਹੇਨਰੀ ਲਾਰੇਂਸ ਪੰਜਾਬੀਆਂ ਦੇ ਤਪੇ ਹੋਏ ਦਿਲ ਨੂੰ ਸ਼ਾਂਤ ਨਾ ਕਰ ਸਕਿਆ। ਉਸਨੂੰ ਪੰਜਾਬੀਆਂ ਦੇ ਕਈ ਕੰਮ ਸ਼ਕ ਵਾਲੇ ਮਲੂਮ ਹੋਏ। ਜੁਲਾਈ ੩ ਸਨ ੧੮੪੭ ਦੇ ਗਵਰਨਰ ਜਨ-ਰਲ ਦੇ ਹੁਕਮਨਾਮੇਂ ਨੂੰ ਪਾਕੇ ਰੈਜੀਡੰਟ ਨੇ ਅਪਣੀ ਤਾਕਤ ਨੂੰ ਹੋਰ ਵੀ ਵਧੇਰੇ ਸਮਝ ਲਿਆ। ਲਾਟ ਸਾਹਿਬ ਦਾ ਹੁਕਮ ਨਾਮਾ ਇਹ ਸੀ—ਬਹਰਵਾਲ ਸੁਲਹ ਦੇ ਅਨੁਸਾਰ ਲਾਹੌਰ ਦੇ ਅੰਗ੍ਰੇਜ਼ੀ ਦੂਤ ਨੂੰ ਸਿਖ ਰਾਜ ਦੇ ਹਰੇਕ ਪ੍ਰਬੰਧ ਵਿਚ ਅਪਣੀ ਮਰਜੀ ਅਨੁਸਾਰ ਕੰਮ ਕਰਨ ਦੇ ਪੂਰੇ ਅਖਤਿ-ਆਰ ਹਨ। ਰੈਜੀਡੰਟ ਦਾ ਦੇਸ਼ੀ ਮੈਂਬਰਾਂ ਨਾਲ ਮਿਲਕੇ ਕੰਮ ਕਰਨਾ ਬੇਸ਼ਕ ਚੰਗੀ ਗੱਲ ਹੈ, ਪਰ ਅਸਲ ਵਿਚ ਦੇਸੀ ਮੈਂਬਰ ਉਸਦੇ ਖਿਲਕੁਲ ਅਧੀਨ ਹਨ। ਰੈਜੀਡੰਟ ਚਾਹਵੇ ਤਾਂ ਜਿਸ ਕਿਸੇ ਨੂੰ ਹਟਾਕੇ ਓਸਦੀ ਜਗਾ ਦੂਜੇ ਕਿਸੇ ਨੂੰ ਭਰਤੀ ਕਰ ਸਕਦਾ ਹੈ ਸਿਰਫ ਇਥੇ ਹੀ ਬਸ ਨਹੀਂ। ਫੌਜੀ ਕੰਮਾਂ ਵਿਚ ਵੀ ਰੈਜੀਡੰਟ ਨੂੰ ਪੂਰੇ ਅਖਤਿਆਰ ਹਨ। ਓਹ ਅਪਣੀ ਇਛਾ ਅਨੁਸਾਰ ਪੰਜਾਬ ਦੀ ਕਿਸੇ ਵੀ ਜਗਾ ਉਤੇ ਸਿਖ ਫੌਜ ਦੇ ਬਦਲੇ ਗੋਰੀ ਫੌਜ ਰੱਖ ਸਕਦਾ ਹੈ।

ਰਾਜਨੀਤੀ ਦੇ ਗੁਝੇ ਤਤਾਂ ਨੂੰ ਪਛਾਨਣਾਂ ਵੱਡਾ ਔਖਾ ਹੈ। ਵਡੇ ੨ ਬੁਧਵਾਨਾ ਦੀ ਅਕਲ ਵੀ ਰਾਜਨੀਤੀ ਦੇ ਗੁਝੇ ਭੇਤਾਂ ਦੇ ਸਾਹਮਣੇ ਵਿਚਾਰੀ ਅਬਲਾ ਵਾਂਗ ਹਥ ਬੰਨਕੇ ਖੜੀ ਰੈਂਹਦੀ ਹੈ। ਰਾਜਨੀਤੀਦੇ ਦਾਉ ਪੇਚ ਜਾਣਨੇ ਕੋਈ ਸੁਖਾਲਾ ਕੰਮ ਨਹੀਂ। ਵਡੇ ੨ ਵਿਦਵਾਨਾ ਦੀ ਵਿਦਵਤਾ ਤੇ ਵਡੇ ੨ ਬੀਰਾਂ ਦੀ ਬੀਰਤਾ ਵੀ ਰਾਜਨੀਤਿਕ ਦਾਉ ਪੇਚਾਂ ਦੇ ਸਾਹਮਣੇ

ਹਾਰ ਜਾਂਦੀ ਹੈ। ਪੰਜਾਬਵਾਸੀ ਖਾਸਕਰ ਓਸ ਵੇਲੇ ਦੇ ਸਿਖ ਸੁਭਾਵ ਤੋਂ ਹੀ ਬੀਰ ਹੁੰਦੇ ਸਨ। ਪਰ ਰਾਜਨੀਤੀ ਦੇ ਦਾਉ ਪਚਾਂ ਨੂੰ ਓਹ ਵੀ ਨਹੀਂ ਸਮਝ ਸਕਦੇ ਸਨ। ਜਿਨਾਂ ਵਿਚ ਰਾਜਨੀਤਿਕ ਦਾਉ ਪੇਚਾਂ ਨੂੰ ਸਮਝਣ ਦੀ ਕੁਝ ਤਾਕਤ ਸੀ ਓਨਾਂ ਵਿਚ ਏਨੀਹਿੰਮਤ ਨਹੀਂ ਸੀ ਕਿ ਓਹ ਵਡੇ ਲਾਟ ਦੀਆਂ ਐਸੀਆਂ ਚਿਠੀਆਂ ਤੇ ਸੁਲਹਨਾਮਿਆਂ ਦਾ ਹਾਲ ਸਾਫ ਖੋਹਲਕੇ ਦਸ ਸਕਦੇ। ਸਚੀ ਗਲ ਤਾਂ ਇਹ ਹੈ ਕਿ ਓਸ ਵੇਲੇ ਸਿਰਫ ਪੰਜਾਬ ਵਿਚ ਹੀ ਕਿਉਂ ਬਲਕੇ ਸਾਰੇ ਹਿੰਦੁਸਤਾਨ ਵਿਚ ਅਕਲਾ ਮਹਾਰਾਜਾ ਰਣਜੀਤ ਸਿੰਘ ਹੀ ਅੰਗ੍ਰੇਜਾਂ ਦੀ ਰਾਜਨੀਤੀ ਸਮਝਣ ਵਿਚ ਸਮਰਥ ਹੋਯਾ ਸੀ। ਉਸਦੇ ਪਿਛੋਂ ਪੰਜਾਬ ਤਾਂ ਕੀ ਸਾਰੇ ਹਿੰਦੁਸਤਾਨ ਵਿਚ ਹੀ ਅੰਗ੍ਰੇਜੀ ਰਾਜ-ਨੀਤੀ ਸਮਝਣ ਵਾਲਾ ਕੋਈ ਨਾ ਹੋਯਾ। ਜਿਸਦੇ ਕਾਰਣ ਭਾਰੀ ਸਿਖ ਰਾਜ ਨੂੰ ਅੰਗ੍ਰੇਜਾਂ ਦੀ ਸ਼ਰਣ ਲੈਣੀ ਪਈ। ਮਾਮੂਲੀ ਰੈਜੈਂਡੰਟ ਪੰਜਾਬੀ ਬੀਰਾਂ ਨੂੰ ਕਠ ਪੁਤਲੀ ਵਾਂਗ ਨਚਾਣ ਲੱਗ ਪਿਆ।

ਵਡੇ ਲਾਟ ਦੀ ੨੩ ਅਕਤੂਬਰ ਸਨ ੧੮੯੭ ਈ: ਦੀ ਇਕ ਹੋਰ ਚਿਠੀ ਤੋਂ ਰੈਜੀਡੰਟ ਦੀ ਹਿੰਮਤ ਹੋਰ ਵੀ ਵਧ ਗਈ। ਉਸ ਚਿਠੀ ਦਾ ਮਤਲਬ ਇਹ ਸੀ—"ਸਾਨੂੰ ਯਾਦ ਰੱਖਣਾ ਚਾਹੀਦਾ ਹੈ ਕਿ ਦਲੀਪ ਸਿੰਘ ਦੀ ਨਾਬਾਲਗੀ ਤਕ ਸਨ ੧੮੪੬ ਈ: ਦੀ ਸੁਲਾਹ ਅਨੁਸਾਰ ਸਿਖ ਰਾਜ ਬਿਲ-ਕੁਲ ਸੁਤੰਤ੍ਰ ਨਹੀਂ। ਰਾਜ ਦੇ ਕਿਸੇ ਵੀ ਕਰਮਚਾਰੀ ਨੂੰ ਯਾ ਸਰਦਾਰ ਨੂੰ ਲੜਾਈ ਯਾ ਸੁਲਹ ਕਰਨ ਯਾ ਛੋਟੀ ਤੋਂ ਛੋਟੀ ਜਮੀਨ ਵੇਚਣ ਯਾ ਬਦਲਣ ਦਾ ਕੋਈ ਹਕ ਨਹੀਂ। ਸਾਡੇ ਹੁਕਮ ਬਿਨਾਂ ਇਸਤਰਾਂ ਦਾ ਕੋਈ ਵੀ ਕੰਮ ਕੋਈ ਨਹੀਂ ਕਰ

ਸਕਦਾ। ਹੋਰਨਾ ਦਾ ਕੀ ਕੈਹਣਾ ਖੁਦ ਮਹਾਰਾਜਾ ਵੀ ਸਾਡੇ ਅਧੀਨ ਹੈ। ਉਸਨੂੰ ਵੀ ਅਪਣੀ ਮਰਜੀ ਅਨੁਸਾਰ ਕੋਈ ਕੰਮ ਕਰਨ ਦਾ ਅਧਿਕਾਰ ਨਹੀਂ।

ਲਾਟ ਸਾਹਿਬ ਤੇ ਰੈਜੀਡੈਂਟ ਦੀ ਐਸੀ ਚਿਠੀ ਪਤ੍ਰੀ ਨਾਲ ਪੰਜਾਬਵਾਸੀਆਂ ਦੇ ਦਿਲ ਦੇ ਅੰਦਰ ਹੀ ਅੰਦਰ ਅਗ ਭੜਕਣ ਲਗ ਪਈ। ਏਧਰ ਰੈਜੀਡੈਂਟ ਦਾ ਮਹਾਰਾਣੀ ਦੇ ਹਰੇਕ ਕੰਮ ਵਿਚ ਸ਼ਕ ਕਰਨਾ ਤੇ ਰੋਕਣਾ ਉਸ ਅਗ ਵਿਚ ਘਿਓ ਪਾਣ ਦੇ ਸਮਾਨ ਹੋਯਾ। ਹੇਨਰੀ ਲਾਰੇਂਸਨੇ ਮਹਾਰਾਣੀ ਨੂੰ ਇਹ ਚਿਠੀ ਭੇਜੀ—ਬਹਰਵਾਲ ਸੁਲਹ ਦੇ ਅਨੁਸਾਰ ਪੰਜਾਬ ਦੇ ਕੰਮਾਂ ਵਿਚ ਹਥ ਪਾਣ ਦਾ ਮਹਾਰਾਣੀ ਨੂੰ ਕੋਈ ਅਖਤਿਆਰ ਨਹੀਂ। ਤੁਸੀ ਸੁਤੰਤ੍ਰਤਾ ਨਾਲ ਅਪਣਾ ਜੀਵਨ ਬਿਤੀਤ ਕਰ ਸਕੋ ਇਸੇ ਲਈ ਡੇਢ ਲੱਖ ਰੁਪਯਾ ਸਾਲਾਨਾ ਦੇਣ ਦਾ ਨਿਯਤ ਹੋਯਾ ਹੈ। ਪਰ ਇਹ ਅਫਵਾਹ ਮੈਂ ਸੁਣੀ ਹੈ ਕਿ ਮਹਾਰਾਣੀ ਕਦੇ ੨ ਪੰਦ੍ਰਾਂ ਵੀਹ ਸਰਦਾਰਾਂ ਨੂੰ ਘਰ ਸਦਕੇ ਓਨਾਂ ਨਾਲ ਸਲਾਹਾਂ ਕਰਦੀ ਹੈ। ਕੋਈ ੨ ਸਰਦਾਰ ਯਾ ਕਰਮਚਾਰੀ ਲੁਕ ਛਿਪਕੇ ਵੀ ਤੁਹਾਡੀ ਮੁਲਾਕਾਤ ਕਰਦਾ ਹੈ ਇਹ ਵੀ ਸੁਣਿਆ ਜਾਂਦਾ ਹੈ ਕਿ ਮਹਾਰਾਣੀ ਪਿਛਲੇ ਮਹੀਨੇ ਤੋਂ ਰੋਜ ਰਾਜ ਮੈਹਲ ਵਿਚ ੫੦ ਬ੍ਰਾਹਮਣਾਂ ਨੂੰ ਭੋਜਨ ਛਕਾਉਂਦੀ ਹੈ ਅਤੇ ਆਪ ਓਨਾਂ ਦੇ ਪੈਰ ਧੋਂਦੀ ਹੈ। ਇਸਦੇ ਸਿਵਾ *ਪਰਮੰਡਲ ਵਿਚ ਵੀ ਸੌ ਬ੍ਰਾਹਮਣਾ ਨੂੰ ਭੋਜਨ ਦੀ ਰਸਤ ਭੇਜਦੀ ਹੈ। ਯਾਦ ਰੱਖਣਾ ਚਾਹੀਦਾ ਹੈ ਕਿ ਮਹਾਰਾਜਾ

---

*ਪਰਮੰਡਲ ਇਕ ਪਹਾੜੀ ਤੀਰਥ ਹੈ ਜਿਥੇ ਬ੍ਰਾਹਮਣਾਂ ਦੀ ਬਹੁਤੀ ਆਬਾਦੀ ਹੈ।

ਰਣਜੀਤ ਸਿੰਘ ਦੀ ਮਾਨ ਮਰਯਾਦਾ ਬਣਾਈ ਰੱਖਣ ਦਾ ਅਖ-ਤਿਆਰ ਮੈਨੂੰ ਹੈ। ਇਸ ਲਈ ਆਖਣਾ ਪੈਂਦਾ ਹੈ ਕਿ ਮਹਾ-ਰਾਣੀ ਦੇ ਇਹ ਕੰਮ ਉਸਦੇ ਲਾਇਕ ਨਹੀਂ ਹਨ। ਓਸਦੀ ਇਜਤ ਨੂੰ ਵਟਾ ਲਾਣ ਵਾਲੇ ਹਨ। ਇਸ ਲਈ ਅੱਗੇ ਤੋਂ ਮਹਾਰਾਣੀ ਅਪਣੀਆਂ ਸਖੀਆਂ ਸਹੇਲੀਆਂ ਤੋਂ ਬਿਨਾ ਹੋਰ ਕਿਸੇ ਦੀ ਮੁਲਾਕਾਤ ਨਾ ਕੀਤਾ ਕਰੇ। ਇਸੇ ਵਿਚ ਹੀ ਉਸਦੀ ਹੁਣ ਤੇ ਅਗੇਰੇ ਵੀ ਭਲਾਈ ਹੈ। ਜੇਕਰ ਮਹਾਰਾਣੀ ਦੀ ਮਰਜੀ ਗਰੀਬਾਂ ਨੂੰ ਤੇ ਸਾਧੂ ਸੰਤਾਂ ਨੂੰ ਭੋਜਨ ਛਕਾਣ ਦੀ ਹੋਵੇ ਤਾਂ ਓਹ ਹਰੇਕ ਮਹੀਨੇ ਦੀ ਸੰਗ੍ਰਾਂਦ ਵਾਲੇ ਦਿਨ ਯਾ ਸ਼ਾਸ਼ਤ੍ਰ ਮੂਜਬ ਕਿਸੇ ਚੰਗੇ ਦਿਨ ਇਹ ਕੰਮ ਕੀਤਾ ਕਰੇ। ਮਤਲਬ ਇਹ ਕਿ ਮਹਾਰਾਣੀ ਨੂੰ ਮਹਾਰਾਜਾ ਰਣਜੀਤਸਿੰਘ ਦੇ ਪੂਰਨਿਆਂ ਪਰ ਚਲਣਾਂ ਚਾਹੀਦਾ ਹੈ। ਜੇਕਰ ਕਿਸੇ ਸਰਦਾਰ ਨੂੰ ਮਹਾਰਾਣੀ ਦੀ ਇਜਤ ਕਰਨ ਯਾ ਨਮਸਕਾਰ ਕਰਨ ਦੀ ਲੋੜ ਹੋਵੇ ਤਾਂ ਮਹਾਰਾਣੀ ਨੂੰ ਅਪਣੀ ਇਸਤ੍ਰੀਆਂ ਵਾਲੀ ਨਿਮ੍ਰਤਾ ਤੇ ਸੀਲਤਾ ਅਨੁਸਾਰ ਮਿਲਣਾ ਚਾਹੀਦਾ ਹੈ ਇਕ ਸਮੇਂ ਵਿਚ ਪੰਜ ਛੇ ਸਰਦਾਰਾਂ ਤੋਂ ਵਧ ਮਹਾਰਾਣੀ ਦੀ ਮੁਲਾਕਾਤ ਨਾ ਕੀਤਾ ਕਰਨ। ਫੇਰ ਓਨਾਂ ਸਰਦਾਰਾ ਨੂੰ ਮਿਲਣ ਵੇਲੇ ਮਹਾਰਾਣੀ ਨੂੰ ਜੋਧਪੁਰ, ਜੈਪੁਰ ਤੇ ਨੈਪਾਲ ਦੀਆਂ ਰਾਣੀਆਂ ਵਾਂਗ ਪਰਦੇਵਿਚ ਬੈਠਕੇ ਮੁਲਾਕਾਤ ਕਰਨੀ ਚਾਹੀਦੀ ਹੈ। ਜੇਕਰ ਮਹਾਰਾਣੀ ਕ੍ਰਿਪਾ ਕਰਕੇ ਅਪਣੇ ਮੈਹਲ ਦੇ ਅੰਦਰ ਕਿਸੇ ਬੇਪਛਾਣੇ ਆਦਮੀ ਨੂੰ ਨਹੀਂ ਆਵਣ ਦੇਵੇਗੀ ਤਾਂ ਅਗੋ ਨੂੰ ਸਰਦਾਰਾਂ ਤੇ ਰਾਜਕਰਮਚਾਰੀਆਂ ਨੂੰ ਰਾਜਸੀ ਕੰਮਾਂ ਵਿਚ ਬਹੁਤ ਘਟ ਮੇਹਨਤ ਕਰਨੀ ਪਵੇਗੀ।

ਰੈਜੀਡੰਟ ਦੀ ਉਕਤ ਚਿਠੀ ਤੋਂ ਪਾਠਕਾ ਨੇ ਸਮਝ

ਲਿਆ ਹੋਵੇਗਾ ਕਿ ਸਭਰਾਵਾਂ ਦੀ ਲੜਾਈ ਦੇ ਪਿਛੋਂ ਪੰਜਾ
ਦੀ ਕੈਸੀ ਦਸ਼ਾ ਹੋ ਗਈ ਸੀ। ਸੋ ਮਹਾਰਾਜਾ ਰਣਜੀਤ ਸਿੰ
ਦੀ ਪਜਾਰੀ ਰਾਣੀ "ਮਹਬੂਬਾ" (ਰਾਣੀ ਜਿੰਦਾਂ) ਨੇ ਬਿਨ
ਕਿਸੇ ਹੁਜਤ ਦੇ ਰੈਜੀਡੈਂਟ ਦੇ ਹੁਕਮ ਅਗੇ ਸਿਰ ਝੁਕਾ ਦਿਤਾ
ਉਸਨੇ ਰੈਜੀਡੈਂਟਦੀ ਚਿਠੀ ਦੇ ਜਵਾਬ ਵਿਚ ਇਕ ਵਡੀ ਸਾ
ਚਿਠੀ ਨੌ ਜੂਨ ਨੂੰ ਭੇਜੀ। ਜਿਸ ਵਿਚ ਉਸਨੇ ਲਿਖਿਆ—
ਮੈਂ ਤੁਹਾਡੀ ਚਿਠੀ ਆਦ ਤੋਂ ਲੈਕੇ ਅੰਤ ਤਕ ਵਡੇ ਧਜਾਨ
ਨਾਲ ਪੜੀ ਹੈ। ਤੁਸਾਂ ਇਹ ਲਿਖਣ ਦੀ ਕ੍ਰਿਪਾ ਕੀਤੀ ਹੈ ਕਿ
ਰਾਜਸੀ ਕੰਮਾਂ ਵਿਚ ਹਥ ਪਾਣ ਦਾ ਮੈਨੂੰ ਕੋਈ ਅਖਤਜਾ
ਨਹੀਂ ਹੈ। ਪਰ ਮੈਂ ਅੰਗ੍ਰੇਜੀ ਰਾਜ ਤੇ ਸਿਖਰਾਜ ਦੋਹਾਂ ਵਿ
ਬਹੁਤ ਦਿਨ ਤੋਂ ਮਿਤ੍ਰਤਾ ਚਲੀ ਔਣ ਦੇ ਕਾਰਣ ਰਾਜਵਿਦ੍ਰੋਹੀ
(ਬਾਗੀ)ਲੋਕਾਂਨੂੰ ਡੰਡ ਦੇਣ ਤਥਾ ਮਹਾਰਾਜਤੇ ਪ੍ਰਜਾਦੀ ਰਾਖੀ
ਲਈ ਲਾਹੌਰ ਵਿਚ ਅੰਗ੍ਰੇਜੀ ਫੌਜ ਤੇ ਅੰਗ੍ਰੇਜ ਅਫਸਰਾਂ ਦੇ
ਰਖਜਾਣ ਦੀ ਪ੍ਰਾਰਥਨਾ ਵਡੇ ਲਾਟ ਪਾਸ ਆਪਕੀਤੀ ਸੀ। ਸੋ
ਰਾਜ ਦੇ ਕੰਮਾਂ ਵਿਚ ਮੇਰਾ ਕੋਈ ਦਖਲ ਨਹੀਂ ਰਹੇਗਾ ਇਸ
ਤਰਾਂ ਦੀ ਕੋਈ ਗਲ ਬਾਤ ਓਸ ਵੇਲੇ ਤੇ ਨਹੀਂ ਹੋਈ ਸੀ।
ਇਹ ਤੇ ਜਰੂਰ ਹੋਯਾ ਸੀ ਕਿ ਰਾਜਸੀ ਮਾਮਲਿਆਂ ਵਿਚ ਮੇਰੇ
ਮੁਸਾਹਿਬਾਂ ਪਾਸੋਂ ਜਰੂਰ ਸਲਾਹ ਲਈ ਜਾਵੇਗੀ। ਇਸ
ਲਈ ਬਾਲਕ ਮਹਾਰਾਜਾਜਿਤਨੇ ਦਿਨ ਤਕ ਪੰਜਾਬਦੇ ਰਾਜਾ
ਹਨ ਉਤਨੇ ਦਿਨ ਤਕ ਮੈਂ ਵੀ ਉਸਦੀ ਮਾਲਕ ਹਾਂ। ਇਤਨਾ
ਹੋਣ ਪਰ ਭੀ ਰਾਜ ਦੀ ਭਲਾਈ ਲਈ ਨਵੀ ਸੁਲਹ ਦੇ
ਅਨੁਸਾਰ ਜੇਕਰ ਕੋਈ ਹੋਰ ਪ੍ਰਬੰਧ ਕੀਤਾ ਗਿਆ ਹੋਵੇ ਤਾਂ
ਮੈਂ ਇਸ ਵਿਚ ਭੀ ਖੁਸ਼ ਹਾਂ। ਮੈਨੂੰ ਅਪਣੀ ਡੇਢ ਲੱਖ ਦੀ
ਸਲਾਨਾ ਜੀਵਿਕਾ ਦੀ ਬਾਬਤ ਇੰਨਾ ਹੀ ਆਖਣਾ ਹੈ ਕਿ

ਹੁਣ ਇਸਦੀ ਗੱਲ ਛੇੜਨੀ ਖਿਰਥੀ ਹੈ । ਕਿਉਂਕਿ ਮਨੁਖ ਦੀ ਜੈਸੀ ਦਸ਼ਾ ਬਣ ਜਾਂਦੀ ਹੈ ਉਸਦੇ ਅਨੁਸਾਰ ਹੀ ਓਹ ਅਪਣੇ ਦਿਨ ਕਟਦਾ ਹੈ। ਫਿਰ ਇਸ ਗੱਲ ਦੇ ਜਾਣਨ ਦਾ ਕੀ ਮਤਲਬ ਹੈ ਕਿ ਉਸਦਾ ਜੀਵਨ ਕਿਸਤਰਾਂ ਬੀਤਦਾ ਹੈ ? ਫੇਰ ਵੀ ਮਹਾਰਾਜ ਦੇ ਬਾਲਿਗ ਹੋਣ ਤਕ ਰਾਜ ਦੀ ਭਲਾਈ ਲਈ ਇਹ ਜੋ ਪ੍ਰਬੰਧ ਕੀਤਾ ਗਿਆ ਹੈ ਇਸਤੋਂ ਮੈਂ ਖੁਸ਼ ਹਾਂ।

ਸਰਦਾਰਾਂ ਨੂੰ ਮਿਲਣ ਤੇ ਉਨਾਂ ਨਾਲ ਸਲਾਹ ਕਰਨ ਦੀ ਬਾਬਤ ਅਸਲ ਗਲ ਇਹ ਹੈ ਕਿ ਮੈਂ ਸਿਰਫ ਦੋ ਵਾਰੀ ਸਰਦਾਰਾਂ ਨੂੰ ਸਦਕੇ ਓਨਾਂ ਨਾਲ ਸਲਾਹ ਕੀਤੀ ਸੀ। ਇਕ ਵਾਰੀ ਅਮ੍ਰਿਤਸਰੋਂ ਲਾਹੌਰ ਆਉਂਣ ਵੇਲੇ ਉਨਾਂ ਨੂੰ ਇਹ ਸਲਾਹ ਦਿਤੀ ਸੀ ਕਿ ਲਾਹੌਰ ਵਿਚ ਪਰਮੇ ਦੇ ਜੋ ਤੇਜਾ ਸਿੰਘ ਦਾ ਵਡਾ ਦੁਸ਼ਮਣ ਹੈ ਆਉਣ ਨਾਲ ਕੋਈ ਭਲਾਈ ਨਹੀਂ। ਦੂਜੀਵਾਰੀ ਮਹਾਰਾਜ ਦੇ ਨਿਜੀ ਖਰਚ ਬਾਬਤ ਕੁਝ ਸਲਾਹ ਕਰਨ ਲਈ ਮੈਂ ਸਰਦਾਰਾਂ ਨੂੰ ਸਦਿਆ ਸੀ। ਇਸ ਦੇ ਸਿਵਾ ਕਦੇ ੨ ਮੈਂ ਸਰਦਾਰ ਤੇਜਾ ਸਿੰਘ ਤੇ ਦੀਵਾਨ ਦੀਨਾ ਨਾਥ ਨੂੰ ਸਦਕੇ ਮਿਲਦੀ ਹੁੰਦੀ ਹਾਂ। ਅਗੋਂ ਨੂੰ ਆਪ ਦੀ ਸਲਾਹ ਅਨੁਸਾਰ ਪੰਜ ਛੇ ਸਰਦਾਰਾਂ ਨੂੰ ਹੀ ਸਦਿਆ ਕਰਾਂਗੀ। ਪਰ ਮੇਰੇ ਪਾਸ ਜੇਹੜੇ ਪੰਜ ਛੇ ਇਤਬਾਰੀ ਨੌਕਰ ਹਨ ਓਨਾਂ ਨੂੰ ਮੈਂ ਨਹੀਂ ਛਡ ਸਕਦੀ। ਓਸ ਦਿਨ ਵੀ ਆਪ ਨੂੰ ਇਹੋ ਕਿਹਾ ਸੀ ਕਿ ਸਿਵਾ ਇਨਾਂ ਲੋਕਾਂ ਦੇ ਹੋਰ ਕਿਸੇ ਨਾਲ ਮੁਲਾਕਾਤ ਕਰਨ ਦੀ ਮੈਨੂੰ ਲੋੜ ਨਹੀਂ।

ਤੁਸਾ ੫੦ ਬ੍ਰਾਹਮਣਾ ਤੇ ਓਨਾਂ ਦੇ ਪੈਰ ਧੋਣਦੀ ਬਾਬਤ ਲਿਖਿਆ ਹੈ। ਇਸਦੀ ਬਾਬਤ ਮੇਰਾ ਇਤਨਾ ਹੀ ਕੈਹਣਾ ਹੈ ਕਿ ਸ਼ਾਸਤ੍ਰਾਂ ਦੀ ਰੀਤੀ ਅਨੁਸਾਰ ਇਹ ਇਕ ਮਾਮੂਲੀ ਕੰਮ

ਹੈ । ਇਸ ਮਹੀਨੇ ਤੇ ਇਸਤੋਂ ਪਹਿਲੇ ਵਾਲੇ ਮਹੀਨੇ ਵਿ ਨਾ ਮੈਂ ਇਹ ਕੰਮ ਕੀਤਾ ਸੀ। ਪਰ ਜਿਸ ਦਿਨ ਤੋਂ ਤੁਹਾ ਇ ਚਿਠੀ ਮਿਲੀ ਹੈ ਓਸ ਦਿਨ ਤੋਂ ਮੈਂ ਇਹ ਕੰਮ ਵੀ ਛਡ ਦਿ ਅ ਹੈ । ਅਗੋਂ ਨੂੰ ਆਪਦੇ ਕਹੇ ਅਨੁਸਾਰ ਕਿਸੇ ਨਿਯਤ ਸ ਸ ਹੀ ਮੈਂ ਦਾਨ ਪੁੰਨ ਕੀਤਾ ਕਰਾਂਗੀ ।

ਪਰਮੰਡਲ ਦੇ ਬ੍ਰਾਹਮਣ ਭੋਜਨਦੀ ਬਾਬਤ ਮੈਨੂੰ ਇੰ ਹੀ ਕੈਹਣਾ ਹੈ ਕਿ ਓਹ ਬਹੁਤ ਪਵਿਤ੍ਰ ਤੀਰਥ ਕਿਹਾ ਜਾਂਦਾ ਹੈ ਇਸ ਕਰਕੇ ਓਥੇ ਭੋਜਨ ਭੇਜਿਆ ਸੀ ।

ਆਪ ਲਿਖਦੇ ਹੋਕਿ ਤੁਸੀ ਪੰਜਾਬ ਨੂੰ ਕਾਬੂ ਰੱਖਣ ਮਹਾਰਾਜਾ ਰਣਜੀਤ ਸਿੰਘ ਦੇ ਪਰਵਾਰ ਤੇ ਸਾਡੀ ਇਜ ਰੱਖਣ ਦੇ ਵਡੇ ਫਿਕਰਵੰਦ ਹੋ । ਸੋ ਸਾਡੀ ਇਜਤ ਰਖਣਲਈ ਅੰਗ੍ਰੇਜ਼ ਸਰਕਾਰ ਜੋ ਵੀ ਉਪਾ ਕਰੇਗੀ ਉਸਦੇ ਲਈ ਅਸੀਂ ਅੰਗ੍ਰੇਜ਼ਾਂ ਦੇ ਹਸਾਨਵੰਦ ਰਹਾਂਗੇ ।

ਤੁਸਾਂ ਜੋਧਪੁਰ, ਜੈਪੁਰ ਤੇ ਨੈਪਾਲ ਦੀਆਂ ਰਾਣੀਆ ਵਾਂਗ ਮੈਨੂੰ ਵੀ ਪਰਦੇ ਵਿਚ ਰੈਹਣ ਲਈ ਕਿਹਾ ਹੈ ਇਸ ਦੀ ਬਾਬਤ ਮੈਂ ਇੰਨਾ ਹੀ ਕੈਹਦੀ ਹਾਂ ਕਿ ਓਹ ਰਾਣੀਆਂ ਰਾਜਸੀ ਕੰਮਾਂ ਵਿਚ ਹਿਸਾ ਨਹੀਂ ਲੈਂਦੀਆ । ਸੋ ਓਨਾਂ ਨੂੰ ਪਰਦੇ ਵਿਚ ਰੈਹਣਾ ਸੌਖਾ ਹੈ । ਫੇਰ ਉਨਾਂ ਦੇ ਨੌਕਰ ਸਰਧਾਲੂ, ਬੁਧਵਾਨ ਤੇ ਰਾਜਭਗਤ ਹਨ ਤੇ ਓਹ ਰਾਜ ਦੀ ਭਲਾਈ ਦਾ ਹੀ ਜਤਨ ਕਰਦੇ ਹਨ। ਪਰ ਇਥੋਂ ਦੇ ਰਾਜ ਕਰਮਚਾਰੀ ਜਿਸ ਰਾਜ ਭਗਤੀ ਨਾਲ ਕੰਮ ਕਰਦੇ ਹਨ ਓਹ ਤੁਹਾਥੋਂ ਲੁਕਿਆ ਹੋਯਾ ਨਹੀਂ ।

ਆਪ ਇਸ ਗਲ ਉਤੇ ਇਤਬਾਰ ਕਰੋ ਕੋਈ ਵੀ ਅਨਜਾਣੂ ਆਦਮੀ ਸਾਡੇ ਮੈਹਲਾਂ ਵਿਚ ਨਹੀਂ ਆਉਂਦਾ ਤੇ

ਨਾ ਅਗੋਂ ਨੂੰ ਕੋਈ ਆਵੇਗਾ। ਫੇਰ ਵੀ ਆਪਦੇ ਪਾਸ ਮੇਰੀ ਇਹ ਬੇਨਤੀ ਹੈ ਕਿ ਆਪ ਕੁਝ ਐਸੇ ਇਤਬਾਰ ਵਾਲੇ ਆਦਮੀ ਨਿਯਤ ਕਰ ਦਿਓ ਜੇਹੜੇ ਆਪਨੂੰ ਮੇਰੀ ਬਾਬਤ ਸਚੀਆਂ ਖਬਰਾਂ ਭੇਜਿਆ ਕਰਨ। ਪਰ ਦਰਬਾਰ ਦਾ ਕੋਈ ਆਦਮੀ ਇਸ ਕੰਮ ਤੇ ਨਾ ਲਾਯਾ ਜਾਵੇ। ਇਹ ਇਕ ਵਡੀ ਖੁਸ਼ੀ ਦੀ ਗੱਲ ਹੈ ਕਿ ਮਹਾਰਾਜਾ ਰਣਜੀਤ ਸਿੰਘ ਜੀ ਅੰਗ੍ਰੇਜ਼ਾਂ ਨਾਲ ਵੇਲੇ ਸਿਰ ਮਿਤ੍ਰਤਾ ਕਰ ਗਏ ਹਨ ਜਿਸਦਾ ਕਿ ਅੰਮ੍ਰਿਤ ਫਲ ਮੈਂ ਤੇ ਨਾਬਾਲਗ ਮਹਾਰਾਜਾ ਦੋਵੇਂ ਚਖ ਰਹੇ ਹਾਂ। ਆਪ ਜਦ ਕਦੇ ਮੁਨਾਸਿਬ ਸਮਝਿਆ ਕਰੋ ਇਸ ਤਰਾਂ ਦੀ ਸਿਖਯਾ ਮੈਨੂੰ ਦਿਤਾ ਕਰੋ।

ਮਹਾਰਾਣੀ ਦੇ ਇਸ ਪਤ੍ਰ ਦੀ ਪੜਤਾਲ ਕਰਦੇ ਹੋਏ ਕਈ ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਇਹ ਚਿਠੀ ਕਾਹਦੀ ਸੀ ਮਹਾਰਾਣੀ ਦੀ ਕੂਟਨੀਤੀ ਦਾ ਇਕ ਨਮੂਨਾ ਸੀ ਜੇਕਰ ਓਹ ਹੇਨਰੀ ਲਾਰੈਂਸ ਦੀ ਸਲਾਹ ਮੂਜਬ ਚਲਦੀ ਤੇ ਪ੍ਰਤਿਨਿਧ ਸਭਾ ਨਾਲ ਵੈਰ ਨਾ ਕਰਦੀ ਤਾਂ ਓਹ ਕਦੇ ਵਿਪਤਾ ਵਿਚ ਨ ਪੈਂਦੀ। ਅਸੀਂ ਵੀ ਇਨਾਂ ਬੁਧਵਾਨ ਇਤਿਹਾਸਕਾਰਾਂ ਦੀ ਹਾਂ ਵਿਚ ਹਾਂ ਮਿਲਾਉਂਦੇ ਹੋਏ ਇੰਨਾ ਕੈਹਣਾ ਚਾਹੁੰਦੇ ਹਾਂ ਕਿ ਜੇਕਰ ਰੈਜੀਡੰਟ ਨੂੰ ਮਹਾਰਾਣੀ ਦੇ ਹਰੇਕ ਕੰਮ ਵਿਚੋਂ ਸ਼ਕ ਦੀ ਬੋ ਨਾ ਆਉਂਦੀ ਤਾਂ ਹੋ ਸਕਦਾ ਹੈ ਮਹਾਰਾਣੀ ਦੇ ਉਤੇ ਵਿਪਤਾ ਦੇ ਕਾਲੇ ੨ ਬਦਲ ਚਕਰ ਨਾ ਲਾਉਂਦੇ। ਪਰ ਰੈਜੀਡੰਟ ਨੂੰ ਮਹਾਰਾਣੀ ਦੇ ਹਰੇਕ ਕੰਮ ਵਿਚ ਇਥੋਂ ਤਕ ਸ਼ਕ ਹੋਣ ਲੱਗ ਪਿਆ ਸੀ ਕਿ ਮੁਲਤਾਨ ਤੋਂ ਮਹਾਰਾਣੀ ਦੀ ਇਕ ਸਹੇਲੀ ਚਿਟਾ ਗੰਨਾ ਲਿਆਈ ਸੀ। ਰੈਜੀਡੰਟ ਨੂੰ ਇਸ ਵਿਚ ਵੀ ਕੋਈ ਕਾਰਸਤਾਨੀ ਦਿੱਸੀ। ਉਸਨੂੰ ਸ਼ਕ

ਪਿਆ ਕਿ ਮਹਾਰਾਣੀ ਮੁਲਤਾਨ ਦੇ ਦੀਵਾਨ ਮੂਲਰਾਜ ਨਾ
ਮਿਲਕੇ ਬਗਾਵਤ ਦਾ ਝੰਡਾ ਖੜਾ ਕਰਨਾ ਚਾਹੁੰਦੀ ਹੈ ਇ
ਗਲ ਦੇ ਕੁਝ ਦਿਨ ਪਿਛੋਂ ਹੀ 'ਪਰਮਾ'ਨਾਮੇਂ ਇਕ ਆਦ
ਨੇ ਸਰਦਾਰ ਤੇਜਾ ਸਿੰਘ ਨੂੰ ਮਾਰਨ ਦਾ ਇਕ ਖੜ ਯੰ
ਰਚਿਆ ਸੀ ਤੇ ਇਸ ਕੰਮ ਵਿਚ ਮਹਾਰਾਣੀ ਦਾ ਇਤਬਾ
ਸਿਕਤ੍ਰਵੀ ਫੜਿਆ ਗਿਆ ਸੀ। ਇਸਲਈ ਇਹ ਮੁਕਦ
ਲਾਟ ਹਾਰਡਿੰਜ ਤਕ ਪਹੁੰਚਾ। ਉਸਨੇ ਇਸਦੀ ਛਾਣ ਬੀ
ਕਰਕੇ ਮਹਾਰਾਣੀ ਨੂੰ ਨਿਰਦੋਸ਼ ਦਸਿਆ। ਸੋ ਇਸ ਝਮੇਲੇ
ਤਾਂ ਮਹਾਰਾਣੀ ਬਚ ਗਈ ਪਰ ਇਕ ਹੋਰ ਝਗੜੇ ਤੋਂ ਨਾ
ਬਚ ਸਕੀ। ਉਸਦੇ ਉਤੇ ਇਹ ਵੀ ਕਸੂਰ ਥਪਿਆ ਗਿਆ ਕਿ
ਓਹ ਬਾਲਕ ਮਹਾਰਾਜੇ ਨੂੰ ਭੜਕਾਉਂਦੀ ਰੇਹਦੀ ਹੈ।

੭ ਅਗਸਤ ਸਨ ੧੮੪੭ ਵਾਲੇ ਦਿਨ ਕੁਝ ਸਰਦਾਰਾਂ ਨੂੰ ਚੰਗਾ ਕੰਮ ਕਰਨ ਦੇ ਕਾਰਣ ਮੈਹਲਾਂ ਵਿਚ ਦਰਬਾਰ ਕਰਕੇ ਖਿਤਾਬ ਦਿਤੇ ਗਏ। ਸੈਨਾਪਤੀ ਸਰਦਾਰ ਤੇਜਾ ਸਿੰਘ ਨੂੰ ਰਾਜਾ ਦਾ ਖਿਤਾਬ ਮਿਲਿਆ। ਸਿਖ ਦਰਬਾਰ ਵਿਚ ਮੁਢ ਤੋਂ ਇਹ ਰਿਵਾਜ ਚਲਿਆ ਆਉਂਦਾ ਸੀ ਕਿ ਜਿਸ ਕਿਸੇ ਨੂੰ ਇਹ ਖਿਤਾਬ ਦਿਤਾ ਜਾਂਦਾ ਸੀ ਉਸਦੇ ਮਥੇ ਉਤੇ ਖੁਦ ਮਹਾਰਾਜਾ ਸਾਹਿਬ ਅਪਣੀ ਹਥੀ ਤਿਲਕ ਕਰਦੇ ਸਨ। ਸੋ ਇਸ ਰਿਵਾਜ ਅਨੁਸਾਰ ਖੁਦ ਮਹਾਰਾਜਾ ਦਲੀਪਸਿੰਘ ਨੂੰ ਹੀ ਅਪਣੀ ਹਥੀ ਇਹ ਤਿਲਕ ਤੇਜਾ ਸਿੰਘ ਦੇ ਮਥੇ ਉਤੇ ਕਰਨਾ ਚਾਹੀਦਾ ਸੀ। ਪਰ ਮਹਾਰਾਣੀ ਦੀ ਤੇ ਸਰਦਾਰ ਤੇਜਾ ਸਿੰਘ ਦੀ ਆਪਸ ਵਿਚ ਅਣਬਣ ਸੀ। ਇਸ ਲਈ ਮਹਾ-ਰਾਣੀ ਨੇ ਉਸ ਦਿਨ ਬਾਲਕ ਮਹਾਰਾਜੇ ਨੂੰ ਬਹੁਤ ਦੇਰ ਪਿਛੋਂ ਦਰਬਾਰ ਵਿਚ ਭੇਜਿਆ। ਓਸ ਵੇਲੇ ਦਰਬਾਰ ਵਿਚ ਭੇਜਿਆ

ਜਿਸ ਵੇਲੇ ਦਰਬਾਰ ਵਿਚ ਸਾਰੇ ਲੋਕ ਮਹਾਰਾਜੇ ਦੇ ਆਉਣ ਦੀ ਉਡੀਕ ਵਿਚ ਬੈਠੇ ਸਨ । ਨਿਯਤ ਸਮਾਂ ਬੀਤ ਜਾਣ ਪਿਛੋਂ ਮਹਾਰਾਜਾ ਸਾਹਿਬ ਦਰਬਾਰ ਵਿਚ ਆਏ ਤੇ ਸਰਹੇਨਰੀ ਲਾਰੇਂਸ ਨੇ ਉਨ੍ਹਾ ਪਾਸ ਤੇਜਾ ਸਿੰਘ ਨੂੰ ਤਿਲਕ ਦੇਣ ਦੀ ਬੇਨਤੀ ਕੀਤੀ । ਪਰ ਬਾਲਕ ਮਹਾਰਾਜੇ ਨੇ ਅਪਨੇ ਛੋਟੇ ੨ ਹਥਾਂ ਨੂੰ ਪਿਛੇ ਹਟਾਕੇ ਤੇਜਾ ਸਿੰਘ ਨੂੰ ਤਿਲਕ ਦੇਣੋਂ ਨਾਂਹ ਕਰ ਦਿਤੀ । ਇਸ ਪਰ ਰੈਜੀਡੰਟ ਨੇ ਇਕ ਸਿਖ ਗ੍ਰੰਥੀ ਪਾਸੋਂ ਤੇਜਾ ਸਿੰਘ ਨੂੰ ਤਿਲਕ ਕਰਵਾਯਾ । ਉਸ ਦਿਨ ਸ਼ਾਮ ਨੂੰ ਨਵੇਂ ਖਿਤਾਬ ਪਾਣ ਵਾਲੇ ਸਰਦਾਰਾਂ ਦੇ ਸੰਮਾਨ ਲਈ ਆਤਿਸ਼-ਬਾਜ਼ੀ ਛਡੀ ਗਈ । ਮਹਾਰਾਣੀ ਨੇ ਉਸ ਵਿਚ ਵੀ ਬਾਲਕ ਮਹਾਰਾਜੇ ਨੂੰ ਨਾ ਭੇਜਿਆ ਤੇ ਮਹਾਰਾਣੀ ਦਾ ਇਹ ਕੰਮ ਰੈਜੀਡੰਟ ਨੂੰ ਬਹੁਤ ਬੁਰਾ ਲਗਾ ।

ਹਾਇ ! ਬੁਰੇ ਸਮੇਂ ਬਾਲਕ ਦਲੀਪ ਸਿੰਘ ਨੇ ਤੇਜਾ ਸਿੰਘ ਨੂੰ ਤਿਲਕ ਕਰਨੋਂ ਨਾਹ ਕਰ ਦਿਤੀ । ਬਾਲਕ ਦਾ ਇਹ ਕੰਮ ਮਾਤਾ ਦੀ ਸਿਖਾਵਟ ਸਮਝੀ ਗਈ* ਸੋ ਲਾਟ ਹਾਰਡਿੰਜ ਤੇ ਰੈਜੀਡੰਟ ਸਰ ਹੇਨਰੀ ਲਾਰੈਂਸ ਆਦਿਕ ਸਭਨਾ ਦੇ ਦਿਲਾਂ ਵਿਚ ਇਹ ਗਲ ਬੈਠ ਗਈ ਕਿ ਜੇਕਰ ਦਲੀਪ ਸਿੰਘ ਆਪਣੀ ਮਾਂ ਦੇ ਪਾਸ ਬਹੁਤ ਦਿਨ ਤਕ ਰਹੇਗਾ ਤਾਂ ਬਿਲਕੁਲ ਨਾਲਾਇਕ ਹੋ ਜਾਵੇਗਾ । ਅਰਥਾਤ ਅਸੀਂ ਉਸਨੂੰ ਕਠਪੁਤਲੀ ਵਾਂਗ ਨਹੀਂ ਨਚਾ ਸਕਾਂਗੇ । ਇਸ ਲਈ ਬਾਲਕ ਦਲੀਪ ਸਿੰਘ ਨੂੰ ਮਹਾਰਾਣੀ ਦੇ ਬੁਰੇ ਅਸਰ ਤੋਂ ਜਿਤਨਾ ਦੂਰ ਰਖਿਆ ਜਾਵੇ ਚੰਗਾ ਹੈ ।

---

*ਸਰ ਐਫ ਕਰੀ ਦੇ ਪ੍ਰਾਈਵੇਟ ਪੇਪਰ ।

ਸੋ ਇਹ ਸੋਚਕੇ ਹੀ ਲਾਟ ਹਾਰਡਿੰਜ ਨੇ ਸਰਹੇਨਰੀ ਲਾਰੈਂਸ
ਨੂੰ ੧੬ ਅਗਸਤ ਵਾਲੀ ਚਿਠੀ ਵਿਚ ਲਿਖਿਆ—ਮਹਾਰਾਣੀ
ਨੂੰ ਲਾਹੌਰ ਤੋਂ ਦੂਰ ਰਖਣ ਦੀ ਬਾਬਤ ਦਰਬਾਰ ਵਿਚ ਸਾਫ
ਤੌਰ ਤੇ ਸੰਮਤੀ ਲਈ ਜਾਵੇ। ਸੋ ਪ੍ਰਤਿਨਿਧੀ ਸਭਾ ਦੇ ਸਾਰੇ
ਮੈਂਬਰਾਂ ਨੇ ਲਾਟ ਦੀ ਇਸ ਸਲਾਹ ਨੂੰ ਚੰਗਾ ਸਮਝਿਆ।
ਲਾਹੌਰ ਤੋਂ ੧੬ ਮੀਲ ਦੂਰ ਸ਼ੇਖੂਪੁਰੇ ਵਿਚ ਚਾਰ ਹਜਾਰ
ਰੁਪਯੇ ਮਹੀਨੇ ਦਾ ਗੁਜਾਰਾ ਦੇਕੇ ਮਹਾਰਾਜਾ ਰਣਜੀਤ ਸਿੰਘ
ਦੀ "ਮਹਬੂਬਾ" ਮਹਾਰਾਣੀ ਜਿੰਦਾਂ ਨੂੰ ਨਜਰ ਬੰਦ ਰਖਣਾ
ਸਥਿਰ ਕਰ ਲਿਆ*ਤੇ ਮਹਾਰਾਣੀ ਸ਼ੇਖੂਪੁਰੇ ਵਿਚ ਆਪਣੇ
ਪਯਾਰੇ ਪੁਤ੍ਰ ਤੋਂ ਵਿਛੋੜਕੇ ਭੇਜ ਦਿਤੀ ਗਈ।

---

*ਸੈਂਟ ਨਿਹਾਲ ਸਿੰਘ ਜੀ ਨੇ ਜੇਠ ਸੰਮਤ ੧੯੬੯ ਦੀ ਮਰਯਾਦਾ ਹਿੰਦੀ ਮਾਸਿਕ ਪਤ੍ਰਿਕਾ ਵਿਚ ਇਸ ਘਟਨਾਂ ਦੀ ਬਾਬਤ ਇਸਤਰਾਂ ਲਿਖਿਆ ਹੈ:—

"ਤੇਜਾ ਸਿੰਘ ਨੂੰ ਤਿਲਕ ਨ ਦੇਣ ਦਾ ਫਲ ਇਹ ਹੋਯਾ ਕਿ ਇਸ ਘਟਨਾ ਦੇ ਕੁਛ ਦਿਨ ਪਿਛੋਂ ਰਾਜ ਮੈਹਲ ਵਿਚੋਂ ਸਾਰੇ ਨੌਕਰ ਹਟਾ ਦਿਤੇ ਗਏ। ਮਹਾਰਾਜ ਦੇ ਚਿਤ ਦੀ ਪ੍ਰਵ੍ਰਿਤੀ ਨੇ ਉਨਾਂ ਨੂੰ ਦਸ ਦਿਤਾ ਕਿ ਹੁਣ ਕੋਈ ਵਿਪਤ੍ਰਾ ਪੈਣ ਵਾਲੀ ਹੈ। ਸ਼ਾਮ ਨੂੰ ਫੇਰ ਦਰਬਾਰ ਹੋਯਾ ਜਿਸ ਵਿਚ ਮਹਾ-ਰਾਜਾ ਸਾਹਿਬ ਮੌਜੂਦ ਸਨ। ਲਾਰੇਂਸ ਨੇ ਮਹਾਰਾਜ ਨੂੰ ਘੋੜੇ ਉਤੇ ਚੜ੍ਹਕੇ ਹਵਾ ਖਾਣ ਵਾਸਤੇ ਜਾਣ ਲਈ ਕਿਹਾ। ਹਨੇਰਾ ਹੋ ਜਾਣ ਦੇ ਕਾਰਨ ਮਹਾਰਾਜ ਇਹ ਸੁਣਕੇ ਕੁਝ ਅਸਚਰਜ ਹੋਏ ਪਰ ਉਨਾਂ ਇਹ ਗਲ ਮੰਨ ਲਈ। ਗੁਲਾਬ ਸਿੰਘ ਅਤਰ

(ਬਾਕੀ ਦੇਖੋ ੯੯ ਸਫਾ)

ਮਹਾਰਾਣੀ ਦਾ ਭਰਾ ਹੀਰਾ ਸਿੰਘ ਮਹਾਰਾਣੀ ਨੂੰ ਸ਼ੇਖੂ ਪੁਰੇ ਜਾਕੇ ਰੈਹਣ ਦਾ ਹੁਕਮ ਸੁਨਾਣ ਲਈ ਮੈਹਲ ਵਿਚ ਗਿਆ।

---

(੮੮ ਸਫੇ ਦੀ ਬਾਕੀ)

ਵਾਲਾ ਤੇ ਕਈ ਹੋਰਨਾ ਸਰਦਾਰਾਂ ਸਣੇ ਸਵਾਰ ਹੋਕੇ ਓਹ ਸ਼ਾਲਾਮਾਰ ਬਾਗ ਵਲ ਚਲੇ । ਥੋੜੀ ਦੇਰ ਪਿਛੋਂ ਬਹੁਤ ਹਨੇਰਾ ਹੋਗਿਆ ਤੇ ਮਹਾਰਾਜ ਨੇ ਨਗਰ ਨੂੰ ਮੁੜਨ ਲਈ ਅਪਣਾ ਘੋੜਾ ਮੋੜਿਆ ਪਰ ਗੁਲਾਬ ਸਿੰਘ ਨੇ ਇਹ ਆਖਕੇ ਉਨਾਂ ਨੂੰ ਰੋਕਿਆ:—

"ਕੀ ਆਪ ਨਗਰ ਨੂੰ ਮੁੜਕੇ ਸਾਡਾ ਨਕ ਵਢਾਓਗੇ ? ਲਾਰੇਂਸ ਸਾਹਿਬ ਦਾ ਹੁਕਮ ਹੈ ਕਿ ਮੈਂ ਤੁਹਾਡੇ ਨਾਲ ਸ਼ਾਲਾਮਾਰ ਬਾਗ ਜਾਵਾਂ।" ਮਹਾਰਾਜ ਨੇ ਦੁਖੀ ਹੋਕੇ ਇਹ ਗਲ ਮੰਨ ਲਈ ਤੇ ਓਹ ਬਾਗ ਨੂੰ ਗਏ। ਉਥੇ ਪਹੁੰਚਕੇ ਉਨਾਂ ਅਪਣੇ ਸਾਰੇ ਨੌਕਰਾਂ ਨੂੰ ਵੇਖਿਆ ਤੇ ਰਾਤ ਕੱਟਣ ਦੀ ਸਾਰੀ ਸਮਗ੍ਰੀ ਵੀ ਤਿਆਰ ਪਾਈ। ਇਸਦੇ ਉਤੇ ਮਹਾਰਾਜ ਨੇ ਜਰਾਵੀ ਗੁਸਾ ਪ੍ਰਗਟ ਨਾ ਕੀਤਾ ਪਰ ਹਾਂ ਰੋਟੀ ਨਾ ਖਾਧੀ । ਦੂਜੇ ਦਿਨ ਇਹ ਮਾਲੂਮ ਹੋਯਾ ਕਿ ਆਪਦੀ ਮਾਤਾ ਨੂੰ ਨਜਰਬੰਦ ਕਰਕੇ ਸ਼ੇਖੂਪੁਰੇ ਵਿਚ ਭੇਜਿਆ ਗਿਆ ਹੈ। ਇਹ ਸੁਣਕੇ ਮਹਾਰਾਜ ਦਾ ਦਿਲ ਬਹੁਤ ਦੁਖੀ ਹੋਯਾ ਕਿਉਂਕਿ ਮਾਤਾ ਦੇ ਨਾਲ ਆਪ ਦਾ ਬਹੁਤ ਮੋਹ ਸੀ।

ਲਾਹੌਰ ਮੁੜਕੇ ਮਹਾਰਾਜਨੇ ਅਪਣੀ ਪਹਿਲੀ ਨਿਵਾਸ ਵਾਲੀ ਥਾਂ ਸੰਮਨ ਬੁਰਜ ਵਿਚ ਰਹਿਣੇ ਅਨਿਛਾ ਦਸੀ। ਤਖਤਗਾਹ ਤੇ ਮੁਲਾਕਾਤ ਵਾਲੇ ਹਾਲ ਦੇ ਉਤੇ ਜੇਹੜੇ ਕਮਰੇ

(ਬਾਕੀ ਦੇਖੋ ੯੦ ਸਫਾ)

ਉਸ ਕਰੜੀ ਗਲ ਨੂੰ ਸੁਣਕੇ ਮਹਾਰਾਣੀ ਜਿੰਦਾਂ ਜਰਾਂ ਵੀ
ਵਿਚਲਿਤ ਨਾ ਹੋਈ। ਉਸਦੀਆਂ ਭਵਾਂ ਉਤੇ ਕੋਈ ਵਟ ਨ
ਪਿਆ ਤੇ ਉਸਦੀਆਂ ਅਖਾਂ ਵਿਚੋਂ ਇਕ ਬੂੰਦ ਨਾ ਡਿਗੀ
ਉਸਦੇ ਮੂੰਹ ਉਤੇ ਉਦਾਸੀ ਵੀ ਨਹੀਂ ਛਾਈ। ਉਸ ਸਮੇਂ ਉਸ
ਅਬਲਾ ਨੇ ਵਡੇ ੨ ਬਲਵਾਨ ਬੀਰਾਂ ਨਾਲੋਂ ਵੀ ਵਧਕੇ ਅਪਣੇ
ਧੀਰਜ ਦਾ ਸਬੂਤ ਦਿਤਾ। ਉਸਨੇ ਵਡੀ ਗੰਭੀਰ ਤੇ ਸਾਫ
ਅਵਾਜ ਵਿਚ ਕਿਹਾ:—

"ਜਿਸ ਗਲ ਵਿਚ ਉਨਾਂ ਨੂੰ ਭਲਾਈ ਸੁਝੇ ਮੈਂ ਓਹੀ
ਕਰਨ ਨੂੰ ਤਿਆਰ ਹਾਂ।"

ਲਾਹੌਰ ਛਡਣ ਤੋਂ ਪਹਿਲਾਂ ਮਹਾਰਾਣੀ ਜਿੰਦਾਂ ਇਕ
ਵਾਰੀ ਰੈਜੀਡੰਟ ਨੂੰ ਮਿਲਿਆ ਚਾਹੁੰਦੀ ਸੀ ਪਰ ਓਸਨੇ
ਮਿਲਣੋਂ ਨਾਂਹ ਕਰ ਦਿਤੀ। ਰੈਜੀਡੰਟ ਨੇ ਅਪਣੇ ਸਾਰੇ
ਗਹਿਣੇ ਮਹਾਰਾਣੀ ਨੂੰ ਨਾਲ ਲੈਜਾਣ ਦਾ ਹੁਕਮ ਦਿਤਾ ਸੀ
ਨਾਲ ਇਹ ਵੀ ਕਿਹਾ ਸੀ ਕਿ ਜੇਹੜੇ ਗੈਹਣੇ ਉਹ ਨਾਲ ਨਾ

---

(੮੯ ਸਫੇ ਦੀ ਬਾਕੀ)

ਸਨ ਉਨਾਂ ਵਿਚ ਰਹਿਣ ਲੱਗੇ। ਕੁਝ ਦਿਨਾਂ ਪਿਛੋਂ ਮਹਾਰਾਜ
ਦੀ ਮਾਤਾ ਨੇ ਮਹਾਰਾਜ ਦੇ ਪਾਸ ਅਪਣੀ ਰਾਜੀ ਖੁਸ਼ੀ ਦਾ
ਸਨੇਹਾ ਤਥਾ ਕੁਝ ਤੋਤੇ ਤੇ ਮਿਠਾਈ ਭੇਜੀ। ਮਾਤਾ ਦੀ ਰਾਜੀ
ਖੁਸ਼ੀ ਦੀ ਖਬਰ ਸੁਣਕੇ ਆਪ ਖੁਸ਼ ਹੋਏ ਪਰ ਇਹ ਖੁਸ਼ੀ
ਆਪਨੂੰ ਮੁੜਕੇ ਨਸੀਬ ਨਾ ਹੋਈ। ਰੈਜੀਡੰਟ ਦੇ ਹੁਕਮ ਨਾਲ
ਚਿਠੀ ਪਤ੍ਰੀ ਬੰਦ ਕੀਤੀ ਗਈ। ਕਿਸੇ ੨ ਲੇਖਕ ਨੇ ਲਿਖਿਆ
ਹੈ ਕਿ ਮਹਾਰਾਜ ਅਪਣੀ ਮਾਤਾ ਦੇ ਨਜਰਬੰਦ ਹੋਣ ਪਰ
ਜਰਾ ਵੀ ਦੁਖੀ ਨਹੀਂ ਹੋਏ ਸਨ।

ਲੈ ਜਾ ਸਕੇ ਉਨਾਂ ਨੂੰ ਅਪਣੇ ਇਤਬਾਰੀ ਨੌਕਰਾਂ ਪਾਸ ਛਡ ਜਾਵੇ। ਰੈਜੀਡੈਂਟ ਦੇ ਇਸ ਹੁਕਮ ਦਾ ਸ਼ਾਇਦ ਇਹ ਮਤਲਬ ਸੀ ਕਿ ਮਹਾਰਾਣੀ ਪਿਛੋਂ ਕਿਧਰੇ ਇਹ ਨਾ ਆਖੇ ਕਿ ਮੈਨੂੰ ਫਲਾਣੀ ਚੀਜ਼ ਤੋਂ ਵਾਂਜਿਆ ਰੱਖਿਆ ਗਿਆ ਹੈ। ਰਾਜੇ ਤੇਜਾ ਸਿੰਘ ਦੀ ਰਾਇ ਵਿਚ ਮਹਾਰਾਣੀ ਅਪਣੇ ਨਾਲ ਛੇ ਲਖ ਦੇ ਗੈਹਣੇ ਤੇ ਜਵਾਹਰਾਤ ਲੈ ਗਈ ਸੀ।

ਉਨਾਂ ਦਿਨਾਂ ਵਿਚ ਇਹ ਅਫਵਾਹ ਉਡੀ ਸੀ ਕਿ ਮਹਾਰਾਣੀ ਜਿੰਦਾਂ ਨੂੰ ਕੇਸੋਂ ਫੜਕੇ ਰਾਜ ਮੈਹਲਾਂ ਤੋਂ ਬਾਹਰ ਕਢ ਦਿਤਾ ਗਿਆ ਹੈ। ਪਰ ਪੰਜਾਬ ਸੰਬੰਧੀ ਸਰਕਾਰੀ ਕਾਗਜ਼ ਪਤ੍ਰ ਵੇਖਣ ਤੋਂ ਮਲੂਮ ਹੁੰਦਾ ਹੈ ਕਿ ਰੈਜੀਡੈਂਟ ਨੇ ਮਹਾਰਾਣੀ ਨੂੰ ਲਾਹੌਰ ਤੋਂ ਸ਼ੇਖੂ ਪੁਰੇ ਤਕ ਵਡੇ ਆਦਰ ਨਾਲ ਭੇਜਿਆ ਸੀ। ੧੯ ਅਗਸਤ ਨੂੰ ਮਹਾਰਾਣੀ ਸ਼ੇਖੂਪੁਰੇ ਪਹੁੰਚੀ। ਉਸਦੀ ਰਾਖੀ ਦਾ ਜਿਮਾਂ ਬੂਰਾ ਸਿੰਘ ਨਾਮੇਂ ਇਕ ਆਦਮੀ ਨੂੰ ਦਿਤਾ ਗਿਆ। ਦਰਬਾਰਦੀ ਸਲਾਹ ਨਾਲ ਚਾਰ ਹਜ਼ਾਰ ਰੁਪਯਾ ਮਹੀਨਾ ਗੁਜ਼ਾਰੇ ਲਈ ਦੇਣਾ ਮੁਕਰਰ ਹੋਯਾ। ਦੂਜੇ ਦਿਨ ਵੱਡੇ ਲਾਟਦਾ ਇਕ ਐਲਾਨ ਨਿਕਲਿਆ ਜਿਸਦਾ ਇਹ ਮਤਲਬ ਸੀ:—ਲਾਹੌਰ ਦਰਬਾਰ ਤੇ ਅੰਗ੍ਰੇਜ਼ੀ ਸਰਕਾਰ ਦੀ ਆਪਸ ਵਿਚ ਮਿਤ੍ਰਤਾ ਹੈ। ਬਾਲਕ ਮਹਾਰਾਜੇ ਦੀ ਸਿਖਯਾ ਦੀਖਯਾ ਲਈ ਹਮੇਸ਼ਾ ਕੋਸ਼ਿਸ਼ ਕੀਤੀ ਜਾਂਦੀ ਹੈ। ਇਸ ਲਈ ਗਵਰਨਰ ਜਨਰਲ ਨੂੰ ਇਹ ਲੋੜ ਭਾਸੀ ਹੈ ਕਿ ਮਹਾਰਾਜੇ ਨੂੰ ਅਪਣੀ ਮਾਤਾ ਪਾਸੋਂ ਅਡ ਰਖਿਆ ਜਾਵੇ। ਇਸੇ ਕਾਰਣ ਮਹਾਰਾਣੀ ਲਾਹੌਰੋਂ ਸ਼ੇਖੂਪੁਰੇ ਨੂੰ ਭੇਜੀ ਗਈ।

ਇਸ ਘਟਨਾ ਦੇ ਕੁਝ ਦਿਨਾਂ ਪਿਛੋਂ ਹੀ ਸਰ ਹੇਨਰੀ ਲਾਰੇਂਸ ਦੀ ਸਹਤ ਖਰਾਬ ਹੋ ਗਈ ਤੇ ਓਹ ਉਸਨੂੰ ਠੀਕ

ਕਰਨ ਲਈ ਡਾਕਟਰਾਂ ਦੀ ਸਲਾਹ ਨਾਲ ਵਿਲੈਤ ਚਲਿਆ ਗਿਆ। ਉਸਦੀ ਜਗਾ ਪੰਜਾਬ ਦਾ ਨਵਾਂ ਏਜੰਟ ਸਰਫ੍ਰੇਡਰਿਕ ਕੇਰੀ ਬਣਿਆ। ਲਾਟ ਹਾਰਡਿੰਗ ਦੀ ਮਿਆਦ ਵੀ ਪੂਰੀ ਹੋ ਗਈ ਸੀ ਸੋ ਉਸਦੀ ਜਗਾ ਮਾਰਕੁਵੀਸ ਆਫ ਡਲਹੌਜੀ ਗਵਰਨਰ ਜਨਰਲ ਬਣਕੇ ਆਯਾ। ਲਾਟ ਹਾਰਡਿੰਜ ਨੇ ਉਸਨੂੰ ਚਾਰਜ ਦੇਣ ਵੇਲੇ ਕਿਹਾ:—"ਐਂਦੇ ਸਤ ਵਰਹੇ ਤਕ ਹਿੰਦੁਸਤਾਨ ਵਿਚ ਇਕ ਵੀ ਗੋਲੀ ਛਡਣ ਦੀ ਲੋੜ ਨਹੀਂ ਪਵੇਗੀ।" *ਪਰ ਲਾਟ ਹਾਰਡਿੰਜ ਦੀ ਇਹ ਗੱਲ ਪੂਰੀ ਨਾ ਹੋਈ। ਉਸਦੇ ਚਲੇ ਜਾਣ ਪਿਛੋਂ ਲਾਟ ਡਲਹੌਜੀ ਨੇ ਸਵਾਹਾ ਨੀਤੀ ਦਾ ਪਲਾ ਫੜਕੇ ਕਈ ਦੇਸੀ ਰਜਵਾੜਿਆਂ ਨੂੰ ਹਮੇਸ਼ਾ ਲਈ ਮਿਟਾ ਦਿਤਾ। ਸੋ ਇਸ ਸਵਾਹਾ ਨੀਤੀ ਤੋਂ ਭਲਾ ਪੰਜਾਬ ਫੇਰ ਕਿਸਤਰਾਂ ਬਚ ਸਕਦਾ ਸੀ ?

---

*ਵੇਖੋ ਲਾਟ ਲਾਰੈਂਸ ਦਾ ਜੀਵਨ ਬ੍ਰਿਤਾਂਤ ਬੋਸਵਰਥ ਸਮਿਥ ਐਮ. ਏ. ਦਾ ਬਣਾਯਾ।



# ਮੁਲਤਾਨ ਦਾ ਗਦਰ

ਦਿਲ ਜਲੇ ਹੈ ਗਮ ਸੇ ਪੈ ਆਂਸੂ ਬਹਾਨਾ ਮਨਾ ਹੈ।
ਲੱਗ ਰਹੀ ਹੈ ਆਗ ਘਰ ਮੇਂ ਪੈ ਬੁਝਾਨਾ ਮਨਾ ਹੈ।
ਜਿਗਰ ਮੇਂ ਹੈ ਸ਼ੋਲਾ ਪੈ ਨਾਲਾ ਉਠਾਨਾ ਮਨਾ ਹੈ।
ਚਾਕ ਪਰ ਹੈ ਚਾਕ ਪੈ ਮਰਹਮ ਲਗਾਨਾ ਮਨਾ ਹੈ।

ਸਰਹੇਨਰੀ ਲਾਰੇਂਸ ਦੇ ਸਮੇਂ ਪੰਜਾਬ ਵਿਚ ਭਾਵੇਂ ਕਿੰਨੀ ਹੀ ਖਰਾਬੀ ਕਿਉਂ ਨ ਹੋਈ ਹੋਵੇ ਪਰ ਫੇਰ ਵੀ ਉਥੇ ਸ਼ਾਂਤੀ ਬਿਰਾਜਮਾਨ ਸੀ। ਹੇਨਰੀਲਾਰੇਂਸ ਨੇ ਅਪਣੀ ਸੁਘੀ-ਵਾਨੀ ਤੇ ਦੂਰਦੇਸ਼ੀ ਦੇ ਕਾਰਣ ਪੰਜਾਬੀਆਂ ਨੂੰ ਖਾਸ ਕਰ ਖਾਲਸਾ ਫੌਜ ਨੂੰ ਉਭਰਨ ਨਾ ਦਿਤਾ। ੬ ਅਪ੍ਰੈਲ ਸਨ ੧੮੪੮ ਈ: ਨੂੰ ਸਰ ਫ੍ਰੈਡਰਿਕਕੇਰੀ ਰੈਜੀਡੰਟ ਪੰਜਾਬ ਦੇ ਗਵਰਨਰ ਜਨਰਲ ਨੂੰ ਲਿਖਿਆ ਸੀ ਕਿ ਲਹੌਰ ਰਾਜਨੇ ਸਾਰੇ ਦੇਸ ਵਿਚ ਸ਼ਾਂਤੀ ਹੈ। ਸਬ ਲੋਕ ਮੌਜੂਦਾ ਦਸ਼ਾ ਵਿਚ ਖੁਸ਼ ਹਨ। ਇਸ ਤੋਂ ਪਹਿਲਾਂ ਆਪ ਹੀ ਲਾਟ ਡਲਹੌਜ਼ੀ ਨੇ ਵਿਲੈਤ ਦੀ ਕੋਰਟ ਆਫ ਡਾਈਰੇਕਟਰਸ ਨੂੰ ਲਿਖਿਆ ਸੀ—ਪੰਜਾਬ ਸਬੰਧੀ ਕਾਗਜ ਭੇਜੇ ਜਾਂਦੇ ਹਨ। ਉਥੇ ਕਿਸੇ ਤਰਾਂ ਦਾ ਬਖੇੜਾ ਨਹੀਂ। ਇਸਤਰਾਂ ਜਦ ਪੰਜਾਬ ਵਿਚ ਸ਼ਾਂਤੀ ਸੀ ਤਦ ਅੰਗ੍ਰੇਜ਼ੀ ਦੇ ਮਈ ਮਹੀਨੇ ਕਲਕਤੇ ਵਿਚ ਇਹਖਬਰ ਪਹੁੰਚੀ ਕਿ ਲਾਹੌਰ ਦਰਬਾਰ ਦੇ ਅਧੀਨ ਮੁਲਤਾਨ ਵਿਚ ਗਦਰ ਮਚ ਗਿਆ ਹੈ। ਸੋ ਇਸਖਬਰ ਤੋਂ ਲਾਟ ਡਲਹੌਜ਼ੀ ਦੀ ਤੇਜ ਨਜਰ ਪੰਜਾਬ ਉਤੇ ਪਈ।

*ਮੁਲਤਾਨ ਲਾਹੌਰ ਦਰਬਾਰ ਦਾ ਇਕ ਸੂਬਾ ਸੀ ਤੇ ਉਸ ਵੇਲੇ ਓਹ ਦੀਵਾਨ ਮੂਲਰਾਜ ਦੇ ਅਧੀਨ ਸੀ।

---

*ਮਹਾਰਾਜ ਰਣਜੀਤ ਸਿੰਘ ਨੇ ਸੰਬਤ ੧੮੭੫ ਬਿਕ੍ਰਮੀ ਵਿਚ ਮੁਲਤਾਨ ਨੂੰ ਮੁਜਫਰ ਖਾਂ ਪਾਸੋਂ ਲਿਆ। ਸਨ ੧੮੯੧ ਵਿਚ ਉਸਦਾ ਸੂਬਾ ਦੀਵਾਨ ਸਾਵਣ ਮਲ ਵਡਾ ਇਨਸਾਫੀ ਤੇ ਕਰਤਵ੍ਯ ਕਰਮੀ ਮਨੁਖ ਸੀ। ਹੁਣ ਵੀ ਮੁਲ-ਤਾਨਵਾਸੀ ਉਸਦੀ ਉਸਤਤ ਕਰਦੇ ਹਨ। ਉਸਦੇ ਸਮੇਂ ਨਗਰ ਦੀ ਵਡੀ ਉਨਤੀ ਹੋਈ। ਉਸ ਵੇਲੇ ਵਪਾਰ ਵਿਚ ਮੁਲਤਾਨ ਬਹੁਤ ਵਧਿਆ ਹੋਯਾ ਸੀ। ਉਸਦੇ ਰਾਜ ਵਿਚ ਪ੍ਰਜਾ ਬਹੁਤ ਸੁਖੀ ਸੀ। ਸ਼ਿਵਾ ਜੀ ਦੀ ਤਰਾਂ ਦੀਵਾਨ ਸਾਵਣਮਲ ਨੇ ਅਪਣੇ ਵਡੇ ਲੜਕੇ ਰਾਮਦਾਸ ਨੂੰ ਇਸ ਕਾਰਣ ਜੇਲ੍ਹ ਭੇਜਿਆ ਸੀ ਕਿ ਉਸਨੇ ਇਕ ਜਟ ਦੇ ਖੇਤ ਵਿਚ ਘੋੜਾ ਬੰਨ ਕੇ ਖੇਤ ਖਰਾਬ ਕੀਤਾ ਸੀ। ਦੀਵਾਨ ਸਾਵਣ ਮਲ ਨੇ ਅਪਣੇ ਮਰਨ ਪਿਛੋਂ ਬਹੁਤ ਸਾਰਾ ਧਨ ਛਡਿਆ ਪਰ ਇਸ ਗਲ ਨੂੰ ਲੇਪਿਲ ਗ੍ਰਿਫਿਨ ਨੇ ਵੀ ਮੰਨਿਆ ਹੈ ਕਿ ਦੀਵਾਨ ਸਾਵਣ ਮਲ ਨੇ ਕਦੇ ਅਨਯਾਯ ਅਥਵਾ ਜੁਲਮ ਕਰਕੇ ਰੁਪਯਾ ਕਠਾ ਨਹੀਂ ਕੀਤਾ ਸੀ। (ਵੇਖੋ ਪੰਜਾਬ ਚੀਫਸ ਸਫਾ ੨੭੭-੭੮) ਦੀਵਾਨ ਸਾਵਣ ਮਲ ਦਾ ਇਹ ਨਿਯਮ ਸੀ ਕਿ ਓਹ ਜਦ ਕਦੇ ਕਿਸੇ ਫੌਜੀ ਨੂੰ ਸਜ਼ਾ ਦੇਂਦੇ ਸਨ ਤਾਂ ਓਸਦੇ ਹਥੀਆਰ ਖੋਹ ਲੈਂਦੇ ਤੇ ਦਰਬਾਰੋਂ ਕਢ ਦੇਂਦੇ ਸਨ। ਉਨਾਂ ਦਾ ਇਹ ਨਿਯਮ ਹੀ ਉਨਾਂ ਦੀ ਮੌਤ ਦਾ ਕਾਰਣ ਬਣਿਆ। ਉਨਾਂ ਦੇ ਪਾਸ ਇਕ ਚੰਗਾ ਸਿਪਾਹੀ ਸੀ। ਓਹ ਨਾਮ ਕਟਾਣਾ ਚਾਹੁੰਦਾ

[ਬਾਕੀ ਵੇਖੋ ਸਫਾ ੯੫]

ਅਸੀਂ ਇਹ ਗੱਲ ਪਹਿਲੋਂ ਲਿਖਣੀ ਭੁਲ ਗਏ ਹਾਂ ਕਿ ਦੀਵਾਨ ਜਵਾਹਰ ਸਿੰਘ ਦੇ ਸਮੇਂ ਸੰਬਤ ੧੯੦੨ ਬਿਕ੍ਰਮੀ (ਸਨ ੧੮੪੫) ਵਿਚ ਖਾਲਸਾ ਫੌਜ ਨੇ ਮੂਲਰਾਜ ਉਤੋਂ ਚੜ੍ਹਾਈ ਕੀਤੀ ਸੀ। ਇਸ ਚੜ੍ਹਾਈ ਦਾ ਕਾਰਣ ਇਹ ਸੀ ਕਿ ਮੂਲਰਾਜ ਮੁਲਤਾਨ ਨੂੰ ਮਾਮਲਾ ਭਰਨ ਵਾਲਾ ਰਾਜ ਨਾ

[੯੪ ਸਫੇ ਦੀ ਬਾਕੀ]

ਸੀ ਪਰ ਦੀਵਾਨ ਹੁਰੀਂ ਉਸਨੂੰ ਛਡਦੇ ਨਹੀਂ ਸਨ। ਉਸਨੇ ਵਾਰੰਵਾਰ ਅਪਣੀ ਮੁਕਤੀ ਲਈ ਜ਼ਿਦ ਕੀਤੀ। ਦੀਵਾਨ ਜੀ ਨੇ ਹੁਕਮ ਦਿਤਾ ਕਿ ਇਸਦੇ ਹਥਿਆਰ ਖੋਹ ਲਵੋ। ਨੌਕਰ ਹਥੀਆਰ ਖੋਹਣ ਲਈ ਅਗੇ ਵਧੇ ਕਿ ਓਸ ਸਿਪਾਹੀ ਨੇ ਲਲਕਾਰਕੇ ਕਿਹਾ:—ਖਬਰਦਾਰ! ਮੈਨੂੰ ਹਥ ਲਾਓਗੇ ਤਾਂ ਅਪਣੀ ਜਾਨ ਗੰਵਾਓਗੇ। ਇਹ ਆਖਕੇ ਵੀ ਉਸਨੇ ਹਥੀਆਰ ਆਪ ਰਖ ਦਿਤੇ। ਇਸ ਪਰ ਦੀਵਾਨਦੇ ਨੌਕਰਾਂ ਨੇ ਪੁਛਿਆ ਇਸਨੂੰ ਜੇਲਖਾਨੇ ਲੈ ਜਾਈਏ? ਦੀਵਾਨ ਨੇ ਕਿਹਾ ਨਹੀਂ। ਇਸਨੂੰ ਡਿਓਢੀ ਵਿਚ ਲੈ ਜਾਓ, ਮੈਂ ਇਸ ਨਾਲ ਗਲਾਂ ਕਰਨੀਆਂ ਹਨ। ਦਰਬਾਰ ਦੇ ਪਿਛੋਂ ਦੀਵਾਨ ਸਾਹਿਬ ਨੇ ਉਸ ਸਿਪਾਹੀ ਨਾਲ ਗਲਾਂ ਕੀਤੀਆਂ ਤੇ ਉਸ ਨੂੰ ਕਸੂਰਵਾਰ ਫਰਮਾਯਾ। ਇਸ ਪਰ ਓਸ ਸਿਪਾਹੀ ਨੇ ਅਪਣੀ ਪਿਸਤੌਲ ਦੀਵਾਨ ਉਤੇ ਚਲਾਈ। ਦੀਵਾਨ ਦੇ ਨੌਕਰਾਂ ਵੀ ਓਸ ਸਿਪਾਹੀ ਨੂੰ ਉਥੇ ਮਾਰ ਸੁਟਿਆ। ਇਸ ਘਟਨਾ ਦੇ ਪਿਛੋਂ ੧੦ ਦਿਨ ਤਕ ਦੀਵਾਨ ਜੀ ਬੀਮਾਰ ਰਹੇ ਤੇ ਸੰਬਤ ੧੯੦੧ ਬਿਕ੍ਰਮੀ (ਸਨ ੧੮੪੪)ਨੂੰ ਇਸ ਅਸਾਰ ਸੰਸਾਰ ਤੋਂ ਵਿਦਾ ਹੋ ਗਏ।

ਮੰਨਦਾ ਹੋਯਾ ਉਸਨੂੰ ਸੁਤੰਤ੍ਰ ਰਿਆਸਤ ਦਸਣ ਲੱਗ ਪਿਆ ਸੀ। ਫੇਰ ਦੀਵਾਨ ਬਣਨ ਸਮੇਂ ਵੀ ਉਸਨੇ ਲਾਹੌਰ ਦਰਬਾਰ ਨੂੰ ਕੋਈ ਭੇਟ ਪੂਜਾ ਨਾ ਦਿਤੀ। ਪਰ ਜਦ ਖਾਲਸਾ ਫੌਜ ਨੇ ਚੜ੍ਹਾਈ ਕਰ ਦਿਤੀ ਤਦ ਉਸਨੇ ੧੮ ਲੱਖ ਰੁਪਯਾ ਤੇ ਅਪਣੇ ਰਾਜ ਦਾ ਕੁਝ ਹਿਸਾ ਲਾਹੌਰ ਦਰਬਾਰ ਨੂੰ ਦੇਣਾ ਮੰਨ ਲਿਆ। ਇੰਨੇ ਵਿਚ ਹੀ ਸਿਖਾਂ ਦੀ ਅੰਗ੍ਰੇਜ਼ਾਂ ਨਾਲ ਪੈਹਲੀ ਲੜਾਈ ਛਿੜ ਪਈ ਸੀ। ਉਸ ਵੇਲੇ ਖਾਲਸਾ ਫੌਜ ਨੂੰ ਓਸ ਨੇ ਗਲਾਂ ਨਾਲ ਟਾਲ ਦਿਤਾ। ਪਰ ਉਸ ਲੜਾਈ ਦੇ ਪਿਛੋਂ ਵੀ ਮੂਲਰਾਜ ਨੇ ਨ ਤਾਂ ਸਾਲਾਨਾ ਮਾਮਲਾ ਦਿਤਾ ਤੇ ਨਾ ਨਜ਼ਰਾਨਾ ਹੀ ਭੇਜਿਆ। ਉਨੀਂ ਦਿਨੀ ਮਿਸਰ ਲਾਲ ਸਿੰਘ ਸਿਖ ਰਾਜ ਦਾ ਵਜ਼ੀਰ ਸੀ। ਉਸਨੇ ਮੂਲਰਾਜ ਨੂੰ ਉਸਦੀ ਢੀਠਤਾ ਦਾ ਡੰਡ ਦੇਣ ਲਈ ਮੁਲਤਾਨ ਉਤੇ ਫੌਜ ਭੇਜੀ। ਝੰਗ ਦੇ ਪਾਸ ਲੜਾਈ ਹੋਈ ਤੇ ਲਾਹੌਰ ਦਰਬਾਰ ਦੀ ਫੌਜ ਦੀਵਾਨ ਦੀ ਫੌਜ ਪਾਸੋਂ ਹਾਰ ਗਈ। ਓਸ ਵੇਲੇ ਸਰ ਹੇਨਰੀ ਲਾਰੇਂਸ ਰੇਜ਼ੀਡੈਂਟ ਸੀ। ਉਸਨੇ ਇਸ ਤਰਾਂ ਝਗੜਾ ਮਿਟਾਯਾ ਕਿ ਮੂਲਰਾਜ ਅਪਣੀ ਸਾਰੀ ਜੈਦਾਦ ਦਾ ਤੀਜਾ ਹਿਸਾ ਅਤੇ ਝੰਗ ਛਡ ਦੇਵੇ। ਇਸਦੇ ਸਿਵਾ ਦੀਵਾਨੀ ਲੈਣ ਲਈ ਜੋ ਨਜ਼ਰ ਦੇਣੀ ਪੈਂਦੀ ਹੈ ਤੇ ਜੋ ਸਾਲਾਨਾਂ ਮਾਮਲਾ ਬਾਕੀ ਹੈ ਉਸਦੇ ਡੰਡ ਵਿਚ ੨੦ ਲੱਖ ਰੁਪਯਾ ਹਰਜਾਨਾ ਦੇਵੇ। ਹੋਰ ਸਾਰੇ ਦੇਸ ਦੀਵਾਨ ਦੇ ਅਧੀਨ ਹੀ ਰਹਿਣ ਪਰ ਉਸਦੀ ਮਾਲਗੁਜ਼ਾਰੀ ਤੇ ਚੁੰਗੀ ਵਧਾਈ ਜਾਵੇ। ਇਸ ਨਵੇਂ ਪ੍ਰਬੰਧ ਤੋਂ ਮੂਲਰਾਜ ਨੂੰ ਪੈਹਲਾਂ ਜਿਸਦਾ ਸਾਲਾਨਾ ੧੫੪੭੧੯੩ ਰੁਪਯਾ ਦੇਣਾ ਪੈਂਦਾ ਸੀ ਓਹ ਅਗੇ ਨੂੰ ੧੯੬੯੦੦੦ ਹੋਗਿਆ ਜਿਸ ਵੇਲੇ ਇਹ ਗਲਾਂ ਤੇ ਹੋਈਆ ਉਸਵੇਲੇ ਤਾਂ ਮੂਲਰਾਜ

ਬਹੁਤ ਪ੍ਰਸੰਨ ਸੀ। ਪਰ ਪਿਛੋਂ ਓਹ ਇੰਨਾ ਰੁਪਯਾ ਦੇ ਨ ਸਕਿਆ। ਸਨ ੧੯੪੭ ਦੇ ਨਵੰਬਰ ਵਿਚ ਲਾਹੌਰ ਪਹੁੰਚਕੇ ਉਸਨੇ ਦੀਵਾਨੀ ਦਾ ਇਸਤੀਫਾ ਦਿਤਾ ਤੇ ਜਿਸਦੇ ਦੋ ਕਾਰਣ ਉਸਨੇ ਦਸੇ। ਇਕਤਾਂ ਮਾਲਗੁਜਾਰੀ ਦਾ ਵਧਾਯਾ ਜਾਣਾ ਤੇ ਵਸੂਲ ਕਰਨ ਵਿਚ ਬਹੁਤ ਔਕੜਾਂਦਾ ਹੋਣਾ, ਦੂਜੇ ਮੁਲਤਾਨ ਵਾਸੀਆਂ ਦੀ ਦੀਵਾਨੀ ਤੇ ਫੌਜਦਾਰੀ ਮੁਕਦਮਿਆਂ ਦੀ ਲਾਹੌਰ ਦਰਬਾਰ ਵਿਚ ਅਪੀਲ ਹੋਣ ਕਰਕੇ ਆਪਣੇ ਪ੍ਰਭਾਵ ਦਾ ਘਟ ਜਾਣਾ। ਅਪਣੇ ਇਸਤੀਫੇ ਦੇ ਨਾਲ ਹੀ ਦੀਵਾਨ ਨੇ ਹੋਰ ਵੀ ਦੋ ਗਲਾਂ ਦੀ ਬੇਨਤੀ ਕੀਤੀ। ਇਕ ਤਾਂ ਉਸਦੇ ਦੀਵਾਨੀ ਛਡਣ ਵੇਲੇ ਉਸਨੂੰ ਗੁਜ਼ਾਰੇ ਲਈ ਕੋਈ ਜਾਗੀਰ ਮਿਲੇ ਤੇ ਦੂਜੇ ਦੀਵਾਨੀ ਛਡਣ ਦੀ ਗਲ ਦਰਬਾਰਤੋਂ ਗੁਪਤ ਰਖੀ ਜਾਵੇ। ਜਿਸ ਵੇਲੇ ਲਾਹੌਰ ਪਹੁੰਚਕੇ ਦੀਵਾਨ ਮੂਲਰਾਜ ਨੇ ਇਹ ਪ੍ਰਾਰਥਨਾ ਕੀਤੀ ਉਸ ਵੇਲੇ ਸਰਹੇਨਰੀ ਲਾਰੇਂਸ ਅਪਣਾ ਓਹਦਾ ਛਡਕੇ ਵਿਲੈਤ ਚਲਿਆ ਗਿਆ ਸੀ ਉਸਦੀ ਥਾਂ ਨਵੇਂ ਰੈਜ਼ੀਡੈਂਟ ਦੇ ਆਉਣ ਤਕ ਜਾਨ ਲਾਰੇਂਸ ਰੈਜ਼ੀਡੈਂਟ ਦਾ ਕੰਮ ਕਰਦਾ ਰਿਹਾ। ਉਸਨੇ ਮੂਲਰਾਜ ਨੂੰ ਦੀਵਾਨੀ ਨਾ ਛਡਣ ਬਾਬਤ ਬਹੁਤ ਸਮਝਾਯਾ ਪਰ ਉਸਨੂੰ ਇਕ ਨਾ ਲਗੀ ਇਸ ਪ੍ਰਕਾਰ । ਉਸਨੂੰ (ਦੀਵਾਨ ਮੂਲਰਾਜ ਨੂੰ) ਅਪਣੇ ਖਿਆਲ ਉਤੇ ਅਟਲ ਵੇਖਕੇ ਜਾਨ ਲਾਰੈਸ ਨੇ ਕਾਇਮ ਮੁਕਾਮ ਹੋਣ ਦੇ ਕਾਰਣ ਕੋਈ ਪਕਾ ਜਵਾਬ ਨ ਦੇਕੇ ਕੇਵਲ ਭਰੋਸਾ ਦਿਤਾ ਕਿ ਜੇਦ ਰਾਜ ਦੇ ਹਰੇਕ ਨੌਕਰ ਨੂੰ ਅਪਣੀ ਨੌਕਰੀ ਛਡਣ ਪਿਛੇ ਇਨਾਮ ਮਿਲਦਾ ਹੈ ਤਾਂ ਸੰਭਵ ਹੈ ਸ਼ਾਇਦ ਤੁਹਾਨੂੰ ਵੀ ਨਿਰਾਸ ਨਾ ਹੋਣਾ ਪਵੇ। ਸੋ ਮੁਲਤਾਨ ਮੁੜਕੇ ਮੂਲਰਾਜ ਨੇ ਦੀਵਾਨੀ ਛਡ ਦਿਤੀ। ਨਵੇਂ ਰੈਜ਼ੀਡੈਂਟ

ਸਰ ਫ੍ਰੇਦਰਿਟ ਕੇਰੀ ਨੂੰ ਲਾਹੌਰ ਪਹੁੰਚਣ ਵਿਚ ਅਜੇ ਦੇਰ ਹੋਣ ਕਰਕੇ ਜਾਨ ਲਾਰੈਂਸ ਨੇ ਮੂਲਰਾਜ ਨੂੰ ਲਿਖਿਆ ਕਿ ਜੇਕਰ ਤੁਸੀ ਅਜੇ ਵੀ ਦੀਵਾਨ ਗੀਰੀ ਲੈਣੀ ਚਾਹੋ ਤਾਂ ਉਸਦਾ ਪ੍ਰਬੰਧ ਹੋ ਸਕਦਾ ਹੈ ਪਰ ਮੂਲਰਾਜ ਨੇ ਇਸਦੀ ਬਾਬਤ ਲਿਖਿਆ ਕਿ ਮੇਰਾ ਵਿਚਾਰ ਪੈਹਲੇ ਵਰਗਾਹੀ ਹੈ ਤੇ ਓਹ ਕੁਝ ਨਹੀ ਬਦਲਿਆ।

ਨੌ ਮਾਰਚ ਨੂੰ ਸਰ ਫ੍ਰੇਡਰਿਕ ਕੇਰੀ ਲਾਹੌਰ ਪਹੁੰਚਾ ਉਸਨੇ ਵੀ ਮੂਲਰਾਜ ਨੂੰ ਲਿਖਿਆ ਕਿ ਜੇਕਰ ਤੁਸੀਂ ਅਪਣੇ ਓਹਦਾਫੇਰ ਲੈਣਾ ਚਾਹਦੇ ਤਾਂ ਇਸਦੀ ਮੁੜਕੇ ਵਿਚਾਰ ਹੋ ਸਕਦੀ ਹੈ। ਇਸਦੇ ਜਵਾਬ ਵਿਚ ਵੀ ਮੂਲਰਾਜ ਨੇ ਲਿਖਿਆ ਕਿ ਮੇਰਾ ਖਿਆਲ ਪੈਹਲਾਂ ਵਾਂਗ ਪਕਾ ਹੈ। ਇਸਤੇ ਰੈਜੀਡੰਟ ਨੇ ਕਿਹਾ ਜੇਕਰ ਐਸਾ ਹੈ ਤਾਂ ਦੀਵਾਨ ਨੂੰ ਕਿਸੇਤਰਾ ਦਾ ਇਨਾਮ ਵਾ ਜਾਗੀਰ ਨਹੀਂ ਮਿਲੇਗੀ। ਨਾਲ ਹੀ ਉਸਨੇ ਮੂਲ ਰਾਜ ਪਾਸੋਂ ਪਿਛਲੇ ਦਸਾਂ ਵਰਿਹਾਂ ਦਾ ਹਿਸਾਬ ਵੀ ਮੰਗਿਆ। ਮੂਲਰਾਜ ਨੇ ਇਸਦੇ ਜਵਾਬ ਵਿਚ ਲਿਖਿਆ ਕਿ ਮੈਂ ਜਿਵੇਂ ਕਿਵੇ ਪਿਤਾ ਦੇ ਸਮੇ ਦੇ ਕਾਗਜਾਂ ਨੂੰ ਇਕਠਾ ਕਰਾਂਗਾ ਪਰ ਉਨਾਂ ਨੂੰ ਕੀੜੇ ਖਾ ਗਏ ਹਨ। ਜੇਹੜੇ ਬਾਕੀ ਹਨ ਉਨਾਂ ਤੋ ਤੁਹਾਡਾ ਮਤਲਬ ਸਿਧ ਨਹੀ ਹੋਵੇਗਾ। ਨਾਲ ਹੀ ਉਸਨੇ ਇਹ ਵੀ ਲਿਖਿਆ ਕਿ ਮੈਂ ਹਰਤਰਾਂਨਾਲ ਤੁਹਾਡੇ ਅਧੀਨ ਹਾਂ।

ਸਰ ਫ੍ਰੇਡਰਿਕ ਕੇਰੀ ਨੇ ਬਹੁਤ ਛੇਤੀ ਹੀ ਸਰਦਾਰ ਕਾਨ ਸਿੰਘ ਨੂੰ ਮੁਲਤਾਨ ਦਾ ਦੀਵਾਨ ਬਣਾਕੇ ਭੇਜ ਦਿਤਾ। ਉਸਦੇ ਨਾਲ ਬਾਂਸ ਅਗਨਯੂ ਤਥਾ ਲਫਟੰਟ ਐਂਡਰ ਸਨ ਦੇ ਅਧੀਨ ਕੁਝ ਫੌਜ ਤੇ ਛੇ ਤੋਪਾਂ ਭੇਜੀਆ। ਮੂਲਰਾਜ ਨੇ

ਦੀਵਾਨ ਕਾਨ ਸਿੰਘ ਦਾ ਚੰਗੀ ਤਰਾਂ ਸਵਾਗਤ ਕੀਤਾ। ਦੂਜੇ ਦਿਨ ਸ਼ਾਮ ਨੂੰ ਹਿਸਾਬ ਦੇ ਕਾਗਜ ਪਤ੍ਰਾਂਦੀ ਬਾਬਤ ਮੂਲਰਾਜ ਦੀ ਅੰਗ੍ਰੇਜ ਅਫਸਰਾਂ ਨਾਲ ਸੰਮਤੀ ਨਾ ਮਿਲੀ। ਪਰ ਛੇਕੜ ਸਾਰੀਆਂ ਗਲਾਂ ਠੀਕ ਹੋਗਏਆਂ। ਤੀਜੇ ਦਿਨ ਸਵੇਰੇ ਮੂਲਰਾਜ ਨੇ ਕਾਨ ਸਿੰਘ ਤੇ ਅੰਗ੍ਰੇਜ ਅਫਸਰਾਂ ਨੂੰ ਕਿਲੇ ਦੀਆਂ ਸਾਰੀਆਂ ਥਾਵਾਂ ਵਿਖਾਲਕੇ ਉਸਦੀਆਂ ਕੁੰਜੀਆਂ ਨਵੇ ਦੀਵਾਨ ਨੂੰ ਦੇ ਦਿਤੀਆਂ। ਉਸੇ ਵੇਲੇ ਹੀ ਗੁਰਖਿਆਂ ਦੀਆਂ ਫੌਜਾਂ ਕਿਲੇ ਵਿਚ ਤੈਨਾਤ ਕੀਤੀਆਂ ਗਈਆਂ। ਮੁਲਤਾਨ ਕਿਲੇ ਦੇ ਦਰਵਾਜੇ ਉਤੇ ਨਵੇਂ ਦੀਵਾਨ ਤੇ ਅੰਗ੍ਰੇਜ ਅਫਸਰਾਂ ਦੇ ਨੌਕਰ ਬੈਠ ਗਏ। ਕਿਲੇ ਵਿਚ ਜੇਹੜੇ ਮੂਲਰਾਜ ਦੇ ਸਮੇਂ ਦੇ ਨੌਕਰ ਸਨ ਉਨਾਂ ਨੂੰ ਅਪਣੀ ਰੋਜੀ ਦੇ ਮਾਰੇ ਜਾਣ ਦਾ ਪੈਹਲਾਂ ਬਹੁਤ ਫਿਕਰ ਸੀ। ਪਰ ਉਨਾਂ ਨੂੰ ਗੁਜਾਰਾ ਦਿਤਾ ਗਿਆ ਜਿਸਤੋਂ ਉਹ ਖੁਸ਼ ਹੋਗਏ। ਇਸਤਰਾਂ ਬਿਨਾਂ ਕਿਸੇ ਵਿਘਨ ਰੋਕ ਦੇ ਨਵੇਂ ਦੀਵਾਨ ਦੇ ਹਥ ਮੁਲਤਾਨ ਦਾ ਰਾਜ ਆਇਆ।

ਸਰਦਾਰ ਕਾਨ ਸਿੰਘ ਤੇ ਉਸਦੇ ਦੋਵੇ ਸਾਥੀ ਅੰਗਰੇਜ ਅਪਣੇ ਡੇਰੇ ਉਤੇ ਜਾਣ ਲਈ ਕਿਲੇ ਤੋਂ ਬਾਹਰ ਨਿਕਲੇ। ਉਨਾਂ ਦੇ ਨਾਲ ਮੂਲਰਾਜ ਵੀ ਉਨਾਂ ਦਾ ਆਦਰ ਕਰਨ ਲਈ ਤੁਰ ਪਿਆ। ਕਿਲੇ ਦੇ ਦਰਵਾਜੇ ਤੋਂ ਬਾਹਰ ਹੁੰਦਿਆਂ ਹੀ ਕਿਸੇ ਸਿਪਾਹੀ ਨੇ ਅਗਨਜੂ ਨਾਮੇਂ ਗੋਰੇ ਨੂੰ ਬਰਛੇ ਤੇ ਤਲਵਾਰ ਨਾਲ ਜਖਮੀ ਕਰ ਦਿਤਾ। ਉਸਤੋਂ ਥੋੜੀ ਦੂਰ ਅਗੇ

ਜਾਕੇ ਅੰਡਰ ਸਨ ਦੀ ਵੀ ਇਹੋ ਦਸ਼ਾ ਹੋਈ* ਪਰ ਉਨਾਂ ਉਤੇ ਹਮਲਾ ਕਰਨ ਵਾਲੇ ਮਨੁਖ ਭਜ ਗਏ । ਓਨਾਂ ਜਖਮੀ ਅੰਗ੍ਰੇਜਾਂ ਨੂੰ ਸਰਦਾਰ ਕਾਨ ਸਿੰਘ ਤੇ ਮੂਲ ਰਾਜ ਦੇ ਸਾਲੇ ਰੰਗੀ ਰਾਮ ਨੇ ਗੋਰਖਿਆਂ ਦੀ ਸਹੈਤਾ ਨਾਲ ਡੇਰੇ ਉਤੇ ਪਹੁੰਚਾਯਾ। ਇਸਤਰਾ ਮੁਲਤਾਨ ਵਿਚ ਗਦਰ ਦੀ ਅਗ ਭੜਕ ਉਠੀ। ਮੂਲਰਾਜ ਪੈਹਲਾਂ ਤਾਂ ਇਸ ਵਿਚ ਸ਼ਾਮਲ ਨਾ ਹੋਯਾ ਤੇ ਉਸਦੇ ਸਾਲੇ ਰੰਗੀ ਰਾਮ ਨੇ ਉਸਨੂੰ ਅੰਗ੍ਰੇਜਾਂ ਨਾਲ ਮਿਲ ਜਾਣ ਦੀ ਸਲਾਹ ਦਿਤੀ। ਪਰ ਇਸ ਗਲ ਤੋਂ ਚਿੜਕੇ ਕਿਸੇ ਨੇ ਰੰਗੀਰਾਮ ਨੂੰ ਹੀ ਸਖਤ ਜਖਮੀ ਕਰਦਿਤਾ। ਫਿਰ ਤਾਂ ਮੂਲਰਾਜ ਨੇ ਵੀ ਕੋਈ ਉਪਾ ਅਪਣੇ ਬਚਾਉ ਦਾ ਨਾ ਵੇਖ ਬਲਵਾਈਆਂ ਦਾ ਸਾਥ ਕੀਤਾ।

ਇਸਤਰਾਂ ਮੁਲਤਾਨ ਵਿਚ ਚਾਰੇ ਪਾਸੇ ਗਦਰ ਮਚ ਗਿਆ। ਦੂਜੇ ਦਿਨ ਸਵੇਰੇ ਹੀ ਅੰਗ੍ਰੇਜੀ ਫੌਜ ਉਤੇ ਗੋਲੇ ਪੈਣ ਲਗੇ। ਸਰਦਾਰ ਕਾਨ ਸਿੰਘ ਨੂੰ ਉਸਦੇ ਪੁਤ੍ਰ ਸਣੇ ਬਲਵਾ-ਈਆਂ ਕੈਦ ਕਰ ਲਿਆ । ਸ਼ਾਮ ਤਕ ਅੰਗ੍ਰੇਜਾਂ ਦੇ ਅਧੀਨ ਜੇਹੜੀ ਸਿਖ ਫੌਜ ਸੀ ਓਹਵੀ ਮੂਲ ਰਾਜ ਨਾਲ ਜਾ ਮਿਲੀ । ਕੁਲ ੩੦ ਆਦਮੀ ਦੋਹਾਂ ਅੰਗ੍ਰੇਜਾਂ ਦੇ ਪਾਸ ਰਹੇ। ਪੈਹਲੀ ਵਾਰ ਜਖਮੀ ਹੁੰਦਿਆਂ ਹੀ ਅਗਨਯੂ ਤੇ ਅੰਡਰਸਨ ਨੇ ਵਡ

---

*ਏਡਵਰਡ ਦੀ ਕਿਤਾਬ—"ਏ ਯੀਅਰ ਆਨ ਦੀ ਪੰਜਾਬ ਫ੍ਰਾਂਟੀਅਰ" ਵਿਚ ਲਿਖਿਆ ਹੈ ਕਿ ਮੂਲਰਾਜ ਨੇ ਇਨਾਂ ਦੋਹਾਂ ਦੀ ਰਖਯਾ ਦਾ ਕੋਈ ਉਪਾ ਨਾ ਕੀਤਾ । ਬਲਕੇ ਛੇਤੀ ਨਾਲ ਭੀੜ ਨੂੰ ਚੀਰਦਾ ਹੋਯਾ ਆਮਖਾਸ ਬਾਗ ਵਲ ਘੋੜਾ ਦੌੜਾਕੇ ਚਲਿਆ ਗਿਆ।

ਜਤਨਾ ਨਾਲ ਇਕ ਚਿਠੀ ਖੰਨੂ ਵਿਚ ਮੇਜਰ ਏਡਵਾਰਡਿਸ ਦੇ ਪਾਸ ਭੇਜੀ। ਜਿਸ ਵਿਚ ਉਨਾਂ ਅਪਣੇ ਉਤੇ ਬੀਤੀਆਂ ਸਾਰੀਆਂ ਗੱਲਾਂ ਲਿਖੀਆਂ ਤੇ ਸਹੋਤਾ ਮੰਗੀ। ਚਿਠੀ ਮਿਲ-ਦਿਆਂ ਹੀ ਮੇਜਰ ਏਡਵਾਰਡਿਸ ੨ ਤੋਪਾਂ ੨੦ ਗੋਲੰਦਾਜ ੧੨੦੦ ਸਿਪਾਹੀ ਤੇ ੩੫੦ ਘੋੜ ਸਵਾਰ ਲੈਕੇ ਮੁਲਤਾਨ ਦੇ ਬਲਵਾਈਆਂ ਨੂੰ ਦਬਾਣ ਲਈ ਤੁਰ ਪਿਆ। ਪਰ ਅਗਨਯੂ ਤੇ ਐਂਡਰਸਨ ਦੋਹਾਂ ਨੂੰ ਉਸਦੇ ਤੁਰਨ ਦੀ ਖਬਰ ਵੀ ਨਹੀਂ ਮਿਲੀ ਸੀ ਕਿ ਓਹ ਦੋਵੇਂ ਬਲਵਾਈਆਂ ਦੇ ਹਥੋਂ ਮਾਰੇ ਗਏ।

ਅਗਨਯੂ ਤੇ ਐਂਡਰਸਨ ਦੀ ਚਿਠੀ ਮਿਲਦਿਆਂ ਹੀ ਏਡਵਰਡਿਸ ਨੇ ਲਾਹੌਰ ਦ ਰੈਜ਼ੀਡੈਂਟ ਨੂੰ ਅਪਣੇ ਮੁਲਤਾਨ ਜਾਣ ਦੀ ਖਬਰ ਭੇਜੀ। ਤੇ ਸਿੰਧ ਦੇ ਪਾਰ ਅਪਣੀ ਛਾਵਣੀ ਪਾਈ। ਉਥੋਂ ਉਸਨੇ ਬਲਵੇ ਦੀ ਸਾਰੀ ਖਬਰ ਕਢਕੇ ਰੈਜ਼ੀ-ਡੈਂਟ ਪਾਸੋਂ ਸਹਾਯਤਾ ਮੰਗੀ। ਪਰ ਰੈਜ਼ੀਡੈਂਟ ਨੇ ਉਸਦੀਆਂ ਗੱਲਾਂ ਵਲ ਧਿਆਨ ਹੀ ਨਾ ਦਿਤਾ। ਉਸਨੇ ਰੈਜ਼ੀਡੈਂਟ ਨੂੰ ਇਹ ਵੀ ਲਿਖਿਆ ਕਿ ਬਲਵਾਈਆਂ ਨਾਲ ਪਹਾੜੀ ਲੋਕਾਂ ਦੇ ਮਿਲ ਜਾਣ ਪਰ ਬਲਵਾ ਬਹੁਤ ਫੈਲ ਜਾਵੇਗਾ।*

ਜਦ ਲਾਹੌਰ ਵਿਚ ਇਸ ਬਲਵੇ ਦੀ ਖਬਰ ਪਹੁੰਚੀ ਤਾਂ ਪ੍ਰਤਿਨਿਧੀ ਸਭਾ ਦੇ ਸਾਰੇ ਸਰਦਾਰਾਂ ਨੇ ਇਕ ਅਵਾਜ ਹੋਕੇ ਰੈਜ਼ੀਡੈਂਟ ਨੂੰ ਕਿਹਾ ਕਿ:—"ਮੁਲਤਾਨ ਦੇ ਬਲਵੇ ਨੂੰ ਦਬਾਣ ਲਈ ਸਿਖ ਫੌਜ ਬਿਲਕੁਲ ਨਾ ਭੇਜੀ ਜਾਵੇ। ਕਿਉਂਕਿ ਸਿਖ ਫੌਜ ਪੈਹਲੀਆਂ ਹਾਰਾਂ ਤੇ ਵਰਤਮਾਨ ਦਸ਼ਾ

*ਵੇਖੋ ਏਡਵਰਡ ਦੀ ਪੋਥੀ—ਏ ਯੀਅਰ ਆਨ ਦੀ ਪੰਜਾਬ ਫ੍ਰਾਂਟੀਅਰ।

ਵਿਚ ਖੁਸ਼ ਨ ਹੋਣ ਕਰਕੇ ਅੰਗ੍ਰੇਜ਼ਾਂ ਉਤੇ ਖਿਝੀ ਹੋਈ ਹੈ। ਸਿਖ ਫੌਜ ਦੇ ਭੇਜਣ ਪਰ ਬਲਵਾਈਆਂ ਨਾਲ ਮਿਲ ਜਾਣ ਦਾ ਡਰ ਹੈ। ਸੋ ਆਪ ਅੰਗ੍ਰੇਜ਼ੀ ਫੌਜ ਭੇਜਕੇ ਬਲਵੇ ਨੂੰ ਦਬਾਓ।" ਪਰ ਰੈਜ਼ੀਡੰਟ ਨੇ ਨ ਤਾਂ ਸਿਖ ਸਰਦਾਰਾਂ ਦੀਆ ਗੱਲਾਂ ਉਤੇ ਧਯਾਨ ਦਿਤਾ ਤੇ ਨਾ ਪੈਹਲੀ ਸ਼ਰਤ ਅਨੁਸਾਰ ਮੁਲਤਾਨ ਦੇ ਬਲਵੇ ਨੂੰ ਦਬਾਨ ਲਈ ਅੰਗ੍ਰੇਜ਼ੀ ਫੌਜ ਹੀ ਭੇਜੀ ਹਜ਼ਾਰ ਸਮਝਾਣ ਪਰ ਵੀ ਕੁਝ ਰਾਜਨੀਤਿਕ ਕਾਰਣਾ ਕਰਕੇ ਮੁਲਤਾਨ ਦੇ ਬਲਵੇ ਨੂੰ ਦਬਾਨ ਲਈ ਉਸਨੇ ਅੰਗ੍ਰੇਜ਼ੀ ਫੌਜ ਭੇਜਣੀ ਉਚਿਤ ਨਾ ਸਮਝੀ। ਉਸਨੇ ਸਿਖ ਫੌਜ ਨੂੰ ਹੀ ਜਾਣ ਦਾ ਹੁਕਮ ਦਿਤਾ। ਜਦ ਸਿਖ ਸਰਦਾਰਾਂ ਨੇ ਵੇਖਿਆ ਕਿ ਰੇਜ਼ੀਡੰਟ ਅੰਗ੍ਰੇਜ਼ੀ ਫੌਜ ਭੇਜਣ ਨੂੰ ਤਿਆਰ ਨਹੀਂ ਤਾਂ ਉਹ ਅਪਣੀ ੨ ਫੌਜ ਲੈਕੇ ਮੁਲਤਾਨ ਨੂੰ ਰਵਾਨ ਹੋਏ ਸਨ ੧੮੪੮ ਈ: ਦੇ ਅਪ੍ਰੈਲ ਮਹੀਨੇ ਦੀ ੨੬ ਤੋਂ ਲੈਕੇ ਅਗਸਤ ਦੀ ੧੮ ਤੋਂ ਪੈਹਲਾਂ ਕੋਈ ਅੰਗ੍ਰੇਜ਼ੀ ਫੌਜ ਮੁਲਤਾਨ ਨਾ ਭੇਜੀ ਗਈ ਜਿਸਤੋਂ ਮੁਲਤਾਨਦਾ ਬਲਵਾ ਵਧਦਾ ਹੀ ਗਿਆ

ਰੈਜ਼ੀਡੰਟ ਹੀ ਕਿਉ ਲਾਟ ਡਲਹੌਜ਼ੀ ਤੇ ਪ੍ਰਧਾਨ ਸੈਨਾਪਤੀ ਗਫ ਵੀ ਅਪਣੀ ਫੌਜ ਮੁਲਤਾਨ ਭੇਜਣ ਲਈ ਤਿਆਰ ਨਹੀ ਸਨ। ਰੈਜ਼ੀਡੰਟ ਨੇ ਕਿਹਾ ਸੀ ਕਿ ਇਸ ਵੇਲੇ ਮੁਲਤਾਨ ਵਿਚ ਇਕ ਵੀ ਬ੍ਰਿਗੇਡ ਭੇਜਣੀ ਠੀਕ ਨਹੀਂ। ਲਾਟ ਡਲਹੌਜ਼ੀ ਨੇ ਕਿਹਾ ਵੀ ਸੀ ਕਿ ਇਸ ਵਿਚ ਕੋਈ ਸ਼ਕ ਨਹੀ ਕਿ ਅੰਗ੍ਰੇਜ਼ੀ ਫੌਜ ਨ ਭੇਜਣ ਤਕ ਮੁਲਤਾਨ ਦਾ ਬਲਵਾ ਨਹੀਂ ਦਬੇਗਾ। ਬਲਕੇ ਸਾਰੇ ਪੰਜਾਬ ਵਿਚ ਉਸਦੇ ਫੈਲਣਦਾ ਡਰ ਹੈ। ਫੇਰ ਵੀ ਅਸੀ ਪੰਜਾਬ ਦੀ ਰਾਖੀ ਲਈ ਫੌਜ ਭੇਜ ਨਹੀਂ ਸਕਦੇ। ਕਿਉਂਕਿ ਬਰਸਾਤ ਵਿਚ ਫੌਜ ਦੀ ਸਿਹਤ

ਖ਼ਰਾਬ ਹੋ ਜਾਣ ਦਾ ਬਹੁਤ ਡਰ ਹੈ। ਪਰ ਲਾਟ ਡਲਹੌਜੀ ਦੀ ਇਸ ਯੁਕਤੀ ਦੀ ਬਾਬਤ ਉਨਾਂ ਦਾ ਹੀ ਇਕ ਮੇਜਰ ਇਵਾਂਸਵੇਲ ਕੀ ਆਖਦਾ ਹੈ ਉਹ ਸੁਣੋ:—

ਗਵਰਨਰ ਜਨਰਲ ਤੇ ਪ੍ਰਧਾਨ ਸੈਨਾਪਤੀ ਨੂੰ ਇਹ ਜਾਣਨਾ ਚਾਹੀਦਾ ਸੀ ਕਿ ਗਰਮੀ ਤੇ ਬਰਸਾਤ ਵਿਚ ਇਕ ਬ੍ਰਿਗੇਡ ਫੌਜ ਭੇਜਣ ਤੋਂ ਜੋ ਨੁਕਸਾਨ ਹੁੰਦਾ ਉਸ ਨਾਲੋਂ ਵਧ ਨੁਕਸਾਨ ਸਾਰੇ ਪੰਜਾਬ ਵਿਚ ਬਲਵੇ ਦੇ ਪਸਰ ਜਾਣ ਪਰ ਅੰਗ੍ਰੇਜ਼ੀ ਤੇ ਦੇਸੀ ਫੌਜ ਤਥਾ ਪੰਜਾਬੀ ਪ੍ਰਜਾ ਦਾ ਹੁੰਦਾ* ਸਰਹੈਨਰੀ ਲਾਰੇਂਸ ਨੇ ਲਿਖਿਆ ਹੈ ਕਿ ਸਿਆਲ ‡ ਵਿਚ ਖੁਦ ਲਾਟ ਡਲਹੌਜੀ ਸ਼ਿਕਾਰ ਖੇਡਣ ਜਾਣ ਨੂੰ ਆਖਦਾ ਹੈ ਇਸੇ ਕਰਕੇ ਫੌਜ ਭੇਜਣ ਵਿਚ ਦੇਰ ਹੋ ਰਹੀ ਹੈ। ਅਗੇ ਚਲਕੇ ਉਸਨੇ ਲਿਖਿਆ ਹੈ ਕਿ "ਜੇਕਰ ਅਸੀ ਹਿੰਦੁਸਤਾਨ ਦੀ ਹਰੇਕ ਮੌਸਮਨੂੰ ਨਹੀਂ ਸਹਾਰ ਸਕਦੇ ਤਾਂ ਓਥੇ ਅਸੀ ਕਦੇ ਨਹੀਂ ਟਿਕ ਸਕਦੇ।"‖ ਇਸੇਤਰਾਂ ਦੀ ਸੰਮਤੀ ਕਈ ਹੋਰ ਵੀ ਉਦਾਰ ਅੰਗ੍ਰੇਜ਼ਾਂ ਨੇ ਦਿਤੀ ਸੀ। ਮੁਲਤਾਨ ਵਿਚ ਅੰਗ੍ਰੇਜ਼ੀ ਫੌਜ ਭੇਜਣ ਵਿਚ ਜੋ ਦੇਰ ਕੀਤੀ ਗਈ ਸੀ ਉਸ ਵਿਚ ਮੇਜਰ ਇਵਾਂਸਵੇਲ ਜੈਸੇ ਅੰਗ੍ਰੇਜ਼ ਨੂੰ ਗੁਝਾ ਰਾਜਨੀਤਿਕ ਕਾਰਣ ਹੀ ਮਲੂਮ ਹੋਯਾ ਸੀ। ਉਸਨੇ ਲਿਖਿਆ ਹੈ ਕਿ ਜੇਕਰ ਇਹ ਦੇਰ

---

*ਵੇਖੋ ਰੀਟ੍ਰਾਸ ਪਕਟਸ ਐਂਡ ਪ੍ਰਾਸਪੈਕਟਸ ਆਫ ਇੰਡੀਅਨ ਪਾਲਿਸੀ ਦਾ ਸਫਾ ੧੪੬—੪੭

‡ਵੇਖੋ ਮਾਰਸ਼ਮੈਨ ਦੀ ਹਿਸਟਰੀ ਆਫ ਇੰਡੀਆ।

‖ਵੇਖੋ ਕੇ ਦੀ ਕਿਤਾਬ—ਲਾਈਵਸ ਆਫਇੰਡੀਅਨ ਔਫੀਸਰਸ।

ਸਾਫਦਿਲ ਨਾਲ ਹੋਈ ਹੋਵੇ ਤਾਂ ਮੈਂ ਇਸਨੂੰ ਅਰਾਜਨੀਤਿਕ ਅਤੇ ਬੇਵਕੂਫੀ ਕਹਾਂਗਾ। ਅਤੇ ਜੇਕਰ ਇਸ ਨੀਯਤ ਤੋਂ ਫੌਜ ਭੇਜਣ ਵਿਚ ਦੇਰ ਕੀਤੀ ਗਈ ਹੋਵੇ ਕਿ ਸਾਰੇ ਪੰਜਾਬ ਵਿਚ ਬਗਾਵਤ ਫੈਲ ਜਾਣ ਪਰ ਬ੍ਰਿਟਿਸ਼ ਗਵਰਨਮੈਂਟ ਰਣਜੀਤ ਸਿੰਘ ਦੇ ਰਾਜ ਨੂੰ ਜ਼ਬਤ ਕਰ ਲਵੇਗੀ ਤਾਂ ਮੈਂ ਇਸ ਚਾਲ ਨੂੰ ਗੰਦਾ ਤੇ ਕਲੰਕ ਵਾਲੀ ਆਖਾਂਗਾਂ।"*

ਜਿਸ ਵੇਲੇ ਵਡੇ ੨ ਰਾਜਨੀਤਿ ਦੇ ਜਾਣਨ ਵਾਲੇ ਅੰਗ੍ਰੇਜ਼ਾਂ ਦਾ ਦਿਮਾਗ ਵੀ ਮੁਲਤਾਨ ਦੇ ਗਦਰ ਨੂੰ ਦਬਾਨ ਲਈ ਚਕਰ ਖਾ ਰਿਹਾ ਸੀ ਓਸ ਵੇਲੇ ਮੇਜਰ ਏਡਵਰਡਿਸ ਡੇਰਾਗਾਜ਼ੀ ਖਾਂ ਵਾਲੇ ਜਨਰਲ ਕੌਰਟਲੈਂਡ ਦੀ ਫੌਜ ਦੇ ਸਹਾਰੇ ਮੁਲਤਾਨ ਦੀ ਬਗਾਵਤ ਦੂਰ ਕਰਨ ਲਈ ਤਿਆਰ ਹੋਯਾ। ਸਨ ੧੮੪੮ ਦੇ ਮਈ ਮਹੀਨੇ ਵਿਚ ਕੋਰਟਲੈਂਡ ਦੀ ਫੌਜ ਦੇ ਨਾਲ ਸੁਬਹਾਨ ਖਾਂ ਦੀ ਫੌਜ ਤੇ ੬ ਤੋਪਾਂ ਵੀ ਸਨ। ਓਹ ਵੀ ਮੇਜਰ ਏਡਵਾਰਡਿਸ ਦੀ ਫੌਜ ਦ ਨਾਲ ਰਲਗਈਆਂ ੧੧ ਮਈ ਨੂੰ ਬਿਨਾ ਲੜਾਈ ਦੇ ਹੀ ਮੰਗਰੋਟੇ ਦਾ ਕਿਲਾ ਏਡਵਰਡਿਸ ਦੇ ਹਥ ਲਗਾ। ਪਰ ਪਿਛੋਂ ਰੈਜ਼ੀਡੰਟ ਦੇ ਹੁਕਮ ਨਾਲ ਕੋਰਟਲੈਂਡ ਏਡਵਾਰਡਿਸ ਨੂੰ ਛਡਕੇ ਡੇਰਾਗਾਜ਼ੀ ਖਾਂ ਮੁੜ ਗਿਆ। ਫੇਰ ਵੀ ਏਡਵਾਰਡਿਸ ਨੇ ਕਰੀਬ ੫੦੦ ਦਲਵਾਈਆਂ ਨੂੰ ਹਰਾ ਕੇ ਉਨ੍ਹਾਂ ਦੇ ਹਥਿਆਰ ਖੋਹ ਲਏ ਸਨ* ੧੬ ਮਈ ਨੂੰ ਏਡਵਾਰਡਿਸ ਨੇ ਅਪਣੀ ਜ਼ਵਾਬ ਦੇ ਹੀ ਉਪਰ ਬਹਾਵਲਪੁਰ ਦੇ ਨਵਾਬ ਪਾਸੋਂ ਸਹਾਯਤਾ ਮੰਗੀ। ਇੰਨੇ ਵਿਚ

---

*ਵੇਖੋ ਐਲ ਟ੍ਰਾਟਰ ਦੀ ਕਿਤਾਬ—ਹਿਸਟਰੀ ਔਫ ਇੰਡੀਆ।

ਓਸਨੂੰ ਮਲੂਮ ਹੋਯਾ ਕਿ ਬਲਵਾਈ ਪੀਰਾਂਵਾਲਾ ਤਕ ਪਹੁੰਚ ਗਏ ਹਨ। ਸੋ ਏਡਵਰਡਿਸ ੩੨ ਕੋਹ ਚਲਕੇ ਕੋਰਟਲੈਂਡ ਦੀ ਸਹੈਤਾ ਲਈ ਜਾ ਪਹੁੰਚਾ। ਪਰ ਬਾਗੀਆਂ ਨੇ ਉਸਦੇ ਉਤੇ ਹਮਲਾ ਨਾ ਕੀਤਾ। ਇਸਤੋਂ ਕੁਛ ਪੈਹਲੋਂ ਹੀ ਅੰਗ੍ਰੇਜ਼ਾਂ ਦੇ ਮਿਤ੍ਰ ਤੇ ਖੋਸ ਲੋਕਾਂ ਦੇ ਸਰਦਾਰ ਕੌੜੇ ਖਾਂ ਨੇ ਬਾਗੀਆਂ ਉਤੇ ਫਤੇ ਪਾਕੇ ਮੂਲਰਾਜ ਦੇ ਸਿੰਧ ਕਿਨਾਰੇ ਦੇ ਸਾਰੇ ਸਥਾਨ ਖੋਹ ਲਏ। ਕੌੜੇ ਖਾਂ ਨੇ ਇਸਤਰਾਂ ਬਹੁਤ ਦਿਨ ਤਕ ਸਹੈਤਾ ਕੀਤੀ। ਫੇਰ ਬਾਰਾਂ ਹਜ਼ਾਰ ਫੌਜ ਨਵਾਬ ਬਹਾਵਲ ਪੁਰ ਦੀ ਲੈਕੇ ਮੇਜਰ ਏਡਵਾਰਡਿਸ ਮੁਲਤਾਨ ਦੇ ਗਦਰ ਨੂੰ ਦਬਾਨ ਲਈ ਅਗੇ ਚਲਿਆ। ਸੋ ਨਵਾਬ ਬਹਾਵਲ ਪੁਰ ਨੂੰ ਵੇਖਕੇ ਹੋਰਨਾ ਜ਼ਿਮੀਦਦਾਰਾਂ ਤੇ ਸਰਦਾਰਾਂ ਨੇ ਵੀ ਅੰਗ੍ਰੇਜ਼ਾਂ ਦੀ ਸਹੈਤਾ ਕੀਤੀ।

ਕਨੇਰੀ ਘਾਟ ਉਤੇ ਵਡੀ ਭਾਰੀ ਲੜਾਈ ਹੋਈ। ਪਰ ਮੇਜਰ ਏਡਵਾਰਡਿਸ ਬਹਾਵਲਪੁਰੀ ਫੌਜਤੋਂ ਖੁਸ਼ ਨਾ ਹੋਯਾ। ਉਸਨੇ ਕੋਰਟਲੈਂਡ ਪਾਸੋਂ ਹੋਰ ਫੌਜ ਮੰਗੀ। ਜਿਸ ਵੇਲੇ ਮੂਲਰਾਜਦੇ ਸੈਨਾਪਤੀ ਰੰਗੀਰਾਮਦੇਭਾਰੇ ਹਮਲੇ ਨਾਲ ਏਡ-ਵਾਰਡਿਸ ਦੀ ਫੌਜਦੇ ਪੈਰ ਲੜਾਈ ਦੇ ਮੈਦਾਨ ਵਿਚੋਂ ਉਖੜ ਚੁਕੇ ਸਨ ਉਸ ਵੇਲੇ ਕੋਰਟਲੈਂਡ ਦੀਆਂ ਭੇਜੀਆਂ ਹੋਈਆਂ ਦੋ ਪਲਟਣਾ ਛੇ ਤੋਪਾਂ ਸਣੇ ਆ ਪਹੁੰਚੀਆਂ। ਫੇਰ ਤਾਂ ਬਾਗੀਆਂ ਨੂੰ ਵੀ ਅਪਣੀਆਂ ਅਠ ਤੋਪਾਂ ਛਡਕੇ ਨਠਣਾ ਪਿਆ। ਕਨੇਰੀ ਦੀ ਹਾਰ ਨਾਲ ਮੂਲਰਾਜ ਨੂੰ ਅਪਨਾਂ ਸਿੰਧ ਤੇ ਚਨਾਬ ਦਾ ਦੁਆਬਾ ਸਾਰਾ ਗੁਆਣਾ ਪਿਆ। ਇਸੇ ਵੇਲੇ ਬਹਾਵਲਪੁਰ ਦੇ ਨਵਾਬ ਨੇ ਏਡਵਾਰਡਿਸ ਨੂੰ ੫੦ ਹਜ਼ਾਰ ਰੁਪਯਾ ਕਰਜਾ ਦੇਕੇ ਉਸਦਾ ਹੌਸਲਾ ਵਧਾਯਾ ਅਤੇ

ਲਾਹੌਰ ਵਲੋਂ ਮੀਆਂ ਇਮਾਮਦੀਨ ਚਾਰ ਹਜ਼ਾਰ ਫੌਜ ਲੈ ਕੇ ਏਡਵਾਰਡਿਸ ਨੂੰ ਆ ਮਿਲਿਆ ਜਿਸਤੋਂ ਉਸਦੀ ਫੌਜ ਉਸ ਵੇਲੇ ੧੮ ਹਜ਼ਾਰ ਹੋ ਗਈ। ੨੨ ਤੋਪਾਂ ਵੀ ਉਨਾਂ ਦੇ ਪਾਸ ਸਨ। ਜਿਸ ਵੇਲੇ ਇਹ ਫੌਜ ਮੁਲਤਾਨ ਨੂੰ ਚਲੀ ਓਸ ਵੇਲੇ ਮੁਲਤਾਨ ਤੋਂ ਅਠ ਮੀਲ ਦੂਰ ਮੂਲਰਾਜ ਨੇ ਅਪਣੀ ੧੧ ਹਜ਼ਾਰ ਫੌਜ ਨਾਲ ਭਯਾਨਕ ਹਮਲਾ ਕੀਤਾ। ਮੂਲਰਾਜ ਦੀ ਫੌਜ ਨੇ ਇਸ ਲੜਾਈ ਵਿਚ ਅਪਨੀ ਵਡੀ ਬੀਰਤਾ ਵਿਖਾਲੀ। ਅੰਗ੍ਰੇਜ਼ੀ ਫੌਜ ਦੇ ਪੈਰ ਉਖੜ ਹੀ ਚੁਕੇ ਸਨ ਕਿ ਮੂਲਰਾਜ ਦੀ ਕਿਸਮਤ ਨੇ ਪਲਟਾ ਖਾਧਾ। ਮੂਲਰਾਜ ਦੇ ਹਾਥੀ ਉਤੇ ਇਕ ਤੋਪ ਦਾ ਗੋਲਾ ਆ ਡਿਗਾ, ਜਿਸ ਤੋਂ ਉਸਨੂੰ ਹੇਠਾਂ ਉਤਰਨਾ ਪਿਆ। ਬਸ ਫੌਜ ਮੂਲਰਾਜ ਮਰ ਗਿਆ ਸਮਝਕੇ ਨੱਠ ਖੜੀ ਹੋਈ। ਇਹ ਜੰਗ ਪੈਹਲੀ ਜੁਲਾਈ ਨੂੰ ਹੋਯਾ ਤੇ ਇਸ ਵਿਚ ਬਹਾਵਲਪੁਰੀ ਸੈਨਾ ਨੇ ਵੀ ਵਡੀ ਬੀਰਤਾ ਪ੍ਰਗਟ ਕੀਤੀ। ਮੂਲਰਾਜ ੨੯੧ ਮਨੁਖਾਂ ਨੂੰ ਮੈਦਾਨ ਵਿਚ ਛਡਕੇ ਘੋੜੇ ਉਤੇ ਚੜਕੇ ਕਿਲੇ ਨੂੰ ਭਜ ਗਿਆ।

ਭਾਵੇਂ ਮੂਲਰਾਜ ਨੂੰ ਫਤੇ ਮਿਲਣ ਪਰ ਵੀ ਹਾਰ ਮੰਨਣੀ ਪਈ ਓਸੇਤਰਾਂ ਏਡਵਾਰਡਿਸ ਨੂੰ ਫਤੇ ਮਿਲਣ ਪਰ ਵੀ ਨਿਰਾਸ ਹੋਣਾ ਪਿਆ। ਜੇਕਰ ਓਹ ਉਸੇ ਵੇਲੇ ਮੁਲ-ਤਾਨ ਦੇ ਕਿਲੇ ਉਤੇ ਹਮਲਾ ਕਰਦਾ ਤਾਂ ਛੇਤੀਹੀ ਮੂਲਰਾਜ ਨੂੰ ਉਥੋਂ ਵੀ ਨਿਕਲਣਾ ਪੈਂਦਾ ਪਰ ਮੁਲਤਾਨ ਦੇ ਕਿਲੇ ਉਤੇ ਹਮਲਾ ਕਰਨਾ ਕੋਈ ਮਖੌਲ ਨਹੀਂ ਸੀ। ਖੁਦ ਮਹਾ-ਰਾਜਾ ਰਣਜੀਤ ਸਿੰਘ ਨੂੰ ਵੀ ਮੁਲਤਾਨ ਦੇ ਕਿਲੇ ਦੀ ਫਤੇ ਬਹੁਤ ਮੈਹਗੀ ਪਈ ਸੀ। ਕਿਲੇ ਉਤੇ ਹਮਲਾ ਕਰਨ ਲਈ ਵਡੀਆਂ ੨ ਤੋਪਾਂ ਤੇ ਹੁਸ਼ਿਆਰ ਇੰਜਨੀਅਰਾਂ ਦੀ ਲੋੜ ਸੀ।

ਸੁਜਾਂਬਾਦ ਦੀ ਛਾਵਨੀ ਤੋਂ ਏਡਵਾਰਡਿਸ ਨੇ ਇਹ ਸਾਰੀਆਂ ਚੀਜਾਂ ਰੈਜ਼ੀਡੰਟ ਪਾਸੋਂ ਮੰਗ ਭੇਜੀਆਂ। ਪਰ ਉਸਦੀ ਬੇਨਤੀ ਮਨਜ਼ੂਰ ਨਾ ਹੋਈ। ਓਸ ਲਾਪਰਵਾਹੀ ਦਾ ਨਤੀਜਾ ਇਹ ਹੋਯਾ ਕਿ ਮੂਲਰਾਜ ਨੂੰ ਅਪਣਾ ਕਿਲਾ ਪਕਾ ਕਰਨ ਦਾ ਸਮਾਂ ਮਿਲ ਗਿਆ। ਸਿਖ ਅੰਗ੍ਰੇਜ਼ਾਂ ਉਤੇ ਪਹਿਲਾਂ ਹੀ ਖਿਝੇ ਹੋਏ ਸਨ ਤੇ ਮੁਲਤਾਨ ਦੇ ਗਦਰ ਨੇ ਉਨਾਂ ਨੂੰ ਹੋਰ ਜੋਸ਼ ਦੇ ਦਿਤਾ। ਸੋ ਅਪਣੀ ਲੜਾਈ ਦੀ ਪਿਆਸ ਬੁਝਾਣ ਲਈ ਸਿੰਘ "ਵਾਹਿਗੁਰੂ ਜੀਕਾ ਖਾਲਸਾ, ਵਾਹਿਗੁਰੂ ਜੀ ਕੀ ਫਤੇ" ਕੈਂਹਦੇ ਹੋਏ ਲਗੇ ਮੂਲਰਾਜ ਦੇ ਝੰਡੇ ਹੇਠ ਕਠੇ ਹੋਣ । ਸੋ ਜੇਹੜਾ ਕਿਲਾ ਕੁਝ ਘੰਟਿਆਂਵਿਚ ਸਰ ਹੋਜਾਂਦਾ ਸਰ ਫ੍ਰੇਡਰਿਕ ਦੀ ਥੋੜੀ ਜੇਹੀ ਲਾਪਰਵਾਹੀ ਨਾਲ ਉਸ ਕੰਮ ਵਿਚ ਮਹੀਨੇ ਲਗ ਗਏ। ਜਿਸ ਤੋਂ ਕਈ ਸਿਆਣੇ ਸਿਖ ਵੀ ਸੋਚਣ ਲਗੇ ਕਿ ਮੁਲਤਾਨ ਦੇ ਗਦਰ ਨੂੰ ਛੇਤੀ ਨ ਦਬਾਨਦਾ ਮਤਲਬ ਕੁਝ ਹੋਰ ਤਾਂ ਨਹੀਂ ? ਕਿਉਂਕਿ ਜੋ ਅੰਗ੍ਰੇਜ਼ ਕੌਮ ਅਪਣੇ ਥੋੜੇ ਜੇਹੇ ਅਪਮਾਨ ਦਾ ਬਦਲਾ ਅਪਣੇ ਵੈਰੀਪਾਸੋਂ ਵਡਾ ਭਾਰਾ ਲੈਣ ਲਈ ਤਿਆਰ ਹੋ ਜਾਂਦੀ ਹੈ। ਓਸ ਕੌਮ ਦੇ ਦੋ ਮਨੁਖ ਮੁਲਤਾਨ ਵਿਚ ਮਾਰੇ ਗਏ ਤੇ ਇੰਨਾ ਬਖੇੜਾ ਹੋਗਿਆ ਫੇਰ ਵੀ ਰੈਜ਼ੀਡੰਟ ਤੋਂ ਲੈਕੇ ਵਡੇ ਲਾਟ ਤਕ ਕਿਉਂ ਚੁਪ ਬੈਠੇ ਹਨ ? ਇਸ ਸ਼ਕ ਦੇ ਵਧਣ ਦਾ ਇਹ ਵੀ ਇਕ ਖਾਸ ਕਾਰਣ ਸੀ ਕਿ ਮੁਲਤਾਨ ਲਾਹੌਰ ਦੇ ਅਧੀਨ ਸੀ। ਓਸ ਵੇਲੇ ਲਾਹੋਰ ਵਿਚ ਰੈਜ਼ੀਡੰਟ ਹੀ ਸਭਤਰਾਂ ਨਾਲ ਕਰਤਾ ਧਰਤਾ ਸੀ। ਫੇਰ ਵੀ ਮੁਲਤਾਨ ਦੇ ਗਦਰਨੂੰ ਦਬਾਣ ਵਿਚ ਲਾਪਰਵਾਹੀ ਕੀਤੀ ਗਈ। ਰਾਜਨੀਤੀਦੇ ਇਸ ਗੁਝੇ ਪ੍ਰਸ਼ਨ ਦਾ ਉੱਤਰ ਦੇਣਾ ਔਖਾ ਹੈ। ਪਰ ਲਾਟ ਹਾਰਡਿੰਜ ਨੇ

੧੮੪੭ ਦੇ ਅਪ੍ਰੈਲ ਮਹੀਨੇ ਵਿਚ ਹੀ ਸਰ ਫ੍ਰੈਡਰਿਕ ਕੇਰੀ ਨੂੰ ਲਿਖ ਦਿਤਾ ਸੀ ਕਿ—"ਵਿਲੈਤ ਵਿਚ ਜਿਸਤਰਾਂ ਦੀ ਵਿਚਾਰ ਹੋ ਰਹੀ ਹੈ ਉਸਤੋਂ ਇਹ ਗਲ ਨਿਸਚਿਤ ਹੈ ਕਿ ਛੇਕੜ ਪੰਜਾਬ ਜ਼ਬਤ ਕੀਤਾ ਜਾਵੇਗਾ। ਸੋ ਜਿਥੇ ਪਹਿਲਾਂ ਤੋਂ ਹੀ ਐਸਾ ਖਿਆਲ ਸੀ ਉਥੇ ਰੈਜ਼ੀਡੰਟ ਯਾ ਲਾਟ ਡਲ-ਹੌਜ਼ੀ ਨੂੰ ਦੋਸ਼ ਦੇਣਾ ਤੇ ਕੋਸਣਾ ਨਿਰੀ ਮੂਰਖਤਾ ਹੈ। ਸਚੀ ਗਲ ਤਾਂ ਇਹ ਹੈ ਕਿ ਉਸ ਵੇਲੇ ਇਸ ਨੀਤੀ ਤੋਂ ਕੰਮ ਲਿਆ ਜਾ ਰਿਹਾ ਸੀ ਕਿ ਜੇਕਰ ਕੋਈ ਵੈਰੀ ਬਲਵਾਨ ਹੋਕੇ ਸਿਰ ਤੇ ਚੜ੍ਹ ਜਾਵੇ ਤਾਂ ਉਸਨੂੰ ਸਿਰ ਤੇ ਚੁਕਕੇ ਨਚਣ ਚਾਹੀਦਾ ਹੈ। ਮੌਕਾ ਪਾਕੇ ਉਸਨੂੰ ਇਸਤਰਾਂ ਪਟਕਣਾ ਚਾਹੀਦਾ ਹੈ ਜਿਸਤਰਾਂ ਕਿਸੇ ਪੱਥਰ ਉਤੇ ਮਿਟੀ ਦਾ ਘੜਾ।

## ਮਹਾਰਾਣੀ ਨੂੰ ਦੇਸ ਨਿਕਾਲਾ

'ਦਿਲ ਹੀ ਤੋ ਹੈ, ਸੰਗ ਖਿਸ਼ਤ, ਦਰਦ ਸੇ ਭਰ ਆਏ ਕਯੋਂ।
ਰੋਏਂਗੇ ਹਮ ਹਜ਼ਾਰ ਵਾਰ ਕੋਈ ਹਮੇਂ ਰੁਲਾਏ ਕਯੋਂ ?'

* * * * *

ਨਾਜ਼ ਭੀ ਹੋਤਾ ਰਹੇ ਹੋਤੀ ਰਹੇ ਬੇਦਾਦ ਭੀ।
ਸਬ ਗਵਾਰਾ ਹੈ ਅਗਰ ਸੁਨਤੇ ਰਹੋ ਫਰਯਾਦ ਭੀ।

* * * * *

ਅਹਲੇ ਵਤਨ ਜੋ ਛੂਟਾ ਤੋ ਹਮਸੇ ਐਸਾ ਛੂਟਾ।
ਗੁਰਵਤ ਮੇਂ ਆਕੇ ਹਮਨੇ ਖ਼ਵਾਬੇ ਵਤਨ ਨ ਦੇਖਾ।

ਪਾਠਕਾਂ ਨੂੰ ਯਾਦ ਹੋਵੇਗਾ ਕਿ ਮਹਾਰਾਣੀ ਜਿੰਦਾਂ ਨੂੰ ਸ਼ੇਖੂ ਪੂਰੇ ਦੇ ਕਿਲੇ ਵਿਚ ਕੈਦ ਕੀਤਾ ਗਿਆ ਸੀ। ਉਥੇ

ਉਸਨੂੰ ਨਜ਼ਰ ਬੰਦ ਕਰਕੇ ਰੈਜੀਡੰਟ ਸਰ ਹੇਨਰੀ ਲਾਰੇਂਸ ਖੁਸ਼ ਹੋ ਗਿਆ ਸੀ। ਪਰ ਮਹਾਰਾਣੀ ਦੇ ਭਾਗਾਂ ਵਿਚ ਫੇਰ ਵੀ ਸੁਖ ਨਹੀ ਸੀ। ਸਰ ਹੇਨਰੀ ਤੇ ਲਾਟ ਹਾਰਡਿੰਜ ਦੇ ਵਿਲੈਤ ਚਲੇ ਜਾਣ ਪਰ ਮਹਾਰਾਣੀ ਦੇ ਦੁਖ ਹੋਰ ਵੀ ਵਧ ਗਏ।ਨਵੇਂ ਰੇਜ਼ੀਡੰਟ ਸਰ ਫ੍ਰੈਡਰਿਕ ਨੂੰ ਪਤਾ ਲਗਾ ਕਿਰਾਜੇ ਲਾਲਸਿੰਘ ਦਾ ਅਰਦਲੀ ਸਾਹਿਬ ਸਿੰਘ ਛਪਕੇ ਮਹਾਰਾਣੀ ਨੂੰ ਜਾ ਮਿਲਿਆ ਹੈ। ਸੋ ਰੇਜ਼ੀਡੰਟ ਨੇ ਮਹਾਰਾਣੀ ਨੂੰ ਇਸ ਤਰਾਂ ਦੀ ਮੇਲ ਮੁਲਾਕਾਤ ਤੋ ਮਨਾ ਕਰ ਦਿਤਾ। ਨਾਲੇ ਸਾਹਿਬ ਸਿੰਘ ਨੂੰ ਵੀ ਕਿਹਾ ਕਿ ਜੇਕਰ ਓਹ ਫੇਰ ਕਦੇ ਸ਼ੇਖੂਪੁਰੇਦੇ ਕਿਲੇ ਦੇ ਪਾਸ ਵੇਖਿਆ ਜਾਵੇਗਾ ਤਾਂ ਉਸਨੂੰ ਸਜ਼ਾ ਦਿਤੀ ਜਾਵੇਗੀ। ਇਸ ਵਾਰਦਾਤ ਦੇ ਕੁਝ ਦਿਨਾਂ ਪਿਛੋਂ ਹੀ ਮਹਾਰਾਣੀ ਨੇ ਅਪਣੇ ਨੌਕਰਾਂ ਨੂੰ ਸਠਾਂ ੨ ਰੁਪਯਾਂ ਦੀ ਇਕ ਕੰਠੀ ਇਨਾਮ ਦਿਤੀ। ਰੈਜੀਡੰਟ ਨੂੰ ਜਦ ਇਸ ਗਲ ਦਾ ਪਤਾ ਲਗਾ ਤਾਂ ਓਹ ਇਸਤੋਂ ਬਹੁਤ ਨਰਾਜ ਹੋਯਾ। ਉਸਨੇ ਓਹ ਕੰਠੀਆਂ ਮੁੜਵਾ ਦਿਤੀਆਂ ਤੇ ਉਨਾਂ ਨੌਕਰਾਂ ਨੂੰ ਹਟਾਕੇ ਹੋਰ ਮਨੁਖ ਰਖ ਦਿਤੇ। ਨਾਲ ਹੀ ਉਸਨੇ ਇਹ ਵੀ ਹੁਕਮ ਦਿਤਾ ਕਿ ਜੇਕਰ ਕੋਈ ਨੌਕਰ ਮਹਾਰਾਣੀ ਪਾਸੋਂ ਇਨਾਮ ਦੀ ਕੋਈ ਚੀਜ ਲਵੇਗਾ ਤਾਂ ਉਸਨੂੰ ਭਾਰੀ ਸਜਾ ਦਿਤੀ ਜਾਵੇਗੀ, ਇਸ ਵੇਲੇ ਜੇਹੜੇ ਲੋਕ ਨੌਕਰ ਰਖੇ ਗਏ ਓਹ ਸਾਰੇ ਹੀ ਮਹਾਰਾਣੀ ਦੇ ਵੈਰੀ ਸਨ। ਫੇਰ ਰੈਜ਼ੀਡੰਟ ਨੂੰ ਪਤਾ ਲਗਾ ਕਿ ਮਹਾਰਾਣੀ ਦਾ ਭੇਜਿਆ ਹੋਯਾ ਇਕ ਫਕੀਰ ਕਸ਼ਮੀਰ ਦੇ ਰਾਜੇ ਗੁਲਾਬ ਸਿੰਘ ਪਾਸ ਤੇ ਦੂਜਾ ਆਦਮੀ ਮਹਾਰਾਜਾ ਦਲੀਪਸਿੰਘ ਪਾਸ ਗਿਆ ਹੈ। ਪਰ ਦੋਹਾਂ ਥਾਵਾਂ ਉਤੇ ਉਨਾਂ ਦੋਹਾਂ ਦਾ ਕੁਝ ਪਤਾ ਨਾ ਲਗਾ ਤੇ ਨਾ

ਇਸਦਾ ਕੋਈ ਸਬੂਤ ਹੀ ਲਭਾ । ਹਾਂ ਇਸਦਾ ਨਤੀਜਾ ਇਹ ਹੋਯਾ ਕਿ ਮਹਾਰਾਣੀ ਦੀ ਕੈਦ ਅਗੇ ਨਾਲੋਂ ਭੀ ਸਖਤਕੀਤੀ ਗਈ। ਰੈਜ਼ੀਡੰਟਨੇ ਹੁਕਮ ਦਿਤਾਕਿ ਅਪਣੀਆਂ ਨੌਕਰਾਣੀਆ ਦੇ ਸਿਵਾ ਮਹਾਰਾਣੀ ਹੋਰ ਕਿਸੇ ਨਾਲ ਗਲ ਬਾਤ ਨਾ ਕਰੇ। ਜੇਕਰ ਓਸਨੇ ਕਿਸੇ ਨੂੰ ਚਿਠੀ ਭੇਜਣੀ ਹੋਵੇ ਤਾਂ ਓਹ ਕਿਲੇ ਦੇ ਸਰਦਾਰ ਨੂੰ ਵਿਖਾਏ ਬਿਨਾ ਕਿਧਰੇ ਨਾ ਭੇਜੇ। ਇਸਤਰਾਂ ਮਹਾਰਾਣੀ ਜਿੰਦਾਂ ਦੀ ਦਸ਼ਾ ਬਹੁਤ ਸੋਚਣਵਾਲੀ ਹੋ ਗਈ। ਸਿਖ ਵੀ ਅੰਗ੍ਰੇਜ਼ਾਂ ਦੇ ਇਸ ਵਰਤਾਵ ਤੋਂ ਬਹੁਤ ਦੁਖੀ ਸਨ ਪਰ ਕੁਝ ਨਹੀਂ ਕਰ ਸਕਦੇ ਸਨ। ਮਹਾਰਾਣੀ ਨੂੰ ਇਹ ਦਸ਼ਾ ਅਸਹਜ ਹੋਗਈ। ਉਸਨੇ ਅਪਣੇ ਵਕੀਲ ਜੀਵਨ ਸਿੰਘ ਨੂੰ ਵਡੇ ਲਾਟ ਡਲਹੌਜ਼ੀ ਪਾਸ ਅਪਣੀ ਬੁਰੀ ਦਸ਼ਾ ਜਤਾਣ ਲਈ ਕਲਕਤੇ ਭੇਜਿਆ। ੨ ਫਰਵਰੀ ਸਨ ੧੮੪੯ ਵਾਲੇ ਦਿਨ ਜੀਵਨ ਸਿੰਘ ਨੇ ਕਲਕਤੇ ਪਹੁੰਚਕੇ ਵਡੇ ਲਾਟ ਨੂੰ ਮਿਲਕੇ ਕਿਹਾ ਮੈਂ ਮਹਾ-ਰਾਣੀ ਸਾਹਿਬ ਦਾ ਵਕੀਲ ਹਾਂ। ਮਹਾਰਾਣੀ ਨਾਲ ਜੋ ਸਖਤ ਵਰਤਾਉ ਹੋ ਰਿਹਾ ਹੈ ਉਸਤੋਂ ਓਹ ਬਹੁਤ ਦੁਖੀ ਹੈ। ਕਿਸ ਕਸੂਰ ਦੇ ਬਦਲੇ ਬ੍ਰਿਟਿਸ਼ ਸਰਕਾਰ ਨੇ ਮਹਾਰਾਣੀ ਨੂੰ ਇਹ ਸਜ਼ਾ ਦਿਤੀ ਹੈ ਇਸਦਾ ਉਨਾਂ ਨੂੰ ਕੁਝ ਪਤਾ ਨਹੀਂ। ਕਿਉਂਕਿ ਮਹਾਰਾਣੀ ਹੁਣ ਅੰਗ੍ਰੇਜ਼ਾਂ ਦੀ ਸ਼ਰਣ ਵਿਚ ਹੈ ਇਸ ਲਈ ਇਸਦੀ ਪੱਖਪਾਤ ਰਹਿਤ ਜਾਂਚ ਹੋਣੀ ਚਾਹੀਦੀ ਹੈ। ਜਦ ਤਕ ਇਸਦੀ ਤਹਕੀਕਾਤ ਨ ਹੋ ਜਾਵੇ ਓਦੋਂ ਤਕ ਮਹਾਰਾਣੀ ਨਾਲ ਰਾਜ ਮਾਤਾ ਵਰਗਾ ਵਰਤਾਓ ਕੀਤਾਜਾਵੇ ਉਨਾਂ ਨੂੰ ਅਪਣੇ ਮਿਤ੍ਰਾਂ ਤੇ ਸਲਾਹਕਾਰਾਂ ਨਾਲ ਮਿਲਣੋਂ

ਨਾ ਰੋਕਿਆ ਜਾਵੇ। ਨਾਲੇ ਅਸਲ ਮਾਮਲਾ ਕੀ ਹੈ ,ਇਸਦੀ ਛੇਤੀ ਪੜਤਾਲ ਕੀਤੀ ਜਾਵੇ।

ਪਰ ਲਾਟ ਡਲਹੌਜੀ ਨੇ ਵਿਚਾਰੇ ਜੀਵਨ ਸਿੰਘ ਨੂੰ ਇਹ ਜਵਾਬ ਦਿਤਾ ਕਿ—ਓਹ ਜੀਵਨ ਸਿੰਘ ਨੂੰ ਮਹਾਰਾਣੀ ਦਾ ਵਕੀਲ ਹੀ ਨਹੀਂ ਮੰਨਦਾ ਤੇ ਮਹਾਰਾਣੀ ਨੇ ਜੋ ਕੁਝ ਆਖਣਾ ਹੋਵੇ ਰੈਜੀਡੈਂਟ ਦੀ ਰਾਹੀਂ ਆਖੇ। ਜੀਵਨ ਸਿੰਘ ਨੂੰ ਇਹ ਜਵਾਬ ੧੮ ਫਰਵਰੀ ਨੂੰ ਮਿਲਿਆ ਤੇ ਉਸਨੇ ੨੩ ਫਰਵਰੀ ਨੂੰ ਫੇਰ ਬੇਨਤੀ ਕੀਤੀ ਕਿ ਮਹਾਰਾਣੀ ਨੂੰ ਸ਼ੇਖੂਪੁਰੇ ਵਿਚ ਜਿਥੇ ਕੈਦ ਕੀਤਾ ਗਿਆ ਹੈ ਓਹ ਮਾਮੂਲੀ ਕੈਦੀਆਂ ਵਾਸਤੇ ਜੇਲਖਾਨਾ ਹੈ। ਫੇਰ ਜੇਹੜੇ ਸਰਦਾਰ ਉਸਦੀ ਰਾਖੀ ਲਈ ਰਖੇ ਗਏ ਹਨ ਓਨਾਂ ਸਰਦਾਰਾਂ ਕੋਲੋਂ ਡਰਦੀ ਹੋਈ ਨ ਹੀ ਅਪਣੀ ਅਤੇ ਅਪਣੀ ਸੰਤਾਨ ਦੀ ਰਾਖੀ ਲਈ ਅੰਗ੍ਰੇਜੀ ਸਰਕਾਰ ਨੂੰ ਸਹਾਯਤਾਦੀ ਬੇਨਤੀ ਕੀਤੀ ਸੀ। ਫੇਰ ਮਹਾਰਾਣੀ ਅਪਣੇ ਮਿਤ੍ਰਾਂ ਤੇ ਸ਼ੁਭਚਿੰਤਕਾਂ ਨੂੰ ਵੀ ਨਹੀਂ ਮਿਲਣ ਦਿਤੀ ਜਾਂਦੀ। ਹੋਰ ਤਾਂ ਕੀ ਕੈਹਣਾ ਓਹ ਅਪਣੇ ਧਰਮ ਗੁਰੂ ਨੂੰ ਵੀ ਨਹੀਂ ਮਿਲ ਸਕਦੀ। ਜੇਹੜੀਆਂ ਥੋੜੀਆਂ ਜੇਹੀਆਂ ਗੋਲੀਆਂ ਬਾਂਦੀਆਂ ਮਹਾਰਾਣੀ ਦੇ ਪਾਸ ਹਨ ਓਹ ਵੀ ਓਸਦੇ ਵੈਰੀਆਂ ਦੀਆਂ ਰਖੀਆ ਹੋਈਆਂ ਹਨ। ਮਹਾਰਾਣੀ ਨਾਲ ਇਥੋਂ ਤਕ ਸਖਤੀ ਕੀਤੀ ਜਾਂਦੀ ਹੈ ਕਿ ਓਸਨੂੰ ਮਨ ਪਸੰਦ ਚੀਜਾਂ ਵੀ ਖਾਣ ਲਈ ਨਹੀਂ ਦਿਤੀਆਂ ਜਾਂਦੀਆਂ। ਲਾਹੌਰ ਵਿਚ ਮਹਾਰਾਣੀ ਦੇ ਜੇਹੜੇ ਭਰਾਭਾਈ ਹਨ ਓਹ ਇਥੋਂ ਤਕ ਡਰ ਗਏ ਹਨ ਕਿ ਉਨਾਂ ਨੂੰ ਇਹ ਡਰ ਪਿਆ ਹੋਯਾ ਹੈ ਕਿ ਜੇਕਰ ਰੈਜੀਡੈਂਟ ਨੂੰ ਅਸਾਂ ਮਹਾਰਾਣੀਦੀ ਬਾਬਤ ਕੁਝ ਕਿਹਾ ਤਾਂ ਸਾਨੂੰ ਪਤਾ ਨਹੀਂ ਕੀ ਕੁਝ ਸਜ਼ਾ

ਦਿਤੀ ਜਾਵੇਗੀ। ਇਸਦੇ ਨਾਲ ਹੀ ਜੀਵਨ ਸਿੰਘ ਨੇ ਕਿਹਾ—"ਚੰਗਾ ਹੋਵੇ ਜੇਕਰ ਮਹਾਰਾਣੀ ਦੀ ਰਾਖੀ ਦਾ ਭਾਰ ਕਿਸੇ ਅੰਗ੍ਰੇਜ਼ ਅਫਸਰ ਨੂੰ ਸੌਂਪ ਦਿਤਾ ਜਾਵੇ।'

ਕੈਹਣ ਦੀ ਕੋਈ ਲੋੜ ਨਹੀਂ ਕਿ ਲਾਟ ਡਲਹੌਜ਼ੀ ਨੇ ਜੀਵਨ ਸਿੰਘ ਦੀ ਕਿਸੇ ਗਲ ਉਤੇ ਧਯਾਨ ਨਾ ਦਿਤਾ। ਨਾ ਉਸਨੇ ਜੀਵਨ ਸਿੰਘ ਦੀਆਂ ਗਲਾਂ ਦੀ ਛਾਣਬੀਣ ਹੀ ਕੀਤੀ ਤੇ ਨ ਮਹਾਰਾਣੀ ਦੀ ਰਾਖੀ ਦਾ ਭਾਰ ਕਿਸੇ ਅੰਗ੍ਰੇਜ਼ ਦੇ ਸਪੁਰਦ ਕੀਤਾ। ਲਾਟ ਡਲਹੌਜ਼ੀਨੇ ਐਸਾ ਕਿਉਂ ਕੀਤਾ? ਇਸਦਾ ਜਵਾਬ ਇਹ ਹੈ ਕਿ ਇਤਿਹਾਸ ਦੇ ਪਾਟਕਾਂ ਪਾਸੋਂ ਲਾਟ ਡਲਹੌਜ਼ੀ ਤੀ ਕੂਟਨੀਤੀ ਕੋਈ ਛਿਪੀ ਹੋਈ ਨਹੀਂ। ਉਸ ਕੂਟਨੀਤੀ ਦੇ ਕਾਰਣ ਹੀ ਉਸਨੇ ਮਹਾਰਾਣੀ ਵੱਲੋਂ ਲਾਪਰਵਾਹੀ ਕੀਤੀ ਤੇ ਕਿਹਾ—"ਮਹਾਰਾਣੀ ਜਿੰਦਾਂ ਨੇ ਅਪਣੇ ਆਪਨੂੰ ਰਣਜੀਤ ਸਿੰਘ ਦੀ ਵਿਧਵਾ ਤੇ ਵਰਤਮਾਨ ਮਹਾਰਾਜ (ਦਲੀਪ ਸਿੰਘ) ਦੀ ਮਾਂ ਆਖਕੇ ਮੇਰੇ ਪਾਸ ਬੇਨਤੀ ਕੀਤੀ ਹੈ ਇਸ ਲਈ ਓਹ ਮੈਥੋਂ ਕਿਸੇ ਗਲਦੀ ਆਸ ਨਾ ਰਖੇ।"

ਵਾਹ ਜੀ ਵਾਹ!! ਕਯਾ ਖੂਬ ਹੈ !!! ਇਹ ਜਵਾਬ ਲਾਟ ਡਲਹੌਜ਼ੀ ਦੇ ਯੋਗ ਹੀ ਸੀ। ਰਣਜੀਤ ਸਿੰਘ ਦੀ ਵਿਧਵਾ ਤੇ ਦਲੀਪ ਸਿੰਘ ਦੀ ਮਾਤਾ ਅਪਣੇ ਆਪਨੂੰ ਆਖਕੇ ਰਾਣੀ ਜਿੰਦਾਂ ਨੇ ਜਾਣੋਂ ਐਸਾ ਭਾਰੀ ਪਾਪ ਕੀਤਾ ਹੈ ਜਿਸਦਾ ਕੋਈ ਪ੍ਰਾਸਚਿਤ ਹੀ ਨਹੀਂ। ਹਾਇ ਕਿਸਮਤ ! ਪਤਾ ਨਹੀਂ ਅਜੇ ਤੂੰ ਕੀ ਕੀ ਨਾਚ ਹੋਰ ਨਚਾਵੇਗੀ। ਲਾਟ ਡਲਹੌਜ਼ੀ ਦੇ ਇਸਤਰਾਂ ਟਾਲ ਮਟੋਲਾ ਕਰਨ ਪੁਰ ਸਾਨੂੰ ਇਕ ਉਰਦੂ ਕਵੀ ਦਾ ਹੇਠ ਲਿਖਿਆ ਸ਼ੇਰ ਯਾਦ ਆ ਪਿਆ ਹੈ:—

ਬੇ ਨਿਯਾਜ਼ੀ ਕੇ ਸਿਵਾ ਔਰ ਕੋਈ ਬਾਤ ਨਹੀਂ।
ਸਚ ਤੋ ਯੇਹ ਹੈ ਉਨ੍ਹੇ ਮੰਜ਼ੂਰ ਮੁਲਾਕਾਤ ਨਹੀਂ।

ਮਹਾਰਾਜੇ ਰਣਜੀਤ ਸਿੰਘ ਦੀ ਅਭਾਗਿਣੀ ਵਿਧਵਾ! ਕੀ ਤੇਰੇ ਭਾਗਾਂ ਦੀ ਬਾਬਤ ਹੀ ਕਿਸੇ ਉਰਦੂ ਕਵੀ ਨੇ ਇਹ ਵਾਕ ਲਿਖਿਆ ਸੀ:—

ਨ ਤੜਪਨੇ ਕੀ ਇਜਾਜ਼ਤ ਹੈ ਨ ਫਰਯਾਦ ਕੀ ਹੈ।
ਘੁਟਕੇ ਮਰ ਜਾਊਂ ਯਹ ਮਰਜ਼ੀ ਮੇਰੇ ਸੈਯਾਦ ਕੀ ਹੈ॥

ਕੁਝ ਦਿਨਾਂ ਪਿਛੋਂ ਸਨ ੧੮੪੮ ਦੇ ਮਈ ਮਹੀਨੇ ਵਿਚ ਰੈਜੀਡੰਟ ਨੂੰ ਪਤਾ ਲਗਾ ਕਿ ਮੁਲਤਾਨ ਦੇ ਅੰਗ੍ਰੇਜ਼ਾਂ ਦੇ ਵਿਰੁਧ ਇਕ ਸਾਜ਼ਸ਼ ਕੀਤੀ ਗਈ ਹੈ। ਉਸਦੇ ਬਦਲੇ ਵਿਚ ਮਹਾਰਾਣੀ ਦੇ ਵਕੀਲ ਗੰਗਾਰਾਮ ਤੇ ਇਕ ਨੌਕਰੀਤੋਂ ਛੁਟੇ ਕਾਨ ਸਿੰਘ ਸਿਖ ਨੂੰ ਫਾਂਸੀ ਦਿਤੀ ਗਈ। ਉਨ੍ਹਾਂ ਦੇ ਦੋ ਸਾਥੀਆਂ ਨੂੰ ਉਨ੍ਹਾਂ ਦਾ ਕਸੂਰ ਕੁਝ ਘਟ ਹੋਣ ਕਰਕੇ ਦੇਸ਼ ਨਿਕਾਲਾ ਦਿਤਾ ਗਿਆ। ਪਰ ਰੈਜੀਡੰਟ ਇਹ ਕੁਝ ਕਰਕੇ ਵੀ ਚੁਪ ਨਾ ਬੈਠਾ। ਉਸਨੂੰ ਇਸ ਸਾਜ਼ਸ਼ ਵਿਚ ਮਹਾਰਾਣੀ ਜਿੰਦਾਂ ਦੇ ਵੀ ਸ਼ਾਮਿਲ ਹੋਣ ਦਾ ਸ਼ਕ ਪਿਆ। ਸੋ ਇਸ ਸ਼ਕ ਵਿਚ ਹੀ ਉਸਨੇ ਮਹਾਰਾਣੀ ਨੂੰ ਵੀ ਸਜ਼ਾ ਦੇਣੀ ਉਚਿਤ ਸਮਝੀ। ਹੋਸਕਦਾ ਹੈ ਕਿ ਪੈਹਲਾਂ ਖੁਲੀ ਅਦਾਲਤ ਵਿਚ ਉਸ ਦੀ ਬਾਬਤ ਵਿਚਾਰ ਕਰਨ ਲਈ ਸੋਚਿਆ ਗਿਆ ਹੋਵੇਗਾ। ਕਿਉਂਕਿ ਰੈਜ਼ੀਡੇਟ ਨੇ ਇਕ ਚਿਠੀ ਵਿਚ ਵੱਡੇ ਲਾਟ ਨੂੰ ਲਿਖਿਆ ਸੀ—ਖੁਲੇ ਤੌਰ ਪਰ ਰਣਜੀਤ ਸਿੰਘ ਦੀ ਵਿਧਵਾ ਦਾ ਵਿਚਾਰ ਹੋਣਾ ਪੰਜਾਬਵਾਸੀਆਂ ਨੂੰ ਬੁਰਾ ਲੱਗੇਗਾ। ਸੋ ਰੈਜੀਡੰਟ ਨੇ ਖੁਲੀ ਅਦਾਲਤ ਵਿਚ ਮਹਾਰਾਣੀ ਜਿੰਦਾਂ ਦਾ ਵਿਚਾਰ ਨਾ ਕਰਕੇ ਉਸਨੂੰ ਪੰਜਾਬ ਵਿਚੋਂ ਕਢ ਦੇਣਾ ਹੀ ਯੋਗ

ਸਮਝਿਆ । ਭਾਵੇਂ ਰੈਜੀਡੈਂਟ ਨੇ ਇਹ ਗੱਲ ਮੰਨੀ ਸੀ ਕਿ ਮੁਲਤਾਨ ਦੇ ਗਦਰ ਦੇ ਕਾਰਣ ਮਹਾਰਾਣੀ ਦੋਸ਼ੀ ਹੈ ਇਸਦਾ ਕੋਈ ਸਬੂਤ ਨਹੀਂ । ਪਰ ਉਸਨੇ ਉਸ ਗਦਰ ਵਿਚ ਜੋਸ਼ ਦਿਤਾ ਅਜੇਹਾ ਅਨੁਮਾਨ ਕਰਨ ਦੇ ਕਾਰਣ ਬਹੁਤ ਹਨ। ਸੋ ਇਸ ਅਨੁਮਾਨ ਪਰ ਹੀ ਰੈਜੀਡੈਂਟ ਨੇ ਮਹਾਰਾਣੀ ਨੂੰ ਪੰਜਾਬ ਵਿਚੋਂ ਕਢ ਦੇਣ ਦਾ ਪਕਾ ਇਰਾਦਾ ਕਰ ਲਿਆ। ਮਹਾਰਾਣੀ ਨੇ ਅਪਣੀ ਰਾਖੀ ਲਈ ਵਾਰੰਵਾਰ ਬੇਨਤੀ ਕੀਤੀ ਪਰ ਉਸਦੀ ਬੇਨਤੀ ਡੋਰੇ ਕੰਨਾਂ ਵਿਚ ਪਈ । ਰੈਜੀਡੈਂਟ ਨੇ ਡਲਹੌਜੀ ਦੇ ਇਸ਼ਾਰੇ ਨਾਲ ਮਹਾਰਾਣੀ ਨੂੰ ਦੇਸ਼ ਨਿਕਾਲੇ ਦੀ ਸਜ਼ਾ ਦੇ ਹੀ ਦਿਤੀ। ਜਿਸ ਮਹਾਰਾਣੀ ਜਿੰਦਾਂ ਨੂੰ ਮਹਾ-ਰਾਜਾ ਰਣਜੀਤ ਸਿੰਘ ਦੇ ਜੀਉਂਦੇ ਹੋਣ ਵੇਲੇ ਕੋਈ ਅਖ ਚੁਕਕੇ ਨਹੀਂ ਵੇਖ ਸਕਦਾ ਸੀ, ਉਸੇ ਮਹਾਰਾਜੇ ਦੀ ਵਿਧਵਾ ਦੀ ਉਚਿਤ ਬੇਨਤੀ ਉਤੇ ਕਿਸੇ ਨੇ ਵੀ ਧਯਾਨ ਨਾ ਦਿਤਾ। ਜਿਸ ਮਹਾਰਾਣੀ ਪਾਸੋਂ ਕਿਸੇ ਸਮੇਂ ਅਨਗਿਣਤ ਲੋਕ ਭਿਛਿਆ ਮੰਗਦੇ ਸਨ ਉਸੇ ਮਹਾਰਾਣੀ ਨੇ ਨਿਆਂ ਕਰਨ ਦੀ ਕਈ ਵਾਰੀ ਭਿਛਿਆ ਮੰਗੀ ਪਰ ਕਿਸੇ ਨੇ ਨਾ ਦਿਤੀ। ਇਹ ਸਮੇਂ ਦਾ ਪ੍ਰਤਾਪ ਹੈ ।

ਮਹਾਰਾਣੀ ਨੂੰ ਦੇਸ ਨਿਕਾਲਾ ਦੇਣ ਦਾ ਜੋ ਖਰੜਾ ਤਿਆਰ ਕੀਤਾ ਗਿਆ ਉਸਦੇ ਉਤੇ ਪ੍ਰਤੀਨਿਧੀ ਸਭਾ ਦੇ ਤਿੰਨ ਮੈਂਬਰਾਂ ਦੇ ਦਸਤਖਤ ਸਨ । ਜਿਨਾਂ ਵਿਚ ਮਹਾਰਾਣੀ ਦਾ ਵੱਡਾ ਵੈਰੀ ਤੇਜਾ ਸਿੰਘ ਵੀ ਸੀ। ਇਸ ਕੰਮ ਦੀ ਬਾਬਤ ਬਹੁਤਿਆਂ ਲੋਕਾਂ ਦੀ ਇਹੋ ਰਾਇ ਹੈ ਇਹ ਆਖਕੇ ਸ਼ੇਰਸਿੰਘ ਦੀ ਗੈਰ ਹਾਜਰੀ ਵਿਚ ਉਸਦੇ ਭਰਾ ਗੁਲਾਬ ਸਿੰਘ ਪਾਸੋਂ ਵੀ ਦਸਤਖਤ ਕਰਾਏ ਗਏ । ਖਰੜੇ ਵਿਚ ਇਹ ਵੀ ਲਿਖਿਆ

ਗਿਆ ਕਿ ਜੇਕਰ ਕਾਂਸ਼ੀ ਵਿਚ ਰੈਂਹਦੀ ਹੋਈ ਨੇ ਵੀ ਕੋਈ ਸਾਜਸ਼ ਕੀਤੀ ਤਾਂ ਫੇਰ ਉਸਨੂੰ ਚੁਨਾਰ* ਦੇ ਕਿਲੇ ਵਿਚ ਕੈਦ ਕੀਤਾ ਜਾਵੇਗਾ ਅਤੇ ਓਹ ਕੈਦ ਵੱਡੀ ਕਰੜੀ ਹੋਵੇਗੀ।

ਸਨ ੧੮੪੮ ਈ: ਦੇ ਮਈ ਮਹੀਨੇ ਦੀ ੧੪ ਤਾਰੀਖ ਨੂੰ ਰੈਜੀਡੰਟ ਨੇ ਮਹਾਰਾਣੀ ਜਿੰਦਾਂ ਨੂੰ ਜੋ ਚਿਠੀ ਭੇਜੀ ਸੀ ਓਸ ਵਿਚ ਇਹ ਲਿਖਿਆ:—

"ਮੈਂ ਅਪਣੇ ਦੋ ਮਿਤ੍ਰ ਕਪਤਾਨ ਲੇਂਸਡੌਨ ਤੇ ਲਫ-ਟੰਟ ਹਡਸਨ ਨੂੰ ਕੁਝ ਇਤਬਾਰੀ ਤੇ ਇਜਤਦਾਰ ਸਰਦਾਰਾਂ ਦੇ ਨਾਲ ਤੁਹਾਡ ਪਾਸ ਭੇਜਦਾ ਹਾਂ। ਇਹ ਤੁਹਾਨੂੰ ਸ਼ੇਖੂ ਪੁਰੇ ਤੋਂ ਬਾਹਰ ਜਾਣ ਲਈ ਜਿਸਤਰਾਂ ਆਖਣ ਤੁਸਾਂ ਓਨਾ ਦੇਰ ਦੇ ਉਸੇਤਰਾਂ ਕਰਨਾ। ਇਹ ਤੁਹਾਨੂੰ ਆਦਰ ਨਾਲ ਲੈਜਾਣਗੇ ਇਸਤੋਂ ਤੁਹਾਡੇ ਸਰੀਰ ਨੂੰ ਕਿਸੇਤਰਾਂ ਦਾ ਨੁਕਸਾਨ ਪੁਚਾਣਾ ਯਾ ਨਿਰਾਦਰ ਕਰਨ ਦਾ ਸਾਡਾ ਮਤਲਬ ਨਹੀਂ।

ਰੈਜੀਡੰਟ ਦੇ ਆਦਮੀ ਇਹ ਚਿਠੀ ਲੈਕੇ ਸ਼ੇਖੂ ਪੁਰੇ ਗਏ। ਉਨਾਂ ਨੇ ਬਾਲਕ ਮਹਾਰਾਜੇ ਦੀ ਮੋਹਰ ਲਾਕੇ ਮਹਾ-ਰਾਣੀ ਦੇ ਹਥ ਦੇਸਨਿਕਾਲੇ ਦਾ ਹੁਕਮਨਾਮਾ ਦਿਤਾ। ਮਹਾ-ਰਾਣੀ ਨੇ ਉਸ ਹੁਕਮਨਾਮੇ ਨੂੰ ਲੈਕੇ ਬਹੁਤ ਧੀਰਜ ਦਾ ਸਬੂਤ ਦਿਤਾ। ਉਸ ਵਿਚਾਰੀ ਨੇ ਕੇਵਲ ਇੰਨਾ ਹੀ ਪੁਛਿਆਂ— "ਮੈਨੂੰ ਕਿਥੇ ਲੈ ਜਾਓਗੇ?" ਇਸ ਪਰ ਕਪਤਾਨ ਲੇਂਸਡੌਨ

---

*ਚੁਨਾਰ ਮਿਰਜ਼ਾਪੁਰ ਦੇ ਜ਼ਿਲੇ ਵਿਚ ਇਕ ਅਛਾ ਕਸਬਾ ਹੈ। ਇਸਦਾ ਕਿਲਾ ਗੰਗਾ ਦੇ ਕਿਨਾਰੇ ਉਤੇ ਖੜੀ ਇਕ ਪਹਾੜੀ ਉਤੇ ਹੈ। ਇਸ ਕਿਲੇ ਵਿਚ ਹੁਣ ਵੀ ਛੋਟੀ ਉਮਰ ਦੇ ਕੈਦੀ ਰਖੇ ਜਾਂਦੇ ਹਨ।

ਨੇ ਕਿਹਾ:—"ਇਹ ਦਸਣ ਲਈ ਮੈਂ ਅਸਮਰਥ ਹਾਂ। ਪਰ ਇਹ ਆਖ ਸਕਦਾ ਹਾਂ ਕਿ ਮਹਾਰਾਣੀ ਦੀ ਰਾਖੀ ਦਾ ਭਾਰ ਹੁਣ ਮੈਨੂੰ ਸੌਂਪਿਆ ਗਿਆ ਹੈ। ਉਨਾਂਨੂੰ ਕੋਈ ਵਿਪਦਾ ਨਹੀਂ ਪਵੇਗੀ ਤੇ ਨਾ ਉਨਾਂ ਦੀ ਕੋਈ ਨਿਰਾਦਰੀ ਕੀਤੀ ਜਾਵੇਗੀ।" ਇਸਦੇ ਜਵਾਬ ਵਿਚ ਮਹਾਰਾਣੀ ਨੇ ਕਿਹਾ:—

"ਮੈਂ ਹੋਰ ਕੁਝ ਨਹੀਂ ਜਾਣਨਾ ਚਾਹੁੰਦੀ। ਮੈਂ ਇਹ ਜਾਣਨ ਲਈ ਬਹੁਤ ਉਤਾਵਲੀ ਹਾਂ ਕਿ ਮੈਨੂੰ ਲੈ ਕਿਥੇ ਜਾਓਗੇ?"

ਕਹਿਣ ਦੀ ਲੋੜ ਨਹੀਂ! ਲੈਂਸਡੌਨ ਨੇ ਮਹਾਰਾਣੀ ਦੀ ਇਹ ਇਛਾ ਪੂਰੀ ਨਾ ਕੀਤੀ। ਵਾਰੰਵਾਰ ਪੁਛਣ ਪਰ ਵੀ ਉਸਨੇ ਨਾ ਦਸਿਆ ਕਿ ਉਹ ਮਹਾਰਾਣੀ ਨੂੰ ਕਿਥੇ ਲੈ ਜਾਣਗੇ। ਨਾਲੇ ਇਸਦੀ ਬਾਬਤ ਰਾਣੀ ਦੇ ਨੌਕਰਾਂ ਚਾਕਰਾਂ ਨੂੰ ਵੀ ਕੁਝ ਪਤਾ ਨਹੀਂ ਸੀ। ਪਰ ਉਸ ਵੇਲੇ ਦੀਆਂ ਅਖ-ਬਾਰਾਂ ਤੋਂ ਪਤਾ ਲਗਦਾ ਹੈ ਕਿ ਮਹਾਰਾਣੀ ਨੂੰ ਲਾਹੌਰ ਲੈ ਜਾਣ ਲਈ ਕਿਹਾ ਗਿਆ ਸੀ ਤੇ ਇਹੋ ਗੱਲ ਸੀ ਕਿ ਓਹ ਸ਼ੇਖੂਪੁਰੇ ਤੋਂ ਚਲ ਪਈ ਸੀ। ਪਰ ਰੈਜੀਡੈਂਟ ਨੇ ਪਿਛੋਂ ਇਸ ਗਲ ਦਾ ਖੰਡਨ ਕਰਦੇ ਹੋਏ ਇਹ ਕਿਹਾ ਕਿ ਮੈਂ ਤਾਂ ਸਰ-ਦਾਰਾਂ ਨੂੰ ਸਾਫ ਆਖ ਦਿਤਾ ਸੀ ਕਿ ਮਹਾਰਾਣੀ ਨੂੰ ਕਿਸੇਤਰਾਂ ਦਾ ਧੋਖਾ ਨਾ ਦਿਤਾ ਜਾਵੇ। ਖੈਰ! ਮਹਾਰਾਣੀ ਨੂੰ ਛੇਕੜ ਰਾਹ ਵਿਚ ਇਹ ਮਲੂਮ ਹੋਗਿਆ ਕਿ ਮੈਨੂੰ ਲਾਹੌਰ ਨਲਿਜਾ ਕੇ ਹੋਰ ਕਿਧਰੇ ਲਈ ਜਾਂਦੇ ਹਨ। ਉਸਨੇ ਫੇਰ ਲੈਂਸਡੌਨ ਨੂੰ ਸਦਿਆ ਤੇ ਪੁਛਿਆ—"ਮੈਂ ਤੁਹਾਥੋਂ ਹੁਣ ਵੀ ਪੁਛਦੀ ਹਾਂ ਕਿ ਤੁਸੀ ਮੈਨੂੰ ਪੰਜਾਬੋਂ ਕਢਕੇ ਅੰਗ੍ਰੇਜ਼ੀ ਰਾਜ ਵਿਚ ਤਾਂ ਨਹੀਂ ਲਈ ਜਾਂਦੇ? ਕਿਉਂਕਿ ਮੈਂ ਫੀਰੋਜ਼ਪੁਰ ਦੀ ਸੜਕ

ਵੇਖ ਰਹੀ ਹਾਂ। ਸਗੋਂ ਮੈਂ ਤਾਂ ਇਹ ਆਖਦੀ ਹਾਂ ਕਿ ਤੁਸੀ ਮੇਰੀ ਵੱਲੋਂ ਰੈਜੀਡੰਟ ਨੂੰ ਧੰਨਵਾਦ ਦਿਓ ਕਿ ਓਸਨੇ ਮੈਨੂੰ ਅੰਗ੍ਰੇਜ਼ੀ ਰਾਜ ਵਿਚ ਦੇਸ ਨਿਕਾਲਾ ਦੇਕੇ ਚੰਗਾ ਕੀਤਾ ਹੈ। ਅੰਗ੍ਰੇਜ਼ੀ ਰਾਜ ਵਿਚ ਮੈਨੂੰ ਸੁਖ ਮਿਲੇਗਾ ।"

ਇਸਤਰਾਂ ਮਹਾਰਾਣੀ ਜਿੰਦਾਂ ਨੇ ਅਡੋਲ ਦਿਲ ਨਾਲ ਅਪਣੇ ਪ੍ਰਾਣ ਪਿਆਰੇ ਪੁਤ੍ਰ ਦੇ ਨਾਮ ਦੀ ਮੋਹਰ ਵਾਲੇ ਦੇਸ ਨਿਕਾਲੇ ਦੇ ਹੁਕਮਨਾਮੇ ਅਗੇ ਸਿਰ ਨਿਵਾਯਾ ਤੇ ਧੀਰਜ ਨਾਲ ਅਪਣੀ ਬਦਕਿਸਮਤੀ ਨੂੰ ਛਾਤੀ ਨਾਲ ਲਾਕੇ ਹਮੇਸ਼ਾਂ ਲਈ ਪੰਜਾਬ ਛੱਡਣ ਨੂੰ ਤਿਆਰ ਹੋ ਗਈ। ਜਿਸ ਪੰਜਾਬ ਨੇ ਉਸਨੂੰ ਅਪਣੀ ਅਧਿਸਟਾਤ੍ਰੀ ਦੇਵੀ ਵਾਂਗ ਅਪਣੀ ਛਾਤੀ ਉਤੇ ਰਖਿਆ ਹੋਯਾ ਸੀ ਓਹ ਪੰਜਾਬ ਹੁਣ ਮਹਾਰਾਣੀ ਜਿੰਦਾਂ ਦੀਆਂ ਅਖਾਂ ਦੇ ਓਹਲੇ ਹੋ ਗਿਆ। ਪਹਿਲੇ ਉਸਨੂੰ ਫੀਰੋਜ਼ ਪੁਰ ਰਖਿਆ ਗਿਆ ਪਰ ਪਿਛੋਂ ਓਹ ਹਿੰਦੂ ਤੀਰਥ ਕਾਂਸ਼ੀ ਵਿਚ ਭੇਜੀ ਗਈ।

ਇਸ ਪਰ ਰੈਜੀਡੰਟ ਕੇਰੀ ਨੇ ਲਿਖਿਆ ਹੈ—

"ਚੰਗਿਆਂ ਭਾਗਾਂ ਨੂੰ ਇਸ ਵੇਲੇ ਕਿਸੇਤਰਾਂ ਦਾ ਰੌਲਾ ਗੌਲਾ ਨਾ ਪਿਆ। ਮਹਾਰਾਣੀ ਦੇ ਸਾਰੇ ਨੌਕਰਾਂ ਨੇ ਉਸ ਵੇਲੇ ਭਲੇ ਮਾਨਸੀ ਤੇ ਸਜਨਤਾਈ ਵਿਖਾਈ। ਕਿਸੇ ਨੇ ਵੀ ਮੇਰੇ ਕੀਤੇ ਦੇ ਵਿਰੁਧ ਕੁਝ ਨਾ ਕਿਹਾ। ਇਸਦਾ ਕਾਰਣ ਇਹ ਮਲੂਮ ਹੁੰਦਾ ਹੈਕਿ ਕੁਛ ਦਿਨਪੈਹਲੇ ਕਈਆਂ ਅਪਰਾਧੀਆਂਨੂੰ ਫਾਸੀ ਦਿਤੀ ਗਈ ਸੀ। ਇ ਤੋਂ ਓਹ ਲੋਕ ਡਰ ਗਏ ਹੋਣਗੇ ਕਿ ਕਿਧਰੇ ਸਾਡੇ ਨਾਲ ਵੀ ਓਹੀ ਸਲੂਕ ਨਾ ਹੋਵੇ। ਅਗੇ ਜਾਕੇ ਓਸਨੇ ਇਹ ਵੀ ਲਿਖਿਆ ਹੈ ਕਿ—"ਮਹਾਰਾਣੀ ਨੂੰ ਵੀ

ਇਹ ਡਰ ਪੈ ਗਿਆ ਸੀ ਕਿ ਕਿਧਰੇ ਉਸਦੇ ਨਾਲ ਵੀ ਇਹੋ ਸਲੂਕ ਨਾ ਹੋਵੇ।"

ਬਨਾਰਸ ਜਾਣ ਪਰ ਮਿਸਟਰ ਮੈਕਗ੍ਰੇਗਰ ਨਾਮੇ ਇਕ ਅੰਗ੍ਰੇਜ਼ ਮਹਾਰਾਣੀ ਦਾ ਰਖਜਕ ਬਣਿਆ। ਅਤੇ ਮਹਾਰਾਣੀ ਦੇ ਸਾਲਾਨਾ ਖਰਚ ਉਤੇਵੀ ਕੁਹਾੜਾ ਪਿਆ। ਬਹਰਵਾਲ ਦੀਆਂ ਸ਼ਰਤਾਂ ਅਨੁਸਾਰ ਮਹਾਰਾਣੀ ਨੂੰ ਡੇਢ ਲੱਖ ਰੁਪਯਾ ਸਾਲਾਨਾਂ ਦੇਣ ਦਾ ਸਥਿਰ ਹੋਯਾ ਸੀ। ਪਰ ਸ਼ੇਖੂਪੁਰੇ ਵਿਚ ਨਜ਼ਰਬੰਦ ਕਰਨ ਵੇਲੇ ਓਹ ਖਰਚ ਚਾਰ ਹਜਾਰ ਮਹੀਨਾ ਯਾ ੪੮ ਹਜਾਰ ਸਾਲਾਨਾ ਕੀਤਾ ਗਿਆ। ਬਨਾਰਸ ਭੇਜਣ ਵੇਲੇ ਉਸਤੋਂ ਵੀ ਘਟਾਕੇ ਸਿਰਫ ਇਕ ਹਜਾਰ ਮਹੀਨਾ ਯਾਂ ਬਾਰਾ ਹਜਾਰ ਰੁਪਯਾ ਸਾਲਾਨਾ ਖਰਚ ਦੇਣਾ ਨਿਯਤ ਹੋਯਾ। ਦੂਜੀਵਾਰੀ ਉਸਦਾ ਗੁਜਾਰਾ ਘਟਾਣ ਬਾਬਤ ਕਿਹਾ ਗਿਆ ਸੀ ਕਿ ਓਹ ਅਪਣੇ ਨਾਲ ਗੈਹਣੇ ਤੇ ਜਵਾਹਰਾਤ ਲੈ ਗਈ ਸੀ। ਪਰ ਸਵਾਲ ਇਹ ਹੁੰਦਾ ਹੈ ਕਿ ਡੇਢ ਲੱਖ ਰੁਪਯਾ ਸਾਲਾਨਾ ਦੇਣ ਵੇਲੇ ਤੇ ਫੇਰ ਸ਼ੇਖੂ ਪੁਰੇ ਵਿਚ ੪੮ ਹਜਾਰ ਦੇਣ ਵੇਲੇ ਵੀ ਤਾਂ ਓਹ ਚੀਜਾਂ ਉਸਦੇ ਪਾਸ ਸਨ। ਪਰ ਓਹ ਗੈਹਣੇ ਵਗੈਰਾ ਬਹੁਤ ਦਿਨ ਤਕ ਉਸਦੇ ਪਾਸ ਨਾ ਰਹੇ। ਬਨਾਰਸ ਪਹੁੰਚਣ ਤੋਂ ਪਹਿਲਾਂ ਰੈਜੀਡੰਟ ਨੇ ਲਾਟ ਡਲਹੌਜ਼ੀ ਨੂੰ ਇਸਤਰਾਂ ਦੀ ਚਿਠੀ ਲਿਖੀ—"ਸਾਜਸ਼ ਸੰਬੰਧੀ ਕੁਝ ਚਿਠੀਆਂ ਮਿਲੀਆਂ ਹਨ, ਕਹ ਨਹੀਂ ਸਕਦਾ ਕਿ ਇਹ ਸਚੀਆਂ ਹਨ ਕਿ ਝੂਠੀਆਂ। ਜੇਕਰ ਸਚੀਆਂ ਹਨ ਤਾਂ ਕੈਹਣਾ ਪਵੇਗਾ ਮਹਾਰਾਣੀ ਇਕ ਗੰਦੀ ਸਾਜਸ਼ ਵਿਚ ਫਸੀ ਹੋਈ ਹੈ। ਲਾਹੌਰ ਵਿਚੋਂ ਜੇਹੜੇ ਜਰੂਰੀ ਕਾਗਜਾਤ ਮਿਲੇ ਹਨ ਓਨਾਂ ਵਿਚ ਮਹਾਰਾਣੀ ਦੀਆਂ ਕੁਝ ਅਸਲੀ ਚਿਠੀਆਂ

ਵੀ ਹਨ। ਪੰਜਾਬ ਵਿਚੋਂ ਅਚਾਨਕ ਦੇਸ ਨਿਕਾਲਾ ਦੇਣ ਕਰਕੇ ਇਹ ਚਿਠੀਆਂ ਅਸੀ ਉਸਨੂੰ ਦੇ ਨਹੀਂ ਸਕੇ।"

ਬਸ ਇਸਤਰਾਂ ਮਹਾਰਾਣੀ ਜਿੰਦਾਂ ਨੂੰ ਸਾਜਸ਼ ਵਿਚ ਸ਼ਾਮਿਲ ਹੋਣਾ ਸਮਝਿਆ ਗਿਆ। ਕਾਸ਼ੀ ਜਾਣ ਪਰ ਓਸਦੀ ਕੈਦ ਹੋਰ ਵੀ ਕਰੜੀ ਕੀਤੀ ਗਈ। ਸਨ ੧੮੪੮ਦੇ ਜੁਲਾਈ ਮਹੀਨੇ ਦੀ ੧੪ ਤਾਰੀਖਨੂੰ ਉਸ ਵਿਚਾਰੀ ਦੇ ਗੇਹਣੇ ਵੀ ਵੱਡੇ ਲਾਟਦੇ ਹੁਕਮ ਨਾਲ ਖੋਹ ਲੀਤੇ ਗਏ। ਉਸਦੇ ਸਾਰੇ ਗੈਹਣੇ ਕਰੀਬ ੫੦ ਲੱਖ ਰੁਪਏਦੇ ਸਨ ਅਤੇ ਦੋ ਲੱਖ ਰੁਪਯਾ ਨਕਦ ਸੀ ਓਹ ਵੀ ਖੋਹਿਆ ਗਿਆ। ਸਿਰਫ ਇਥੇਹੀ ਬਸ ਨਹੀਂ। ਸਾਨੂੰ ਕੈਂਹਦਿਆਂ ਸ਼ਰਮ ਆਂਉਂਦੀ ਹੈ ਕਿ ਜੋ ਅੰਗ੍ਰੇਜ ਕੌਮ ਇਸ-ਤ੍ਰੀਆਂ ਦਾ ਆਦਰ ਕਰਨ ਵਿਚ ਅਪਣੇ ਆਪਨੂੰ ਸੰਸਾਰਵਿਚ ਸਭ ਤੋਂ ਚੰਗਾ ਸਮਝਦੀ ਹੈ, ਜੋ ਕੌਮ ਅਪਣੀ ਸਭਤਾ ਦੇ ਅਭਿਮਾਨ ਵਿਚ ਫੁਲੀ ਨਹੀਂ ਸਮਉਂਦੀ, ਓਹ ਕੌਮ ਅਪਣੇ ਮਿਤ੍ਰ ਮਹਾਰਾਜਾ ਰਣਜੀਤ ਸਿੰਘ ਦੀ ਵਿਧਵਾ ਦੇ ਨਾਲ ਗੰਦੇ ਤੋਂ ਗੰਦਾ ਸ਼ਰਮ ਭਰਿਆ ਵਰਤਾਉ ਕਰਨੋਂ ਨਾ ਸੰਗੀ! ਉਸ ਵਿਚਾਰੀ ਨੂੰ ਉਸਦੇ ਦੇਸੋਂ ਕਢ ਦਿਤਾ ਗਿਆ ਤੇ ਓਸਦੀ ਸਾਰੀ ਸੰਪਦਾ ਰਾਜਨੀਤਿਕ (ਪੋਲੀਟੀਕਲ) ਕੈਦੀ ਆਖਕੇ ਹੜਪ ਜਾਣ ਪਰ ਭੀ ਉਸਨੂੰ ਨੰਗਿਆਂ ਕਰਕੇ ਉਸਦੀ (ਜਾਮਾ ਤਲਾਸ਼ੀ) ਲੀਤੀ ਗਈ। ਸ਼ੋਕ!! ਮੇਜਰ ਮੇਕ ਗ੍ਰੇਗਰ ਨੇ ਮਹਾਰਾਣੀ ਤੇ ਉਸਦੀਆਂ ਦਾਸੀਆਂ ਦੀ ਜਾਮਾ ਤਲਾਸ਼ੀ ਲੈਣ ਵਾਸਤੇ ਏਲਿਨ ਤੇ ਸਟੇਨਲੀ ਨਾਮੇਂ ਦੋ ਮੇਮਾਂ ਨੂੰ ਨਿਯਤ ਕੀਤਾ ਤੇ ਉਨਾਂਨੂੰ ਕਿਹਾ—ਜੇ ਕਰ ਤੁਸੀਂ ਚੰਗੀਤਰਾਂ ਤਲਾਸ਼ੀ ਲਓਗੀਆਂ ਤਾਂ ਤੁਹਨੂੰ ਭਾਰੀ ਇਨਾਮ ਦਿਤਾ ਜਾਵੇਗਾ। ਸੋ ਉਨਾਂ ਦੋਹਾਂ ਮੇਮਣਿਆਂ ਨੇ ਮਹਾਰਾਣੀਤੇਉਸਦੀਆਂਦਾਸੀਆਂ

ਕੇਸਰੀ ਦੇ ਸਮੇਂ ਪੰਜਾਬ ਵਿਚ ਵੜ ਨਹੀਂ ਸਕਦੇ ਸਨ, ਉਨ
ਲੋਕਾਂ ਦੇ ਅਗੇ ਉਸਦੀ ਪ੍ਰਾਨ ਪਜਾਰੀ 'ਮਹਬੂਬਾ' ਨੂੰ ਹਥ
ਅਡਣੇ ਪਏ।

੧੮ ਨਵੰਬਰ ਸਨ ੧੮੪੯ ਨੂੰ ਮੇਜਰ ਮੇਕਗ੍ਰੇਗਰ
ਨੇ ਮਹਾਰਾਣੀ ਨੂੰ ਦਸਿਆ ਕਿ ਲਾਟ ਸਾਹਿਬ ਮਹਾਰਾਣੀ
ਦੀ ਬਾਬਤ ਮੁੜਕੇ ਪੜਤਾਲ ਕਰਨ ਦੀ ਕੋਈ ਲੋੜ ਨਹੀਂ
ਸਮਝਦੇ, ਇਸ ਲਈ ਉਨਾਂ ਨੇ ਤੁਹਾਡੀ ਬੇਨਤੀ ਨੂੰ ਮਨਜੂਰ
ਨਹੀਂ ਕੀਤਾ। ਇਸਤਰਾਂ ਨਿਰਾਸ ਹੋਣ ਪਰ ਮਹਾਰਾਣੀ ਨੇ
ਅਪਣੇ ਵਕੀਲ ਨਊਮਾਰਚ ਦੀ ਸਲਾਹ ਨਾਲ ਕਲਕਤੇ
ਦੀ ਸੁਪ੍ਰਿਮਕੋਰਟ ਅਗੇ ਅਪਣਾ ਵਿਚਾਰ ਕਰਨ ਦੀ ਬੇਨਤੀ
ਕੀਤੀ। ਪਰ ਮਹਾਰਾਣੀ ਦੀ ਖੋਟੀ ਕਿਸਮਤ ਉਥੇ ਵੀ ਅਗੇ
ਆਈ। ਸੁਪ੍ਰਿਮਕੋਰਟ ਨੇ ਵੀ ਮਹਾਰਾਣੀ ਦੀ ਇਕ ਨਾ
ਸੁਣੀ। ਇਸਤਰਾਂ ਨਾਲ ਮਹਾਰਾਣੀ ਦੀ ਹਰੇਕ ਬੇਨਤੀ ਦੀ
ਇਹੋ ਦਸ਼ਾ ਹੋਈ।

"ਦਹਨੇ ਜ਼ਖ਼ਮ ਪੁਕਾਰਾ ਕਿ ਐ ਕਾਤਿਲ,
ਕਿਸਕੋ ਦਰਦੇ ਜਿਗਰਕੇ ਯੇ ਚਾਕ ਦਿਖਾਏ ਜਾਏਂਗੇ"

ਹਿੰਦਸਤਾਨ ਦੀਆਂ ਅੰਗ੍ਰੇਜ਼ੀ ਅਦਾਲਤਾਂ ਵਿਚ ਨਿਆਂ
ਨਾ ਹੁੰਦਾ ਵੇਖਕੇ ਮਹਾਰਾਣੀ ਦੇ ਵਕੀਲ ਨਊਮਾਰਚ ਨੇ
ਵਿਲੈਤ ਦੀ ਕੋਰਟ ਆਫ ਡਾਇਰੈਕਟਰਸ ਅਗੇ ਮਹਾਰਾਣੀ
ਦਾ ਮੁਕਦਮਾ ਭੇਜਣ ਦਾ ਇਰਾਦਾ ਕੀਤਾ ਤੇ ਇਸਦੇ ਲਈ
੫੦ ਹਜ਼ਾਰ ਰੁਪਯੇ ਮੰਗੇ।

ਪਰ ਸ਼ੋਕ! ਮਹਾਰਾਣੀ ੫੦ ਹਜ਼ਾਰ ਰੁਪਯਾ ਹੁਣ
ਕਿਥੋਂ ਲਿਆਵੇ? ਜੇਕਰ ਕੋਈ ਸ਼ੇਖੂਪੁਰੇ ਵਿਚ ਮਹਾਰਾਣੀ
ਪਾਸੋਂ ੫੦ ਹਜ਼ਾਰ ਦੀ ਥਾਂ ਇਕ ਲਖ ਰੁਪਯਾ ਮੰਗਦਾ ਤਾਂ

ਓਹ ਵੀ ਮਹਾਰਾਣੀ ਦੇ ਸਕਦੀ ਸੀ। ਕਿਉਂਕਿ ਉਸ ਵੇਲੇ ਉਸਦੇ ਪਾਸ ੫੦ ਲੱਖਦੇ ਤਾਂ ਸਿਰਫ ਗਹਣੇ ਤੇ ਜਵਾਹਰਾਤ ਹੀ ਸਨ। ਫੇਰ ਦੋ ਲੱਖ ਰੁਪਯੇ ਨਕਦ ਸਨ। ਪਰ ਬਨਾਰਸ ਵਿਚ ਕੈਦ ਕਰਕੇ ਅੰਗ੍ਰੇਜ਼ਾਂ ਨੇ ਉਸ ਪਾਸੋਂ ਸਭ ਕੁਝ ਖੋਹ ਲਿਆ। ਸੋ ਨ ਮਹਾਰਾਣੀ ਜਿੰਦਾਂ ੫੦ ਹਜ਼ਾਰ ਰੁਪਯਾ ਦੇ ਸਕੀ ਤੇ ਨਾ ਉਸਦਾ ਵਿਚਾਰ ਹੋਯਾ। ਕਿਸੇ ਉਰਦੂ ਕਵੀ ਨੇ ਠੀਕ ਕਿਹਾ ਹੈ:—

ਦੇਖ ਮੁਝਕੋ ਉਤੇ ਬੇਪੀਰ ਨੇ ਮੂੰਹ ਫੇਰ ਲੀਆ।
ਆਜ ਮੁਝਸੇ ਮੇਰੀ ਤਕਦੀਰ ਨੇ ਮੂੰਹ ਫੇਰ ਲੀਆ।
ਅਕਲ ਨੇ,ਹੋਸ਼ ਨੇ,ਤਦਬੀਰ ਨੇ, ਮੂੰਹ ਫੇਰ ਲੀਆ।
ਬਸ ਮੇਰੀ ਆਹ ਸੇ ਤਾਸੀਰ ਨੇ ਮੂਹ ਫੇਰ ਲੀਆ।

ਹਾਇ ਅਭਾਗੀ ਜਿੰਦਾਂ ! ਤੇਰੇ ਵਰਗਾ ਸੰਸਾਰ ਵਿਚ ਇਸ ਵੇਲੇ ਹੋਰ ਵੀ ਕੋਈ ਦੁਖੀ ਹੈ ? ਤੈਂ ਆਪ ਹੀ ਅਪਨੇ ਰਾਜ ਵਿਚ ਸ਼ਾਂਤੀ ਕਾਇਮ ਰਖਣ ਵਾਸਤੇ ਵਡੇ ਲਾਟ ਦੇ ਪਾਸ ਅੰਗ੍ਰੇਜ਼ੀ ਫੌਜ ਰਖੇ ਜਾਣ ਦੀ ਬੇਨਤੀ ਕੀਤੀ ਸੀ। ਛੇਕੜ ਉਸਦਾ ਸ਼ਿਕਾਰ ਤੈਨੂੰ ਆਪ ਹੀ ਹੋਣਾ ਪਿਆ। ਸ਼ਾਇਦ ਤੂੰ ਉਸ ਵੇਲੇ ਇਹ ਨਹੀਂ ਜਾਣਦੀ ਸੈਂ—

'ਕੌਲ ਸੇ ਫਿਰ ਜਾਯਗਾ,
ਯਹ ਯਾਰ ਕਜ਼ਾ ਮਾਲੂਮ ਥਾ।"

ਓ ਜਿੰਦਾਂ, ਤੂੰ ਹੀ ਅਕਲੀ ਨਹੀਂ ਪਛਤਾਈ। ਓਹ ਨੀਚ ਕੁਲਕਲੰਕ ਦੇਸ਼ਦ੍ਰੋਹੀ ਸਰਦਾਰ ਵੀ ਪਿਛੋਂ ਪਛਤਾਏ ਜਿਨ੍ਹਾਂ ਨੇ ਸੋਨੇ ਚਾਂਦੀ ਦੇ ਲੋਭ ਵਿਚ ਪੈਕੇ ਆਪਣੇ ਦੇਸ਼ ਦੀ ਸ੍ਵਾਧੀਨਤਾ ਦਾ ਮਲੀਆਮੇਟ ਕੀਤਾ ਸੀ। ਉਸ ਵਿਸ਼ਵਾਸ਼

ਘਾਤ ਦਾ ਬੁਰਾ ਫਲ ਹੀ ਸਾਰੇ ਪੰਜਾਬ ਨੂੰ ਭੋਗਣਾ ਪਿਆ। ਸ਼ੋਕ ! ਸ਼ੋਕ !! ਸ਼ੋਕ !!!

## ਅਸ਼ਾਂਤੀ ਦੀ ਭਾਰੀ ਅਗ

"ਸ਼ੋਲਾ ਹਮਾਰੀ ਆਹ ਕਾ ਐਸਾ ਹੂਆ ਬੁਲੰਦ।
ਬਿਜਲੀ ਤੜਪਕੇ ਚਰਖ਼ੇ ਕੁਹਨਸੇ ਨਿਕਲ ਗਈ।"

ਬਹੁਤ ਘਸਾਣ ਪਰ ਚੰਦਨ ਵਿਚੋਂ ਵੀ ਅੱਗ ਨਿਕਲ ਪੈਂਦੀ ਹੈ ਤੇ ਤੂੰ ਦੇ ਢੇਰ ਵਿਚ ਅਗ ਲੁਕਾਈ ਹੋਈ ਨਹੀਂ ਲੁਕਦੀ। ਮਹਾਰਾਜਾ ਰਣਜੀਤ ਸਿੰਘ ਦੀ ਪਜਾਰੀ ਰਾਣੀ ਜਿੰਦਾਂ ਨੂੰ ਪੰਜਾਬ ਤੋਂ ਦੇਸ ਨਿਕਾਲਾ ਦਿਤਾ ਗਿਆ। ਪੰਜਾਬ ਨੇ ਸ਼ਾਂਤ ਸਮੁੰਦਰ ਵਾਂਗ ਅਪਣੀ ਅਧਿਸ਼ਟਾਤ੍ਰੀ ਦੇਵੀ ਦਾ ਇਹ ਹਾਲ ਅਪਣੀਆਂ ਅਖਾਂ ਨਾਲ ਵੇਖ ਲਿਆ। ਉਸਦੀਆਂ ਅਖਾਂ ਵਿਚੋਂ ਇਕ ਵੀ ਬੂੰਦ ਨਾ ਡਿਗੀ। ਜੋ ਅੱਗ ਉਸਦੇ ਦਿਲ ਨੂੰ ਸਾੜ ਰਹੀ ਸੀ ਉਸਦੀ ਇਕ ਚਿਨਗਾਰੀ ਵੀ ਬਾਹਰ ਨਾ ਨਿਕਲੀ। ਪੰਜਾਬ ਯੋਗਨਿੰਦ੍ਰਾ ਵਿਚ ਪਏ ਹੋਏ ਯੋਗੀ ਵਾਂਗ ਜੜ੍ਹ ਹੋਕੇ ਪਿਆ ਰਿਹਾ। ਉਸ ਵੇਲੇ ਉਸਨੇ ਚੁਪ ਚਾਪ ਜੜ ਭਰਤ ਵਾਂਗ ਅਪਣੀ ਅਧਿਸ਼ਟਾਤ੍ਰੀ ਦੇਵੀ ਦਾ ਦੇਸ ਨਿਕਾਲਾ ਹੁੰਦੇ ਵੇਖਿਆ। ਪਰ ਬੀਰਭੂਮੀ ਪੰਜਾਬ ਬਹੁਤ ਦਿਨ ਤਕ ਨਿਸਤੇਜ ਤੇ ਬਲਹੀਨ ਨਾ ਰਿਹਾ। ਜੇਹੜੀ ਅਗ ਇਤਨੇ ਦਿਨ ਤਕ ਉਸਦੇ ਅੰਦਰ ਧੁਖ ਰਹੀ ਸੀ ਓਹ ਇਕ ਵਾਰ ਹੀ ਭੜਕ ਪਈ। ਗੁਰੂ ਗੋਬਿੰਦ ਸਿੰਘ ਜੀ ਨੇ ਪੰਜਾਬ ਵਿਚ ਜਿਸ ਤੇਜ ਨੂੰ ਫੈਲਾਯਾ ਸੀ ਉਸਦੀ ਅਲੌਕਿਕ ਸ਼ਕਤੀ ਨਾਲ ਛੇਤੀ ਹੀ ਓਹ ਬਰਫ਼ ਭਾਰੀ ਅੱਗ ਬਣ ਗਈ।

ਮਹਾਰਾਣੀ ਜਿੰਦਾਂ ਦੇ ਦੇਸ ਨਿਕਾਲੇ ਪਿਛੋਂ ਸਿਖ ਵਡੇ

ਦੁਖੀ ਹੋਏ। ਓਨਾਂ ਨੂੰ ਇਹ ਗਲ ਬਹੁਤ ਬੁਰੀ ਲਗੀ ਕਿ ਮਹਾਰਾਣੀ ਅਪਣੀ ਸੰਤਾਨ ਤੇ ਪ੍ਰਜਾ ਪਾਸੋਂ ਇਕ ਦਮ ਅਡ ਕਰ ਦਿਤੀ ਗਏ।* ਰੈਜੀਡੰਟ ਸਰ ਫ੍ਰੈਡਰਿਕ ਕੇਰੀ ਨੇ ਵਡੇ ਲਾਟ ਨੂੰ ਲਿਖਿਆ—ਰਾਜਾ ਸ਼ੇਰ ਸਿੰਘ ਦੇ ਡੇਰੇ ਤੋਂ ਇਹ ਖਬਰ ਆਈ ਹੈ ਕਿ ਸਿਖ ਫੌਜ ਮਹਾਰਾਣੀਦੇ ਦੇਸ ਨਿਕਾਲੇ ਦੀ ਸਜ਼ਾ ਸੁਣਕੇ ਬਹੁਤ ਅਧੀਰ ਹੋ ਗਈ ਹੈ। ਉਸਨੇ ਕਿਹਾ ਹੈ ਕਿ ਮਹਾਰਾਣੀ ਖਾਲਸੇ ਦੀ ਮਾਤਾ ਹੈ ਇਸ ਲਈ ਜਦ ਓਹ ਹੀ ਇਥੇ ਨਹੀਂ ਰਹੀ ਤਾਂ ਅਸੀ ਹੋਰ ਕਿਸੇ ਦੇ ਲਈ ਲੜਨ ਵਾਸਤੇ ਤਿਆਰ ਨਹੀਂ। ਅਸੀ ਹੁਣ ਮੂਲਰਾਜ ਦੇ ਵਿਰੋਧੀ ਨਾ ਹੋਕੇ ਸਗੋਂ ਉਸਦੇ ਪਖ ਵਿਚ ਹੋ ਜਾਵਾਂਗੇ।

---

*ਏਡਵਿਨ ਅਰਨੋਲਡਨੇ ਅਪਣੀ ਕਿਤਾਬ—"ਦੀ ਮਾਰਕਿਸ ਆਵ ਡਲਹੌਜ਼ੀਜ਼ ਐਡਮਿਨਿਸਟ੍ਰੇਸ਼ਨ ਆਵ ਬ੍ਰਿਟਿਸ਼ ਇੰਡੀਆ" ਦੇ ਦੂਜੇ ਭਾਗ ਦੇ ਸਫੇ ੧੧੫ ਉਤੇ ਲਿਖਿਆ ਹੈ ਕਿ ਮਹਾਰਾਣੀ ਜਿੰਦਾਂ ਨੂੰ ਜੋ ਦੇਸ ਨਿਕਾਲਾ ਮਿਲਿਆ ਹੈ ਇਸ ਨੇ ਸਿਖਾਂ ਨੂੰ ਬਹੁਤ ਦੁਖੀ ਕੀਤਾ ਹੈ। ਮਹਾਰਾਣੀ ਨੂੰ ਆਪਣੇ ਬਾਲਕ ਪੁਤ੍ਰ ਤੇ ਪ੍ਰਜਾ ਪਾਸੋਂ ਦੂਰ ਕਰਨ ਪਰ ਸਿਖਾਂ ਨੇ ਜੋ ਦੁਖ ਪ੍ਰਗਟ ਕੀਤਾ ਹੈ ਓਸ ਨਾਲੋਂ ਵਧ ਉਨਾਂ ਦੇ ਦਿਲ ਵਿਚ ਹੈ। ਇਸੇਤਰਾਂ ਐਡਵਾਰਡਿਸ ਨੇ ਅਪਣੀ ਕਿਤਾਬ "ਏ ਯੀਅਰ ਆਨ ਦੀ ਪੰਜਾਬ ਫ੍ਰੰਟੀਅਰ" ਵਿਚ ਲਿਖਿਆ ਹੈ ਕਿ ਸਿਖ ਰਾਜ ਵਿਚ ਓਹ (ਰਾਣੀ) ਮਹਾਮਾਨਤ ਸੀ। ਆਮ ਪ੍ਰਜਾ ਦੇ ਦਿਲ ਵਿਚ ਓਸਦੀ ਯਾਦ ਮੌਜੂਦ ਸੀ। ਓਸਦੇ ਦੇਸ ਨਿਕਾਲੇ ਤੋਂ ਸਿਖ ਫੌਜ ਵਡੀ ਅਧੀਰ ਹੋਈ ਹੈ।

ਸੰਨ ੧੮੪੮ ਦੀ ੨੪ ਨਵੰਬਰ ਨੂੰ ਸ਼ੇਰ ਸਿੰਘ ਤੇ ਹੋਰਨਾਂ ਸਰਦਾਰਾਂ ਨੇ ਇਹ ਸਾਫ ੨ ਕਿਹ ਕਿ ਮਹਾਰਾਣੀ ਦੇ ਦੇਸ ਨਿਕਾਲੇ ਦੇ ਪਿਛੋਂ ਰਾਜਸੀ ਕੰਮਾਂ ਵਿਚ ਕੋਈ ਸੁਖਾਲ ਨਹੀ ਹੋਯਾ। ਮਹਾਰਾਣੀ ਨਾਲ ਜੋ ਸਲੂਕ ਕੀਤਾ ਗਿਆ ਹੈ ਉਸਤੋਂ ਅੰਗ੍ਰੇਜਾਂ ਦੀ ਅਨੋਖੀ ਦੋਸਤੀ ਦਾ ਅਨੋਖਾ ਸਬੂਤ ਮਿਲਦਾ ਹੈ। ਸਾਰ ਪੰਜਾਬੀ ਭਾਵੇਂ ਓਹ ਉਚੀ ਜਾਤ ਦੇ ਹੋਣ ਤੇ ਭਾਵੇਂ ਨੀਵੀ ਜਾਤ ਦੇ ਮਹਾਰਾਣੀ ਦੇ ਦੇਸ ਨਿਕਾਲੇ ਤੋਂ ਬਹੁਤ ਨਰਾਜ਼ ਹਨ ਤੇ ਓਹ ਡਰ ਗਏ ਹਨ।

ਕਾਬੁਲ ਦੇ ਅਮੀਰ ਦੋਸਤ ਮੁਹੰਮਦ ਖਾਂ ਨੇ ਕਪਤਾਨ ਐਬਟ ਨੂੰ ਲਿਖਿਆ ਸੀ ਕਿ ਪੰਜਾਬ ਦੇ ਬਲਵੇ ਦਾ ਅਸਲੀ ਕਾਰਣ ਮਹਾਰਾਣੀ ਦਾ ਦੇਸ ਨਿਕਾਲਾ ਹੈ। ਸਿਖਾਂ ਦਾ ਨਰਾਜ ਹੋਣਾ ਸੁਭਾਵਿਕ ਹੀ ਹੈ। ਇਸ ਦੇ ਸਿਵਾ ਕਈਆ ਨੂੰ ਜਬਰਨ ਨੌਕਰੀ ਤੋਂ ਹਟਾਯਾ ਜਾਣਾ ਤੇ ਦੇਸ ਨਿਕਾਲਾ ਦੇਣਾ ਵੀ ਹੈ। ਖਾਸ ਕਰ ਮਹਾਰਾਜਾ ਦਲੀਪ ਸਿੰਘ ਦੀ ਮਾਤਾਨੂੰ ਕੈਦਕਰਕੇ ਸਿਖਾਂ ਦਾ ਭਾਰੀ ਨਿਰਾਦਰ ਕੀਤਾ ਗਿਆ ਹੈ। ਇਸਤਰਾਂ ਦੇ ਕੰਮਾਂ ਨੂੰ ਹਰੇਕ ਕੌਮ ਦੇ ਲੋਕ ਬੇਇਨਸਾਫੀ ਤੇ ਗੈਰ ਕਾਨੂਨੀ ਦਸਦੇ ਹਨ। ਉਚੇ ਨੀਵੇ ਸਭ ਤਰਾਂ ਦੇ ਲੋਕ ਇਸ ਕੰਮਨਾਲੋਂ ਮਰਜਾਣਾ ਚੰਗਾ ਸਮਝਦੇ ਹਨ।

ਏਡ ਵਾਰਡਿਸ ਨੇ ਲਿਖਿਆ ਹੈ—ਇਸ ਵੇਲੇ ਮਹਾਰਾਣੀ ਦੀ ਮਾਨਤਾ ਬਿਲਕੁਲ ਘਟ ਗਈ ਸੀ। ਓਸਦੀ ਦਸ਼ਾ ਬਦਲਣ ਦੇ ਨਾਲ ਹੀ ਨਾਲ ਓਸਦਾ ਪ੍ਰਭਾਵ ਭੀ ਘਟ ਗਿਆ ਸੀ। ਉਸਦੇ ਕਹਿਣ ਨਾਲ ਪੰਜਾਬ ਵਿਚਕੋਈ ਆਦਮੀ ਤਲਵਾਰ ਚੁਕਦਾ ਅਜੇਹਾ ਮਲੂਮ ਨਹੀ ਹੁੰਦਾ ਸੀ।

ਇਸਤਰਾਂ ਨਾਲ ਕਈ ਹੋਰ ਵੀ ਉਦਾਰ ਆਤਮਾ

ਅੰਗ੍ਰੇਜ਼ਾਂਨੇ ਮਹਾਰਾਣੀਦੇ ਦੇਸ ਨਿਕਾਲੇ ਦੀ ਭਾਰੀ ਨਿੰਦਿਆ ਕੀਤੀ ਹੈ। ਇਥੋਂ ਤਕ ਕਿ ਗੋਰਿਆਂ ਦਾ ਪਖੀ ਅਖਬਾਰ "ਇੰਗਲਿਸ਼ਮੈਨ ਜੋ ਹਮੇਸ਼ਾ ਹੀ ਹਿੰਦੁਸਤਾਨੀਆਂ ਦੇ ਵਿਰੁਧ ਬਕਵਾਸ ਕਰਦਾ ਰੈਂਹਦਾਹੈ ਉਸਨੇ ਵੀ ਮਹਾਰਾਣੀ ਦੀ ਸਜਾ ਨੂੰ ਅਪਣੇ ੨ ਜਨਵਰੀ ੧੮੪੯ ਦੇ ਅਖਬਾਰ ਵਿਚ ਬੜੇ ਚੁਭਵੇਂ ਲਫਜਾ ਵਿਚ ਅੰਗ੍ਰੇਜ਼ਾਂ ਦਾ ਇਹ ਕੰਮ ਉਨਾਂ ਦਾ "ਕੌਮੀ ਕਲੰਕ" ਆਖਕੇ ਦਸਿਆ ਹੈ। ਪਰ ਲਾਟਡਲਹੌਜੀ ਨੇ ਇਸ ਚੀਕ ਪੁਕਾਰ ਵਲ ਜ਼ਰਾ ਧਯਾਨ ਨਾ ਦਿਤਾ। ਓਸਨੇ ਇਕ ਐਲਾਨ ਛਕੇ ਸਗੋਂ ਇਹ ਆਖਿਆ ਕਿ ਮਹਾਰਾਣੀ ਜਿੰਦਾਂ ਨੂੰ ਕੈਦ ਤੇ ਦੇਸ ਨਿਕਾਲਾ ਦੇਣਾ ਕੇਵਲ ਖਬਰਦਾਰੀ ਹੀ ਨਹੀ ਸਗੋਂ ਸਜਾ ਦਾ ਇਕ ਦ੍ਰਿਸ਼ਟਾਂਤੁਹੈ।

ਇਸਤੇ ਬੈਲ ਸਾਹਿਬ ਨੇ ਅਪਣੀ ਪੋਥੀ "ਰੀਟ੍ਰਾਸ ਪੈਕਟਸ ਐਂਡ ਪ੍ਰਾਸਪੈਕਟਸ ਆਫ ਇੰਡੀਅਨ ਪਾਲਿਸੀ" ਵਿਚ ਲਿਖਿਆ ਹੈ "ਇਸਤਰਾਂ ਦੀ ਸਜਾ ਜਿਸਤਰਾਂ ਕਿ ਜੁਲਮ ਤੋਂ ਖਾਲੀ ਨਹੀਂ ਓਸੇ ਤਰਾਂ ਇਹ ਬੇਇਨਸਾਫੀ ਤੋਂ ਬਾਹਰ ਵੀ ਨਹੀਂ। ਜੇਹੜੇ ਲੋਕ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੇ ਹਾਮੀ ਹਨ ਓਨਾਂ ਦੀ ਨਜਰ ਵਿਚ ਮਹਾਰਾਣੀ ਦਾ ਦੇਸ ਨਿਕਾਲਾ ਕੌਮੀ ਨਿਰਾਦਰੀ ਦੇ ਨਾਲ ਹੀ ਨਾਲ ਰਣਜੀਤ ਸਿੰਘ ਦੇ ਪੁਤ੍ਰ (ਦਲੀਪ ਸਿੰਘ) ਦਾ ਰਾਜ ਖੋਹ ਲੈਣ ਦੇ ਪ੍ਰਥਮ ਲੱਖਣ ਹਨ।"

ਹੁਣ ਸਾਨੂੰ ਇਸਦੇ ਉਤੇ ਅਪਣੀ ਵਲੋਂ ਬਹੁਤ ਕਹਿਣ ਦੀ ਲੋੜ ਨਹੀ। ਪਾਠਕਾਂ ਨੇ ਉਪਰ ਉਦਾਰ ਚਿਤ ਅੰਗ੍ਰੇਜ਼ਾਂ ਦੀਆਂ ਰਾਵਾਂ ਪੜ੍ਹਕੇ ਇਹ ਚੰਗ ਤਰਾਂ ਸਮਝ ਲਿਆਹੋਵੇਗਾ ਕਿ ਓਸ ਵੇਲੇ ਪੰਜਾਬ ਵਿਚ ਅੰਦਰ ਹੀ ਅੰਦਰ ਕਿਸਤਰਾਂ

ਦੀ ਅਗ ਧੁਖ ਰਹੀ ਸੀ। ਉਪਰਲੇ ਉਦਾਰ ਚਿਤ ਅੰਗ੍ਰੇਜ਼ਾਂ ਦੀਆਂ ਰਾਵਾਂ ਉਤੇ ਜੇਕਰ ਓਸ ਵੇਲੇ ਦੀ ਅੰਗੇਜ਼ੀ ਸਰਕਾਰ ਧਯਾਨ ਦੇਂਦੀ ਤਾਂ ਪੰਜਾਬ ਵਿਚ ਕਦੇ ਵੀ ਅਸ਼ਾਂਤੀ ਦੀ ਅਗ ਪੈਦਾ ਨਾ ਹੁੰਦੀ ਉਨਾਂ ਨੇ ਪੰਜਾਂਬੀਆ ਦੇ ਦਿਲਾਂ ਨੂੰ ਪਛਾਣ ਕੇ ਹੀ ਅਪਣੀਆ ਰਾਵਾਂ ਪ੍ਰਗਟ ਕੀਤੀਆਂ ਸਨ।

ਉਕਤ ਅਸ਼ਾਂਤੀ ਦੀ ਅਗ ਵਿਚ ਹਜ਼ਾਰੇ ਦੇ ਹਲਵੇ ਨੇ ਅਗ ਵਿਚ ਘਿਓ ਪਾਣ ਵਰਗਾ ਕੰਮ ਕੀਤਾ। ਸਰਦਾਰ ਚਤਰ ਸਿੰਘ ਹਜਾਰੇ ਦਾ ਜਾਗੀਰਦਾਰ ਸੀ। ਸਿਖ ਕੌਮ ਵਿਚ ਉਸਦੀ ਭਾਰ ਇਜਤ ਸੀ। ਓਹ ਆਪ ਬਿਰਧ ਸੀ ਤੇ ਓਸਦਾ ਵਡਾਂ ਪੁਤ੍ਰ ਸ਼ੇਰ ਸਿੰਘ ਖਾਲਸਾ ਸੈਨਾ ਦਾ ਸੇਨਾਪਤੀ ਸੀ। ਸਰਦਾਰ ਚਤਰ ਸਿੰਘ ਦੀ ਲੜਕੀ ਨਾਲ ਹੀ ਬਾਲਕ ਮਹਾ ਰਾਜੇ ਦਲੀਪ ਸਿੰਘ ਦੀ ਸਗਾਈ ਹੋਈ। ਮੁਲਤਾਨੀ ਹਲਵੇ ਦੇ ਵੇਲੇ ਰਾਜਾ ਸ਼ੇਰ ਸਿੰਘ ਅੰਗ੍ਰੇਜ਼ੀ ਫੌਜ ਦੇ ਨਾਲ ਮੁਲਤਾਨ ਗਏ ਸਨ। ਪਰ ਮੇਜਰ ਏਡਵਾਰਡਿਸ ਦੀ ਸਹੈਤਾ ਕਰ ਰਹੇ ਸਨ। ਸਰਦਾਰ ਚਤਰ ਸਿੰਘ ਨੇ ਆਪਣੇ ਪੁਤ੍ਰ ਰਾਜਾ ਸ਼ੇਰ ਸਿੰਘ ਦੀ ਰਾਹੀ ਰੈਜੀਡੰਟ ਦੇ ਪਾਸ ਸ਼ਾਦੀ ਦਾ ਦਿਨ ਮੁਕਰਰ ਕਰਨ ਲਈ ਇਕ ਅਰਜੀ ਭੇਜੀ ਤੇ ਮੇਜਰ ਏਡਵਾਰਡਿਸ ਨੇ ਭੀ ਸਰਦਾਰ ਚਤਰ ਸਿੰਘ ਦੀ ਅਰਜੀ ਦੀ ਪੁਸ਼ਟੀ ਵਿਚ ਰੈਜੀਡੰਟ ਨੂੰ ਲਿਖਿਆ—ਕਲ ਰਾਜਾ ਸ਼ੇਰ ਸਿੰਘ ਨਾਲ ਮੇਰੀ ਗੁਪਤ ਗੱਲਬਾਤ ਹੋਈ ਸੀ। ਉਸਦੀ ਭੈਣ ਦਾ ਵਿਵਾਹ ਮਹਾਰਾਜਾ ਦਲੀਪ ਸਿੰਘ ਨਾਲ ਹੋਵੇ ਉਸਦੇ ਪਿਤਾਦੀ ਇਹੋ ਇਛਾ ਹੈ। ਸਰਦਾਰ ਚਤਰਸਿੰਘ ਅਪਣੇ ਬਾਕੀ ਜੀਵਨ ਵਿਚ ਧਰਮ ਦੇ ਕੰਮ ਕਰਨਦੀ ਇਛਾ ਰਖਦੇ ਹਨ। ਇਹ ਗੱਲ ਆਪਨੂੰ ਜਤਲਾਣ ਲਈ ਰਾਜਾ

ਸ਼ੇਰ ਸਿੰਘ ਨੇ ਮੈਨੂੰ ਬਹੁਤ ਜ਼ੋਰ ਦਿਤਾ ਹੈ । ਇਸ ਵੇਲੇ ਸਰਦਾਰ ਚਤਰ ਸਿੰਘ ਜੀ ਦੋ ਕੰਮ ਕਰਨਾ ਚਾਹੁੰਦੇ ਹਨ । ਇਕ ਤੀਰਥਯਾਤ੍ਰਾ ਤੇ ਦੂਜਾ ਅਪਣੀ ਲੜਕੀ ਦਾ ਵਿਆਹ ਦਲੀਪਸਿੰਘ ਦੇ ਨਾਲ । ਪਰ ਉਸ ਦੀਆਂ ਇਨ੍ਹਾਂ ਦੋਹਾਂ ਇਛਾਂ ਦਾ ਪੂਰਾ ਹੋਣ ਯਾ ਨਾ ਹੋਣਾ ਅੰਗ੍ਰੇਜ਼ ਸਰਕਾਰ ਉਤੇ ਹੈ । ਜੇਕਰ ਆਪਦੀ ਮਰਜ਼ੀ ਅਗਲੇ ਸਾਲ ਦਲੀਪ ਸਿੰਘ ਦੀ ਸ਼ਾਦੀ ਕਰਨ ਦੀ ਨਾ ਹੋਵੇ ਤਾਂ ਸਰਦਾਰ ਚਤਰ ਸਿੰਘ ਜੀ ਇਹ ਆਗਜ਼ਾ ਮੰਗਦੇ ਹਨ ਕਿ ਓਹ ਹਜ਼ਾਰੇਦੀ ਹਕੂਮਤਨੂੰ ਦੋ ਵਰ੍ਹੇ ਲਈ ਛਡਕੇ ਤੀਰਥਯਾਤ੍ਰਾ ਕਰ ਆਉਣ । ਜੇਕਰ ਇਸੇ ਸਾਲ ਹੀ ਦਲੀਪ ਸਿੰਘ ਦੀ ਸ਼ਾਦੀ ਕਰਨੀ ਹੋਵੇ ਤਾਂ ਓਹ ਬੇਨਤੀ ਕਰਦੇ ਹਨ ਕਿ ਦਰਬਾਰ ਕੋਈ ਚੰਗਾ ਜੋਤਸ਼ੀ ਨਿਯਤ ਕਰੇ ਜੋ ਚੰਗਾ ਮਹੀਨਾ ਤੇ ਦਿਨ ਵਾਰ ਇਸ ਕੰਮ ਲਈ ਚੁਣ ਰਖੇ । ਰਾਜਾ ਸ਼ੇਰ ਸਿੰਘ ਦਾ ਪਿਤਾ ਅਪਣੀ ਲੜਕੀ ਦੀ ਸ਼ਾਦੀ ਵਿਚ ਜਿਸਤਰਾਂ ਦਾ ਦਾਜ ਦੇਣਾ ਚਾਹੁੰਦੇ ਹਨ ਉਸਦੇ ਤਿਆਰ ਕਰਨ ਵਿਚ ਹੀ ਘਟ ਤੋਂ ਘਟ ਇਕ ਵਰ੍ਹਾ ਲਗੇਗਾ । ਸੋ ਉਨ੍ਹਾਂ ਦੀ ਇਹੋ ਬੇਨਤੀ ਹੈ ਕਿ ਦਸਾਂ ਦਿਨਾਂ ਦੇ ਅੰਦਰ ਹੀ ਮੈਨੂੰ ਇਸ ਗਲ ਦਾ ਜਵਾਬ ਮਿਲ ਜਾਵੇ । ਇਸ ਵੇਲੇ ਗਦਰ ਤੇ ਫੌਜੀਆਂ ਦੇ ਖਰਾਬ ਵਰਤਾਓ ਦੇ ਕਾਰਣ ਪੰਜਾਬੀਆਂ ਵਿਚ ਇਹ ਅਫਵਾਹ ਫੈਲੀ ਹੋਈ ਹੈ ਕਿ ਅੰਗ੍ਰੇਜ਼ ਬਾਲਕ ਦਲੀਪ ਸਿੰਘ ਦਾ ਰਾਜ ਖੋਹਣਾ ਚਾਹੁੰਦੇ ਹਨ । ਸੋ ਜੇਕਰ ਸ਼ਾਦੀ ਦਾ ਦਿਨ ਮੁਕਰਰ ਹੋ ਜਾਵੇ ਤਾਂ ਲੋਕਾਂ ਦੀ ਉਕਤ ਅਫਵਾਹ ਝੂਠੀ ਪੈ ਜਾਵੇਗੀ ।

ਰੈਜੀਡੰਟ ਨੇ ਸਰਦਾਰ ਚਤਰ ਸਿੰਘ ਦੀ ਇਸ ਸਿਧ ਸਾਦੀ ਬੇਨਤੀ ਦਾ ਇਹ ਜਵਾਬ ਦਿਤਾ:—ਸ਼ਾਦੀ ਦਾ ਸਾਰਾ

ਪ੍ਰਬੰਧ ਕੀਤਾ ਜਾਵੇਗਾ। ਖਾਸ ਕਰ ਸ਼ਾਦੀ ਦਾ ਦਿਨ ਲੜਕੀ ਵਾਲਿਆਂ ਵਲੋਂ ਨੀਯਤ ਹੁੰਦਾ ਹੈ। ਪਰ ਮਹਾਰਾਜੇ ਦੀ ਸ਼ਾਦੀ ਵਚ ਕੋਈ ਕੰਮ ਵੀ ਰੇਜ ਡੰਟ ਦੀ ਸਲਾਹ ਤੇ ਮਨਜੂਰੀ ਦੇ ਬਿਨਾ ਨਹੀਂ ਹੋ ਕਦਾ। ਸ਼ਾਦੀ ਦਾ ਦਿਨ ਨਿਯਤ ਕਰਨ ਲਈ ਰੈਜੀਡੰਟ ਸਾਹਿਬ ਦਰਬਾਰ ਦੇ ਮੈਂਬਰਾਂ ਨਾਲ ਸਲਾਹ ਕਰਨਗੇ। ਫੇਰ ਲੜਕੀ ਤੇ ਲੜਕੇ ਤੇ ਆਦਰ ਭਾਉ ਨੂੰ ਅਗੇ ਰਖਕੇ ਹੀ ਇਹ ਕੰਮ ਕੀਤਾ ਜਾਵੇਗਾ। ਇਸ ਕੰਮ ਨੂੰ ਅੰਗ੍ਰੇਜ ਸਰਕਾਰ ਖੁਦ ਕਰੇਗੀ। ਇਸਦੀ ਬਾਬਤ ਸ਼ੇਰ ਸਿੰਘ ਨੂੰ ਫਿਕਰ ਨਹੀਂ ਕਰਨਾ ਚਾਹੀਦਾ।

ਇਸਤਰਾਂ ਰੈਜੀਡੰਟ ਨੇ ਸੂਬੇ ਚਤਰ ਸਿੰਘ ਦੀ ਸਿਧੀ ਸਾਦੀ ਬੇਨਤੀ ਦਾ ਇਸਤਰਾਂ ਕਪਟ ਭਰਿਆ ਜਵਾਬ ਦਿਤਾ। ਇਸ ਜਵਾਬ ਤੋਂ ਚਤਰ ਸਿੰਘ ਤੇ ਸ਼ੇਰ ਸਿੰਘ ਦੋਵੇਂ ਹੀ ਖੁਸ਼ ਨਾ ਹੋਏ। ਇਸ ਜਵਾਬ ਤੋਂ ਪੰਜਾਬੀਆਂ ਦੇ ਦਿਲ ਦਾ ਸ਼ਕ ਹੋਰ ਵੀ ਵਧ ਗਿਆ। ਚਤਰ ਸਿੰਘ ਦਾ ਛੋਟਾ ਪੁਤ੍ਰ ਤੇ ਰਾਜਾ ਸ਼ੇਰ ਸਿੰਘ ਦਾ ਭਰਾ ਗੁਲਾਬ ਸਿੰਘ ਲਾਹੌਰ ਦਰਬਾਰ ਵਿਚ ਹੀ ਰੈਂਹਦਾ ਸੀ। ਰੇਜੀਡੰਟ ਨਾਲ ਰੋਜ ਉਸਦੀ ਮੇਲ ਮੁਲਕਾਤ ਬਿਨਾ ਰੋਕ ਟੋਕ ਦੇ ਹੁੰਦੀ ਸੀ। ਇਸ ਸ਼ਾਦੀ ਦੇ ਬਾਰੇ ਵਿਚ ਗੁਲਾਬ ਸਿੰਘ ਤੇ ਰੈਜ ਡੰਟ ਦੀਆਂ ਜੋ ਗਲਾਂ ਹੋਈਆਂ ਓਹ ਸਾਰੀਆਂ ਉਸਨੇ ਅਪਣੇ ਪਿਤਾ ਤੇ ਭਰਾ ਨੂੰ ਲਿਖ ਭੇਜੀਆਂ। ਓਨਾਂ ਤੋਂ ਇਸ ਵਿਆਹ ਦਾ ਸ਼ਕ ਹੋਰ ਵੀ ਵਧ ਗਿਆ। ਇਸ ਤਰਾਂ ਚਤਰ ਸਿੰਘ ਅਪਣੀ ਲੜਕੀ ਦੀ ਸ਼ਾਦੀ ਵਲੋਂ ਨਿਰਾਸ ਹੋ ਹੀ ਗਿਆ ਸੀ ਕਿ ਉਸਦੇ ਨਾਲ ਹੋਰ ਵੀ ਅੰਗ੍ਰੇਜਾਂ ਨੇ ਸਖਤੀ ਕੀਤੀ। ਜਿਸ ਤੋਂ ਸੂਬੇ ਚਤਰ ਸਿੰਘ ਦੀਆਂ ਸੁਕੀਆਂ ਹਡੀਆਂ ਵਿਚ ਵੀ ਤਾਕਤ ਹੋ ਆਈ।

ਸਰਦਾਰ ਛਤਰ ਸਿੰਘ ਜਿਸ ਹਜ਼ਾਰੇ ਜ਼ਿਲੇ ਦਾ ਹਾਕਮ ਸੀ ਓਹ ਕੱਟਰ ਮੁਸਲਮਾਨੀ ਦੇਸ ਹੈ। ਉਨੀਂ ਦਿਨੀ ਹਿੰਦੂ, ਮੁਸਲਮਾਨਾ ਤੇ ਸਿਖਾਂ ਦੇ ਝਗੜੇ ਤਾਂ ਬਹੁਤ ਹੀ ਹੋਯਾ ਕਰਦੇ ਸਨ। ਓਸ ਵੇਲੇ ਇਹ ਦੋਵੇਂ ਕੌਮਾਂ ਇਕ ਦੂਸਰੇ ਨੂੰ ਵੇਖ ਨਹੀਂ ਸੁਖਾਂਦੀਆਂ ਸਨ। ਇਸਦਾ ਕਾਰਣ ਇਹ ਸੀ ਕਿ ਮੁਸਲਮਾਨੀ ਬਾਦਸ਼ਾਹੀ ਵਿਚ ਸਿਖਾਂ ਨੇ ਬਹੁਤ ਬੜੇ ਕਸ਼ਟ ਪਾਏ ਸਨ। ਫੇਰ ਪੰਜਾਬ ਵਿਚੋਂ ਮੁਸਲਮਾਨਾ ਦੀ ਬਾਦਸ਼ਾਹੀ ਸਿਖਾਂ ਦੀ ਰਾਹੀ ਹੀ ਨਸ਼ਟ ਹੋਈ ਸੀ। ਸੋ ਹਜ਼ਾਰੇ ਦੀ ਹਕੂਮਤ ਵਿਚ ਸਰਦਾਰ ਛਤਰ ਸਿੰਘ ਨੂੰ ਸਹੈਤਾ ਤੇ ਸਲਾਹ ਦੇਣ ਲਈ ਰੈਜੀਡੰਟ ਸਰ ਫ੍ਰੇਡਰਿਕ ਨੇ ਅਪਣੇ ਐਸਿਸਟੰਟ ਕਪਤਾਨ ਐਬਟ ਨੂੰ ਉਨਾਂ ਦੇ ਪਾਸ ਭੇਜ ਦਿਤਾ ਸੀ। ਕਪਤਾਨ ਐਬਟ ਵਿਚ ਇਹ ਵਡਾ ਭਾਰਾ ਨੁਕਸ ਸੀ ਕਿ ਓਸਨੂੰ ਹਰੇਕ ਗਲ ਵਿਚ ਸਾਜਸ਼ ਹੋਣ ਦਾ ਸ਼ਕ ਦਿਸਦਾ ਸੀ ਸੋ ਇਹ ਅਨੋਖ ਗਲ ਹੈ ਕਿ ਐਸੇ ਆਦਮੀ ਨੂੰ ਐਸਾ ਜੁਵਾਬ ਦੇਹੀਵਾਲਾ ਕੰਮ ਰੈਜੀਡੰਟਨੇ ਸੌਂਪਿਆ। ਪਾਠਕ ਅਨੁਮਾਨ ਕਰ ਸਕਦੇ ਹਨ ਕਿ ਐਸੀ ਕਮਜੋਰੀ ਤਬੀਅਤ ਦਾ ਆਦਮੀ ਸਰ-ਦਾਰ ਛਤਰ ਸਿੰਘ ਦੀ ਭਲਾ ਕੀ ਮਦਦ ਕਰ ਸਕਦਾ ਸੀ। ਲਾਹੌਰ ਦੇ ਪੈਹਲੇ ਰੈਜੀਡੰਟ ਸਰ ਲਾਰੇਂਸ ਨੇ ਕਪਤਾਨ ਦੇ ਚਾਲ ਚਲਨ ਬਾਬਤ ਲਿਖਿਆ ਸੀ ਕਿ ਉਸਨੂੰ ਹਰੇਕ ਗਲ ਵਿਚ ਵੈਰਭਾਵ ਦਿਸਦਾ ਰੈਂਹਦਾ ਹੈ। ਮੈਨੂੰ ਐਸਾ ਮਲੂਮ ਹੁੰਦਾ ਹੈ ਕਿ ਉਸਨੇ ਬਿਨਾ ਸੋਚੇ ਸਮਝੇ ਦੇ ਦੀਵਾਨ ਜੁਵਾਲਾਸ਼ਾਹ ਨਾਲ ਧੋਕਾ ਕੀਤਾ ਹੈ। ਜੁਵਾਲਾਸ਼ਾਹ ਇਕ ਇੱਜਤਵਾਲਾ ਆਦਮੀ ਹੈ। ਪਰ ਸਰ ਹੈਨਰੀ ਲਾਰੈਂਸ ਦੀ ਇਸ ਉਕਤ ਨਾਲ ਵੀ ਸ਼ਕੀ ਐਬਟ ਦੀ ਤਬੀਅਤ ਵਿਚ ਕੁਝ ਫਰਕ ਨਾ ਪਿਆ।

ਉਸਨੇ ਝੰਡਾ ਸਿੰਘ ਵਾਲੇ ਰਸਾਲੇ ਦੇ ਕੁਝ ਮਨੁਖਾਂ ਨੂੰ ਬਾਗੀ ਕਰਾਰ ਦਿਤਾ। ਇਸ ਪਰ ਨਵੇਂ ਰੈਜੀਡੰਟ ਸਰ ਫ੍ਰੈਡਰਿਕ ਕੇਰੀ ਨੇ ਲਾਟ ਡਲਹੌਜੀ ਨੂੰ ਲਿਖਿਆ ਸੀ:—"ਸਰਦਾਰ ਝੰਡਾ ਸਿੰਘ ਵਾਲੇ ਰਸਾਲੇ ਦੇ ਕੁਝ ਮਨੁਖ ਬਾਗੀ ਹੋ ਗਏਹਨ ਭਾਵੇਂ ਸਰਦਾਰ ਝੰਡਾ ਸਿੰਘ ਆਪ ਬਿਲਕੁਲ ਬੇਕਸੂਰ ਹੈ। ਪਰ ਐਬਟ ਆਖਦਾ ਹੈ ਕਿ ਸਰਦਾਰ ਆਪ ਵੀ ਇਸ ਵਿਚ ਸ਼ਾਮਿਲ ਹੈ। ਓਸਨੂੰ ਇਹ ਨਿਸਚਾ ਹੈ ਕਿ ਸਰਦਾਰ ਝੰਡਾ ਸਿੰਘ ਮੂਲਰਾਜ ਦੀ ਸਹੈਤਾ ਲਈ ਬਾਗੀਆਂ ਨੂੰ ਮੁਲਤਾਨ ਭੇਜਣਾ ਚਾਹੁੰਦਾ ਹੈ।

ਰੈਜੀਡੰਟ ਨੇ ਕਪਤਾਨ ਐਬਟ ਨੂੰ ਇਹ ਲਿਖਿਆਂ-ਸਰਦਾਰ ਝੰਡਾਸਿੰਘਦੀ ਬਾਬਤ ਤੁਹਾਡਾਨਿਸਚਾ ਬੇਨੁਨੀਆਦ ਹੈ। ਕਿਉਂਕਿ ਸਰਦਾਰ ਝੰਡਾ ਸਿੰਘ ਸਾਰੇ ਕੰਮ ਸਾਡੇ ਕਹੇ ਮੂਜਬ ਕਰਦਾ ਹੈ।

ਕਪਤਾਨ ਦੀ ਬਾਬਤ ਸਰ ਕੇਰੀ ਨੇ ਲਾਟ ਡਲਹੌਜੀ ਨੂੰ ਇਹ ਲਿਖਿਆ—ਤੁਸਾਂ ਐਬਟਦੀ ਤਬੀਅਤਨੂੰ ਚੰਗੀਤਰਾਂ ਸਮਝ ਲਿਆ ਹੋਵੇਗਾ। ਕੋਈ ਅਫਵਾਹ ਸੁਣਦੇ ਸਾਰਹੀ ਓਹ ਉਸਨੂੰ ਸਚੀ ਸਮਝਣ ਲੱਗ ਜਾਂਦਾ ਹੈ। ਹੋਰ ਤਾਂ ਕੀ ਉਸਨੂੰ ਅਪਣੇ ਨੌਕਰਾਂ ਉਤੇ ਵੀ ਭਾਰ ਸ਼ਕ ਬਣਿਆ ਰੈਂਹਦਾ ਹੈ। ਉਸਨੂੰ ਅਪਣੀ ਸਮਝ ਉਤੇ ਇੰਨਾ ਅਟਲ ਨਿਸਚਾ ਹੈ ਕਿ ਵਾਰੰਵਾਰ ਉਸਦੀ ਭੁਲ ਦਸਣ ਪਰ ਭੀ ਉਸਨੂੰ ਓਹ ਨਹੀਂ ਦਿਸਦੀ।

ਸਰਦਾਰ ਚਤਰ ਸਿੰਘ ਦੀ ਬਾਬਤ ਰੈਜੀਡੰਟਨੇ ਲਾਟ ਡਲਹੌਜੀ ਨੂੰ ਇਹ ਲਿਖਿਆ—"ਸਰਦਾਰ ਚਤਰ ਸਿੰਘ ਬੁਢਾ ਤੇ ਕਮਜੋਰ ਹੈ ਪਰ ਮਹਾਰਾਜੇ ਦਾ ਭਾਵੀ ਸਹੁਰਾ ਹੈ।

ਪੰਜਾਬ ਵਿਚ ਖਾਲਸਾ ਫੌਜ ਦੀ ਪ੍ਰਧਾਨਗੀ ਦੇ ਸਮੇਂ ਉਸ ਨਾਲੋਂ ਵੱਧ ਹੋਰ ਕਿਸੇ ਸਿਖ ਨੂੰ ਨੁਕਸਾਨ ਨਹੀਂ ਪਹੁੰਚਾ। ਪਰ ਹੁਣ ਉਸਦੀ ਤੇ ਉਸਦੇ ਪੁਤ੍ਰਾਂ ਦੀ ਉਨਤੀ ਹੁੰਦੀ ਵੇਖਕੇ ਰਣਜੀਤ ਸਿੰਘ ਦੇ ਪੁਰਾਣੇ ਸਰਦਾਰ ਉਸ ਨਾਲ ਵੈਰ ਰਖਦੇ ਹਨ। ਫੌਜੀ ਲੋਕ ਵੀ ਉਸਤੇ ਖੁਸ਼ ਨਹੀਂ। ਪੰਜਾਬ ਦੇ ਆਮ ਲੋਕਾਂ ਉਤੇ ਵੀ ਉਸਦਾ ਕੋਈ ਦਬਦਬਾ ਨਹੀਂ।" ਸਰ ਹੈਨਰੀ ਲਾਰੰਸ ਨੇ ਵੀ ਚਤਰ ਸਿੰਘ ਦੀ ਬਾਬਤ ਇਹ ਲਿਖਿਆ ਸੀ—"ਚਤਰਸਿੰਘ ਸ਼ਾਂਤ ਸੁਭਾਵ ਤੇ ਪੁਰਾਣੇ ਢੰਗ ਦਾ ਆਦਮੀ ਹੈ ਅਤੇ ਬਹੁਤ ਦਿਨ ਤੋਂ ਬੀਮਾਰ ਰੈਂਹਦਾ ਹੈ।" ਸੋ ਅਜੇਹੇ ਨਿਰਦੋਸ਼ ਬੁਢੇ ਤੇ ਇਜ਼ਤ ਵਾਲੇ ਮਨੁਖ ਦੀ ਬਾਬਤ ਐਬਟ ਨੂੰ ਸ਼ਕ ਪਿਆ।

ਪਲਕਾਂ ਵਿਚ ਕੁਝ ਸਿਖ ਫੌਜ ਸਰਦਾਰ ਚਤਰ ਸਿੰਘ ਦੀ ਕਮਾਨ ਹੇਠ ਸੀ। ਉਸਦੇ ਕੁਝ ਸਿਪਾਹੀ ਵਿਗੜ ਕੇ ਮੂਲ ਰਾਜ ਦੀ ਬਾਗੀ ਸੈਨਾ ਵਿਚ ਜਾ ਮਿਲਣ ਦੀ ਨਿਯਤ ਵਿਖਾਣ ਲਗੇ। ਭਾਵੇਂ ਚਤਰ ਸਿੰਘ ਦੇ ਹੁਕਮ ਨਾਲ ਇਸ ਫੌਜ ਦੇ ਅਫਸਰ ਬਾਗੀਆਂ ਨੂੰ ਦਬਾਣ ਦਾ ਜਤਨ ਕਰ ਰਹੇ ਸਨ ਪਰ ਕਪਤਾਨ ਐਬਟ ਨੂੰ ਤਾਂ ਇਹੋ ਨਿਸਚਾ ਹੋ ਗਿਆ ਕਿ ਇਸ ਸਾਰੇ ਬਖੇੜੇ ਦੀ ਜੜ੍ਹ ਹੀ ਚਤਰ ਸਿੰਘ ਹੈ। ਉਸ ਗੋਰੇ ਦੇ ਦਿਮਾਗ ਵਿਚ ਇਹੋ ਗਲ ਬੈਠ ਗਈ ਕਿ ਚਤਰ ਸਿੰਘ ਬਾਗੀ ਹੈ ਤੇ ਪੰਜਾਬ ਵਿਚੋਂ ਓਹ ਅੰਗ੍ਰੇਜ਼ਾਂ ਨੂੰ ਕੱਢ ਦੇਣਾ ਚਾਹੁੰਦਾ ਹੈ। ਇਸ ਸ਼ਕ ਦੇ ਅਧੀਨ ਹੋਕੇ ਐਬਟ ਨੇ ਹਜ਼ਾਰੇ ਦੀ ਰਾਜਧਾਨੀ ਹਰੀਪੁਰ ਤੋਂ ਚਲਕੇ ੩੬ ਮੀਲ ਦੂਰ ਸੇਰਵਾਂ ਵਿਚ ਅਪਣਾ ਡੇਰਾ ਜਾ ਪਾਯਾ। ਓਥੇ ਐਬਟ ਨੇ ਚਤਰ ਸਿੰਘ ਨੂੰ ਤੇ ਉਸਦੀ ਕਿਸੇ ਚਿਠੀ ਚਪਠੀ ਤਕ ਨੂੰ ਔਣੋਂ ਰੋਕ ਦਿਤਾ

ਚਤਰਸਿੰਘ ਨੂੰ ਅਪਣੇ ਸਲਾਹਕਾਰ ਦੀ ਐਸੀ ਅਨੋਖੀ ਵਰਤੋਂ ਵੇਖਕੇ ਵਡਾ ਅਚਰਜ ਹੋਯਾ। ਓਹ ਕਪਤਾਨ ਦੀ ਇਸ ਸ਼ੈਤਾਨੀ ਦਾ ਕੁਝ ਵੀ ਮਤਲਬ ਨਾ ਸਮਝ ਸਕਿਆ। ਸਰਦਾਰ ਚਤਰ ਸਿੰਘ ਨੇ ਅਪਣਾ ਇਕ ਵਕੀਲ ਕਪਤਾਨ ਦੇ ਪਾਸ ਭੇਜਿਆ ਪਰ ਓਸਨੇ ਵਕੀਲ ਨੂੰ ਵੀ ਮੂਰਖਾਂ ਵਾਲਾ ਜਵਾਬ ਦਿਤਾ ਕਿ—"ਮੈਂ ਤੇਰੇ ਮਾਲਕ ਦਾ ਇਤਬਾਰ ਨਹੀਂ ਕਰਦਾ।" ਇਸਤਰਾਂ ਦਾ ਬੇਹੂਦਾ ਜਵਾਬ ਸੁਣਕੇ ਵੀ ਚਤਰ ਸਿੰਘ ਨੇ ਅਪਣੇ ਸ਼ਾਂਤ ਸੁਭਾਵ ਦਾ ਹੀ ਸਬੂਤ ਦਿਤਾ। ਉਸਨੇ ਐਬਟ ਨੂੰ ਆਖ ਭੇਜਿਆ ਕਿ ਜੇਕਰ ਤੁਹਾਨੂੰ ਸੇਰਵਾਂ ਵਿਚ ਰੈਹਣਾ ਮਨਜ਼ੂਰ ਹੋਵੇ ਤਾਂ ਤੁਸੀ ਮੈਨੂੰ ਯਾ ਮੇਰੇ ਪੁਤ੍ਰ ਅਤਰ ਸਿੰਘ ਨੂੰ ਆਪਣੇ ਪਾਸ ਰੈਹਣ ਦਾ ਹੁਕਮ ਦਿਓ ਜਿਸਤੋਂ ਪ੍ਰਬੰਧ ਵਿਚ ਕੋਈ ਕਸਰ ਨਾ ਰਹਿ ਜਾਵੇ। ਐਬਟ ਨੇ ਬੁਢੇ ਸਰਦਾਰ ਦੀ ਇਹ ਬੇਨਤੀ ਵੀ ਨਾਮਨਜ਼ੂਰ ਕੀਤੀ। ਕਪਤਾਨ ਐਬਟ ਚਤਰ ਸਿੰਘ ਨੂੰ ਸਿਰਫ ਬਾਗੀ ਆਖਕੇ ਹੀ ਚੁਪ ਨਾ ਹੋਯਾ ਬਲਕੇ ਓਹ ਹਜ਼ਾਰੇ ਦੇ ਮੁਸਲਮਾਨਾ ਨੂੰ ਵੀ ਰੁਪਯੇ ਦਾ ਲਾਲਚ ਦੇਕੇ ਸਰਦਾਰ ਦੇ ਵਿਰੁਧ ਉਭਾਰਨ ਲੱਗ ਪਿਆ। ਓਸ ਵੇਲੇ ਸੁਭਾਵਿਕ ਹੀ ਸਿਖਾਂ ਤੇ ਮੁਸਲਮਾਨਾ ਦੀ ਅਜੋੜ ਸੀ। ਐਬਟ ਦੇ ਉਭਾਰਨ ਤੋਂ ਮੁਸਲਮਾਨਾ ਸਮਝਿਆ ਕਿ ਸਾਨੂੰ ਅੰਗ੍ਰੇਜ਼ਾਂ ਵਲੋਂ ਮਦਦ ਮਿਲ ਰਹੀ ਹੈ। ਇਸ ਲਈ ਸਨ ੧੮੪੮ ਦੀ ਛੇਵੀ ਅਗਸਤ ਨੂੰ ਦਲਾਂ ਦੇ ਦਲ ਮੁਸਲਮਾਨ ਸਰਦਾਰ ਚਤਰ ਸਿੰਘ ਦੇ ਨਿਵਾਸ ਸਥਾਨ ਹਰੀਪੁਰ ਨੂੰ ਚਲ ਪਏ। ਓਸ ਵੇਲੇ ਸਿਖ ਫੌਜ ਪਖਲੀ ਵਿਚ ਸੀ ਤੇ ਓਹ ਪਹੁੰਚਨ ਵਿਚ ਅਸਮਰਥ ਸੀ ਕਿਉਂਕਿ ਵਿਚਾਲੇ ਕਪਤਾਨ ਐਬਟ ਦੇ ਬੈਠੇ ਹੋਣ ਕਰਕੇ ਸਿਖ ਫੌਜ ਦੀ ਰਾਹ ਰੁਕੀ ਹੋਈ ਸੀ। ਸੋ ਸਰ-

ਦਾਰ ਚਤਰ ਸਿੰਘ ਨੇ ਸ਼ੈਹਰ ਦੀ ਰਖਵਾਲੀ ਫੌਜ ਨੂੰ ਤੋਪ ਦੇਕੇ ਲੜਾਈ ਵਿਚ ਜਾਣ ਦਾ ਹੁਕਮ ਦਿਤਾ। ਉਸ ਛੋਟੀਜੇਹੀ ਫੌਜ ਦਾ ਰਖਯਕ ਕਨੋਰਾ ਨਾਮੇ ਇਕ ਅਮਰੀਕਨ ਸੀ। ਜਦ ਉਸਨੂੰ ਫੌਜ ਦੇ ਹੋਰਨਾਂ ਲੋਕਾਂ ਨਾਲ ਜਾਣ ਵਾਸਤੇ ਕਿਹਾ ਗਿਆ ਤਾਂ ਉਸਨੇ ਕਿਹਾ ਕਿ ਮੈਂ ਕਪਤਾਨ ਐਬਟ ਦੇ ਹੁਕਮ ਬਿਨਾਂ ਨਹੀਂ ਜਾਵਾਂਗਾ। ਸਰਦਾਰ ਚਤਰ ਸਿੰਘ ਨੇ ਉਸਨੂੰ ਫੇਰ ਸਮਝਾਯਾ ਕਿ ਜੇਕਰ ਤੂੰ ਤੋਪਖਾਨਾ ਲੈਕੇ ਨਹੀਂ ਜਾਵੇਂਗਾ ਤਾਂ ਸਾਡੇ ਸਰਬੰਸ ਨਾਸ ਹੋਣ ਵਿਚ ਦੇਰ ਨਹੀਂ। ਵੈਰੀ ਲੋਕ ਹਰੀਪੁਰ ਨੂੰ ਸੁਖੈਨ ਹੀ ਲੈ ਲੈਣਗੇ।

ਕੈਹਣ ਦੀ ਲੋੜ ਨਹੀਂ ਕਿ ਕਪਤਾਨ ਦੇ ਚੇਲੇ ਕਨੋਰੇ ਨੇ ਸਿਰਫ ਸਰਦਾਰ ਦਾ ਹੁਕਮ ਹੀ ਨਾ ਮੰਨਿਆ ਬਲਕੇ ਉਹ ਤੋਪਾਂ ਭਟਕੇ ਵਿਚ ਲੈ ਖੜਾ ਹੋ ਗਿਆ ਤੇ ਆਖਣ ਲਗਾ "ਜੋ ਕੋਈ ਮੇਰੇ ਪਾਸ ਆਵੇਗਾ ਮੈਂ ਪੈਹਲਾਂ ਉਸਨੂੰ ਹੀ ਗੋਲਿਆਂ ਨਾਲ ਉਡਾਵਾਂਗਾ।" ਸਰਦਾਰ ਚਤਰ ਸਿੰਘ ਨੇ ਪੈਦਲ ਫੌਜ ਦੇ ਟੋਲਿਆਂ ਨੂੰ ਤੋਪਾਂ ਲਿਆਵਣ ਦਾ ਹੁਕਮ ਦਿਤਾ। ਕਨੋਰਾ ਦਾ ਮਿਜਾਜ਼ ਇਹ ਵੇਖਕੇ ਹੋਰ ਵੀ ਵਿਗੜ ਗਿਆ। ਉਸਨੇ ਤੋਪਖਾਨੇ ਦੇ ਇਕ ਸਿਖ ਹੌਲਦਾਰ ਨੂੰ ਸਰਦਾਰ ਦੀ ਭੇਜੀ ਹੋਈ ਦੇਸੀ ਫੌਜ ਉਤੇ ਤੋਪਾਂ ਚਲਾਣ ਦਾ ਹੁਕਮ ਦਿਤਾ। ਪਰ ਜਦ ਉਸਨੇ ਕਨੋਰਾ ਦਾ ਹੁਕਮ ਨਾ ਮੰਨਿਆ ਤਾਂ ਕਨੋਰਾਨੇ ਅਗ ਬਗੂਲਾ ਹੋਕੇ ਤਲਵਾਰ ਨਾਲ ਉਸ ਵਿਚਾਰੇ ਦਾ ਸਿਰ ਵਢ ਸੁਟਿਆ ਤੇ ਆਪ ਤੋਪਾਂਚਲਾਣ ਲਗ ਪਿਆ। ਪਰ ਜਦ ਤੋਪਾਂ ਦਾ ਨਿਸ਼ਾਨਾ ਖਾਲੀ ਗਿਆ ਤਾਂ ਉਸਨੇ ਸਰਦਾਰ ਚਤਰ ਸਿੰਘ ਦੀ ਫੌਜ ਦੇ ਦੋ ਮਨੁਖ ਪਿਸਤੌਲ ਨਾਲ ਮਾਰ ਦਿਤੇ। ਉਸੇ ਵੇਲੇ ਹੀ ਫੌਜ ਵਿਚੋਂ

ਕਿਸੇ ਸਿਪਾਹੀ ਨੇ ਨਿਕਲਕੇ ਤਲਵਾਰ ਨਾਲ ਕਨੋਰੇ ਦਾ ਬੇੜਾ ਪਾਰ ਕਰ ਦਿਤਾ ਅਤੇ ਇਸਤਰਾਂ ਓਸ ਅਮਰੀਕਨ ਭੂਤ ਦਾ ਊਤਪੁਣਾਂ ਦੂਰ ਹੋਯਾ।

ਵਿਚਾਰਕੇ ਵੇਖਿਆ ਜਾਵੇ ਤਾਂ ਸਾਰੇ ਸੰਸਾਰ ਦੇ ਤੇ ਖਾਸ ਕਰਕੇ ਉਨਾਂ ਲੋਕਾਂ ਦੇ ਫੌਜੀ ਕਨੂਨਾ ਅਨੁਸਾਰ ਜੇਹੜੇ ਕਿ ਸਭਯਤਾ ਦੀਆਂ ਡੀਂਗਾਂ ਮਾਰਦੇ ਹਨ ਤੇ ਹਿੰਦੁਸਤਾਨੀਆਂ ਨੂੰ 'ਗੀਵਾਰ' ਤੇ 'ਮੂਰਖ' ਆਖਦੇ ਹਨ ਕਨੋਰੇਦਾ ਮਾਰ ਦੇਣਾ ਠੀਕ ਸੀ। ਪਰ ਕਪਤਾਨ ਐਬਟ ਨੂੰ ਇਸ ਵਿਚ ਵੀਸਰਦਾਰ ਚਤਰਸਿੰਘਦਾ ਹੀ ਦੋਸ਼ ਲਭਾ। ਉਸਨੇ ਰੈਜੀਡੈਂਟਨੂੰ ਲਿਖਿਆ ਕਿ ਕਨੋਰੇਦਾ ਖੂਨ ਸਰਦਾਰ ਚਤਰ ਸਿੰਘਨੇ ਕੁੰਵਰ ਪਿਸ਼ੌਰਾ ਸਿੰਘ ਦੇ ਵਾਂਗ ਕੀਤਾ ਹੈ। ਇਹ ਆਖਕੇ ਹੀ ਐਬਟ ਚੁਪ ਨਾ ਬੈਠਾ, ਉਸਨੇ ਲਿਖਿਆ ਕਿ ਕਨੋਰੇ ਨੂੰ ਮਾਰ ਦੇਣ ਦੀ ਬਬਤ ਸਰਦਾਰ ਚਤਰ ਸਿੰਘਨੇ ਪੈਹਲਾਂ ਤੋਂ ਹੀ ਗਲ ਮਿਥੀ ਹੋਈ ਸੀ। ਸਰਦਾਰ ਚਤਰ ਸਿੰਘ ਨੇ ਵੀ ਕਨੌਰਾ ਦੇ ਮਾਰੇ ਜਾਣ ਦਾ ਸਾਰਾ ਹਾਲ ਰੈਜੀਡੈਂਟਨੂੰ ਲਿਖ ਭੇਜਿਆ। ਓਸਨੇ ਸਰਦਾਰ ਤੇ ਐਬਟ ਦੋਹਾਂ ਪਾਸੋਂ ਕੈਫੀਅਤ ਮੰਗੀ ਤੇ ਦੋਹਾਂ ਦੇ ਹਾਲ ਪੜ੍ਹਕੇ ਐਬਟ ਨੂੰ ਹੀ ਕਸੂਰਵੰਦ ਠਹਿਰਾਯਾ। ਰੈਜੀਡੈਂਟ ਨੇ ਐਬਟ ਨੂੰ ਲਿਖਿਆ ਕਿ "ਕਨੋਰਾ ਦੇ ਮਾਰੇ ਜਾਣ ਦੀ ਬਾਬਤ ਤੈਂ ਤੇ ਸਰਦਾਰ ਚਤਰ ਸਿੰਘ ਨੇ ਜੋ ਹਾਲ ਮੈਨੂੰ ਲਿਖਿਆ ਹੈ ਓਸਨੂੰ ਪੜ੍ਹਕੇ ਮੈਂ ਇਹ ਨਤੀਜਾ ਕਢਿਆ ਹੈ ਕਿ ਸਰਦਾਰ ਦੇ ਹੁਕਮ ਨੂੰ ਵਾਰੰਵਾਰ ਨਾ ਮੰਨਣ ਤੇ ਓਸਦੇ ਭੇਜੇ ਹੋਏ ਸਿਪਾਹੀਆਂ ਉਤੇ ਹੀ ਹਮਲਾ ਕਰਨ ਦੇ ਕਾਰਣ ਕਨੋਰਾ ਮਾਰਿਆ ਗਿਆ। ਇਸਦੀ ਬਾਬਤ ਜੋ ਕੁਛ ਤੈਂ ਲਿਖ ਭੇਜਿਆ ਹੈ ਓਸ ਨਾਲ ਮੇਰੀ ਸੰਮਤੀ ਨਹੀਂ।

ਸਰਦਾਰ ਚਤਰ ਸਿੰਘ ਹਜਾਰੇ ਦੇਸ ਦਾ ਦੀਵਾਨ ਤੇ ਹਾਕਮ ਹੈ। ਇਸ ਲਈ ਸਿਖ ਫੌਜ ਦੇ ਅਫਸਰਨੂੰ ਉਨਾਂ ਦੀ ਇਜਤ ਕਰਨੀ ਚਾਹੀਦੀ ਹੈ। ਇਸਦੀ ਬਾਬਤ ਮੈਂ ਬਹੁਤ ਨ ਲਿਖਕੇ ਆਪ ਤੋਂ ਇਹ ਪੁਛਦਾ ਹਾਂ ਕਿ ਤੁਸਾਂ ਕਨੌਰੇ ਦੇ ਖੂਨ ਨੂੰ ਪਿਸ਼ੌਰਾ ਸਿੰਘ ਦੇ ਖੂਨ ਦੇ ਸਮਾਨ ਕਿਸਤਰਾਂ ਦਸਿਆ ਹੈ ?'

ਰੈਜੀਡੰਟ ਦੀ ਉਕਤ ਚਿਠੀ ਵਡੀ ਲੰਮੀ ਹੈ ਜਿਸਦਾਂ ਪੂਰਾ ਤਰਜਮਾ ਇਥੇ ਨਹੀਂ ਦਿਤਾ ਗਿਆ। ਇਸ ਚਿਠੀ ਵਿਚ ਰੈਜੀਡੰਟ ਨੇ ਐਬਟ ਦੀ ਹਰੇਕ ਗਲ ਦਾ ਖੰਡਨ ਕਰਕੇ ਸਰਦਾਰ ਚਤਰ ਸਿੰਘ ਦਾ ਪੱਖ ਲਿਆ ਤੇ ਕਿਹਾਹੈਕਿ ਸਰ-ਦਾਰ ਚਤਰ ਸਿੰਘ ਨੇ ਸਾਰੇ ਕੰਮ ਅਪਣੀ ਰਖਸ਼ਾ ਲਈ ਕੀਤੇ ਸਨ। ਉਸਦੀ ਮਨਸ਼ਾ ਅੰਗ੍ਰੇਜਾਂ ਨੂੰ ਲਾਹੌਰੋਂ ਕੱਢ ਦੇਣ ਦੀ ਨਹੀਂ ਸੀ। ਹਜਾਰੇ ਦੇ ਮੁਸਲਮਾਨਾਂ ਨੇ ਪੈਹਲੇ ਤਾਂ ਉਨਾਂ ਦਾ ਮਕਾਨ ਘੇਰ ਲਿਆ ਪਰਪਿਛੋਂ ਉਨਾ ਨੂੰ ਵੀ ਲਾਚਾਰ ਹੋਕੇ ਮੁੜਨਾ ਪਿਆ। ਇਤਨਾ ਹੋਣ ਪਰ ਵੀ ਐਬਟਦੀ ਅਕਲ ਟਿਕਾਣੇ ਨਾ ਆਈ। ਓਸਨੇ ਸਰਦਾਰ ਚਤਰ ਸਿੰਘ ਨੂੰ ਲਿਖਿਆ—"ਜੇਕਰ ਸਰਦਾਰ ਚਤਰ ਸਿੰਘ ਕਨੌਰੇ ਦੇ ਖੂਨ ਕਰਨ ਵਾਲੇ ਨੂੰ ਮੇਰੇ ਹਥ ਫੜਾ ਦੇਵੇ ਤਾਂ ਉਸਦੀ ਜਾਗੀਰ ਤੇ ਫੌਜ ਬਣੀ ਰਹੇਗੀ ਤੇ ਕਾਨੂਨ ਦੇ ਅਨੁਸਾਰ ਉਨਾਂ ਦੀ ਪੜਤਾਲ ਹੋਵੇਗੀ। ਮੈਂ ਉਸੇ ਵੇਲੇ ਹੀ ਪੈਹਲੇ ਵਾਂਗ ਹਜਾਰੇ ਵਿਚ ਸ਼ਾਂਤੀ (ਅਮਨ) ਕਰ ਦੇਵਾਂਗਾ।"

ਸੋ ਇਸ ਚਿਠੀ ਤੋਂ ਪਤਾ ਲਗਦਾ ਹੈ ਕਿ ਐਬਟ ਦਾ ਹਥ ਹਜਾਰੇ ਦੀ ਅਸ਼ਾਂਤੀ ਵਿਚ ਜਰੂਰ ਸੀ। ਇਸਦੇ ਬਾਦ ਐਬਟ ਨੇ ਇਕ ਹੋਰ ਚਿਠੀ ਸਰਦਾਰ ਚਤਰ ਸਿੰਘ ਨੂੰ ਭੇਜੀ ਜਿਸ ਵਿਚ ਓਸਨੇ ਫੇਰ ਲਿਖਿਆ ਕਿ ਕਨੌਰੇ ਨੂੰ ਮਾਰਨ

ਵਾਲਾ ਮਨੁਖ ਮੈਨੂੰ ਸੌਂਪ ਦੇਵੋ ਮੈਂ ਸਾਰੇ ਹਜ਼ਾਰੇ ਵਿਚ ਅਮਨ ਕਰਾ ਦੇਵਾਂਗਾ। ਪਰ ਸਰਦਾਰ ਚਤਰ ਸਿੰਘ ਐਬਟ ਦਾ ਇਹ ਹੁਕਮ ਨਾ ਮੰਨ ਸਕੇ। ਭਲਾ ਇਹ ਹੋ ਵੀ ਕਿਸਤਰਾਂ ਸਕਦਾ ਸੀ। ਕਿਉਂਕਿ ਕਨੋਰਾ ਆਪ ਬਾਗੀ ਹੋ ਗਿਆ ਸੀ, ਤੇ ਉਸਨੇ ਬਾਗੀ ਹੋਕੇ ਹੀ ਇਕ ਸਿਖ ਹੌਲਦਾਰ ਨੂੰ ਮਾਰ ਘਤਿਆ ਸੀ। ਫੇਰ ਕਨੋਰੇ ਨੂੰ ਕਿਉਂ ਨਾ ਸਜ਼ਾ ਮਿਲਦੀ? ਜਿਸ ਮਨੁਖ ਨੇ ਕਨੋਰੇ ਨੂੰ ਮਾਰ ਦਿਤਾ ਸਰਦਾਰ ਚਤਰਸਿੰਘ ਨੇ ਉਸਨੂੰ ਇਨਾਮ ਦਿਤਾ ਇਸ ਲਈ ਓਹ ਫੇਰ ਕਿਸਤਰਾਂ ਓਸਨੂੰ ਫੜਕੇ ਦੇ ਸਕਦੇ ਸਨ। ਜੇਕਰ ਓਹ ਓਸਨੂੰ ਫੜਕੇ ਦੇ ਦੇਂਦ ਤਾਂ ਹੋ ਸਕਦਾ ਹੈ ਕਿ ਓਹ ਆਪਣੀ ਸਿਖਾਂ ਦੇ ਕ੍ਰੋਧ ਦਾ ਸ਼ਿਕਾਰ ਹੁੰਦੇ। ਇਹ ਨਿਰਾ ਸਾਡਾ ਹੀ ਖਿਆਲ ਨਹੀਂ ਬਲਕੇ ਟੈਲ ਸਾਹਿਬ ਨੇ ਵੀ ਅਪਣੀ ਕਿਤਾਬ "ਰੈਟਾਸ ਪੈਕਟਸ ਐਂਡ ਪਾਸਪਕਟਸ ਆਫ ਇੰਡੀਅਨ ਪਾਲਿਸੀ" ਦੇ ਸਫੇ ੧੨੪ ਉਤੇ ਲਿਖਿਆ ਹੈ ਕਿ ਜੇਕਰ ਸਰਦਾਰ ਚਤਰ ਸਿੰਘ ਕਨੋਰੇ ਦੇ ਖੂਨੀ ਨੂੰ ਫੜਕੇ ਐਬਟ ਨੂੰ ਦੇ ਦੇਂਦਾ ਤਾਂ ਇਸ ਜ਼ੁਲਮ ਤੇ ਬੇਇਨਸਾਫੀ ਦੇ ਕਾਰਨ ਸਰਦਾਰ ਦੀ ਪ੍ਰਜਾ ਹੀ ਉਸਦੇ ਪ੍ਰਾਣਾਂ ਦੀ ਗਾਹਕ ਬਣ ਜਾਂਦੀ। ਫੇਰ ਵੀ ਓਹ ਬੁਢਾ ਸਰਦਾਰ ਖੁਦ ਐਬਟ ਪਾਸੋਂ ਮਾਫੀ ਮੰਗਣ ਲਈ ਤਿਆਰ ਹੋ ਗਿਆ, ਪਰ ਓਸ ਗੋਰੇ ਦਾ ਮਿਜਾਜ ਤਾਂ ਸਤਵੇਂ ਅਸਮਾਨ ਉਤੇ ਚੜ੍ਹਿਆ ਹੋਯਾ ਸੀ। ਓਸਨੇ ਕਨੋਰੇ ਦੇ ਖੂਨੀ ਸਰਦਾਰ ਚਤਰ ਸਿੰਘ ਨੂੰ ਮਿਲਣਾਵੀ ਠੀਕ ਨਾ ਸਮਝਿਆ। ਕਪਤਾਨ ਐਬਟ ਇੱਨਾ ਕਰਕੇ ਹੀ ਸ਼ਾਂਤ ਨਾ ਹੋਯਾ। ਉਸਨੇ ਰੈਜੀਡੈਂਟ ਨੂੰ ੧੩ ਅਗ-ਸਤ ਵਾਲੀ ਚਿਠੀ ਵਿਚ ਲਿਖਿਆ—ਚਤਰ ਸਿੰਘ ਸਿਖ

ਫੌਜ ਨੂੰ ਗਦਰ ਕਰਨ ਲਈ ਉਕਸਾ ਰਿਹਾ ਹੈ । ਉਸਨੇ ਹਮਲਾ ਕਰਨ ਲਈ ਜੰਮੂ ਦੇ ਰਾਜੇ ਨੂੰ ਵੀ ਚਿਠੀਆਂ ਭੇਜੀਆਂ ਹਨ ।

ਐਬਟ ਦੇ ਹਥ ਸਰਦਾਰ ਚਤਰ ਸਿੰਘ ਦੀਆਂ ਕੁਝ ਚਿਠੀਆਂ ਆਈਆਂ ਸਨ ਜੇਹੜੀਆਂ ਕਿ ਉਸਨੇ ਜੰਮੂ ਦੇ ਰਾਜੇ ਗੁਲਾਬ ਸਿੰਘ, ਉਸਦੇ ਪੁਤ੍ਰ ਰਣਬੀਰ ਸਿੰਘ ਤੇ ਉਸਦੇ ਭਤੀਜੇ ਜੋਰਾਵਰਸਿੰਘਨੂੰ ਲਿਖੀਆਂ ਸਨ। ਰੈਜੀਡੈਂਟ ਨੇ ਕਪਤਾਨ ਨਿਕਲਸ ਪਾਸੋਂ ਪੜਤਾਲ ਕਰਾਈ ਤਾਂ ਪਤਾ ਲਗਾ ਕਿ ਲਾਹੌਰ ਉਤੇ ਹਮਲਾ ਕਰਨ, ਯਾ ਸਿਖ ਫੌਜ ਨੂੰ ਉਭਾਰਨ ਦੀ ਕੋਈ ਵੀ ਗਲ ਇਨਾਂ ਵਿਚ ਨਹੀਂ ਸੀ। ਸਿਰਫ ਹਜਾਰੇ ਵਿਚ ਮੁਸਲਮਾਨਾਂ ਦੇ ਗਦਰ ਨੂੰ ਦਬਾਣ ਲਈ ਚਾਰ ਪਲਟਣਾ ਭੇਜਣ ਬਾਬਤ ਸਰਦਾਰ ਚਤਰਸਿੰਘ ਨੇ ਲਿਖਿਆ ਸੀ ਜਿਸ ਕਰਕੇ ਓਹ ਦੀ ਹਜਾਰੇ ਵਾਲੀ ਜਾਗੀਰ ਬਣੀ ਰਹੇ। ਨਿਕਲਸਨ ਤੇ ਰੈਜੀਡੈਂਟ ਦੋਹਾਂ ਨੂੰ ਉਨਾਂ ਚਿਠੀਆਂ ਤੋਂ ਗਦਰ ਦੀ ਬੋ ਵੀ ਨਾ ਆਈ। ਕਪਤਾਨ ਨਿਕਲਸਨ ਨੇ ਅਪਣੀਆਂ ਚਿਠੀਆਂ ਵਿਚ ਸਰਦਾਰ ਚਤਰ ਸਿੰਘ ਨੂੰ ਬਿਲਕੁਲ ਬੇਕਸੂਰ ਦਸਿਆ। ਪਰ ਪਿਛੋਂ ਪਤਾ ਨਹੀਂ ਕਿ ਨਿਕਲਸਨ ਦੀ ਅਕਲ ਉਤੇ ਕਿਉਂ ਪੜਦਾ ਪਿਆ। ਕਿਉਂਕਿ ਉਸਨੇ ਵੀ ਕਿਹਾ ਕਿ ਕਨੋਰੇ ਦੇ ਖੂਨੀ ਨੂੰ ਸਰਦਾਰ ਚਤਰ ਸਿੰਘ ਅੰਗ੍ਰੇਜਾਂ ਨੂੰ ਸੌਂਪ ਦੇਵੇ। ਇਸ ਖਿਆਲ ਤੋਂ ਹੀ ਉਸਨੇ ਸਰਦਾਰ ਚਤਰ ਸਿੰਘ ਨੂੰ ਲਿਖਿਆ--ਜੇਕਰ ਤੁਸੀ ਬਿਨਾ ਦੇਰ ਦੇ ਅਪਣੇ ਆਪ ਨੂੰ ਸੌਂਪ ਦੇਵੋਗੇ ਤੇ ਕਨੋਰੇ ਦੇ ਖੂਨੀਆਂ ਨੂੰ ਮੇਰੇ ਪਾਸ ਲੈ ਆਓਗੇ ਤਾਂ ਮੈਂ ਤੁਹਾਡੀ ਇਜਤ ਅਬਰੋ ਤੇ ਤੁਹਾਡੇ ਜੀਵਨ

ਦੀ ਰਖਯਾ ਦਾ ਜਿਮਾ ਲੈ ਸਕਦਾ ਹਾਂ ਪਰ ਤੁਸੀ ਹੁਣ ਅਪਣੀ ਨਿਜ਼ਾਮਤ ਤੇ ਜਾਗੀਰ ਦੀ ਆਸ ਨਾ ਰਖੋ।

ਕਪਤਾਨ ਨਿਕਲਸਨ ਨੇ ਇਸ ਚਿਠੀ ਵਾਲੀ ਗਲ ਆਪਣੇ ਦਿਲ ਵਿਚ ਰਖੀ ਤੇ ਰੈਜ਼ੀਡੈਂਟਨੂੰ ਓਸਨੇ ਲਿਖਿਆ "ਮੈਨੂੰ ਉਮੈਦ ਹੈ ਕਿ ਤੁਸੀ ਮੇਰੀ ਇਸ ਗਲ ਨਾਲ ਸੰਮਤੀ ਕਰੋਗੇ ਕਿ ਚਤਰ ਸਿੰਘ ਨੂੰ ਉਸਦੀ ਜਾਗੀਰ ਤੇ ਨਿਜ਼ਾਮਤ ਤੋਂ ਕਢ ਦੇਣਾ ਹੀ ਉਚਿਤ ਸਜ਼ਾ ਹੈ।"

ਰਾਜਨੀਤੀ ਦੀਆਂ ਅੰਦਰੂਨੀ ਚਾਲਾਂ ਜਾਣਨੀਆਂ ਬੜਾ ਔਖਾ ਕੰਮ ਹੈ। ਪਰ ਅਫਸੋਸ ਤੇ ਅਚਰਜ ਤਾਂ ਇਹ ਹੈ ਕਿ ਜੋ ਰੈਜ਼ੀਡੈਂਟ ਹੁਣ ਤਕ ਚਤਰ ਸਿੰਘ ਨੂੰ ਬੇਕਸੂਰ ਸਮਝਦਾ ਸੀ ਉਸਨੇ ਵੀ ਕਪਤਾਨ ਨਿਕਲਸਨ ਦੀ ਗਲ ਨੂੰ ਸਲਾਹਿਆ। ੨੩ ਅਗਸਤ ਵਾਲੀ ਚਿਠੀ ਵਿਚ ਰੈਜ਼ੀਡੈਂਟ ਨੇ ਮੇਜਰ ਏਡ ਵਰਡਿਸ ਨੂੰ ਸਰਦਾਰ ਚਤਰ ਸਿੰਘ ਦੀ ਬਾਬਤ ਲਿਖਿਆ ਸੀ—ਚਤਰਸਿੰਘ ਬਿਲਕੁਲ ਬੇਕਸੂਰ ਹੈ। ਇਨਾਂ ਸਾਰੇ ਉਤਪਾਤਾਂ ਦੀ ਜੜ੍ਹ ਇਕਤਰਾਂ ਐਬਟ ਹੈ। ਇਸਤੋਂ ਤਿੰਨ ਦਿਨ ਪੈਹਲਾਂ ਰੈਜ਼ੀਡੈਂਟ ਨੇ ਅੰਗਰੇਜ਼ੀ ਫੌਜ ਦ ਕਮਾਂਡਰਨ ਚੀਫ ਨੂੰ ਲਿਖਿਆ ਸੀ। ਮਲੂਮ ਹੁੰਦਾ ਹੈ ਕਿ ਕਪਤਾਨ ਨਿਕਲਸਨ ਨਹੀਂ ਜਾਣਦਾ ਕਿ ਕਨੋਰੇ ਦੇ ਮਾਰੇ ਜਾਣ ਦਾ ਕੀ ਕਾਰਣ ਹੈ। ਕਿਉਂਕਿ ਉਸਨੇ ਕਨੋਰੇ ਦਾ ਮਾਰੇ ਜਾਣਾ ਜ਼ੁਲਮ ਦਸਿਆ ਹੈ ਤੇ ਚਤਰ ਸਿੰਘ ਨੂੰ ਹੀ ਉਸਨੇ ਉਸਦੇ ਮਾਰ ਦੇਣ ਵਾਲਾ ਸਮਝਿਆ ਹੈ। ਇਸਦੇ ਸਿਵਾ ਚਤਰ ਸਿੰਘ ਦਾ ਸਰਬੰਸ ਨਾਸ ਕਰਨ ਤੋਂ ਇਕ ਦਿਨ ਪੈਹਲਾਂ ਅਰਥਾਤ ੨੪ ਅਗਸਤ ਨੂੰ ਰੈਜ਼ੀਡੈਂਟ ਨੇ ਐਬਟ ਨੂੰ ਝਾੜਦੇ ਹੋਏ ਲਿਖਿਆ ਸੀ—"ਤੁਹਾਡਾ ਇਹ ਕੰਮ

ਇਨਸਾਫ ਦੇ ਅਨੁਕੂਲ ਨਹੀਂ । ਕਨੌਰੇ ਦੀ ਉਚਿਤ ਸਜ਼ਾ ਨੂੰ ਤੁਸੀਂ ਕਦੇ ਵੀ ਖੂਨ ਨਹੀਂ ਆਖ ਸਕਦੇ ।"

ਇਸਤਰਾਂ ਚਤਰ ਸਿੰਘ ਨੂੰ ਨਿਰਦੋਸ਼ ਜਾਣਦੇ ਹੋਏ ਭੀ ਰੈਜ਼ੀਡੈਂਟ ਨੇ ਉਸਦੀ ਨਿਜ਼ਾਮਤ ਤੇ ਜਾਗੀਰ ਜਬਤ ਕਰਨ ਦਾ ਹੁਕਮ ਦੇ ਦਿਤਾ । ਕੌਣ ਨਹੀਂ ਕਹੇਗਾ ਕਿ ਰੈਜ਼ੀਡੈਂਟ ਦਾ ਇਹ ਹੁਕਮ ਬੇਇਨਸਾਫੀ ਸੀ । ੫ ਸਤੰਬਰ ਵਾਲੇ ਦਿਨ ਰੈਜ਼ੀਡੈਂਟ ਨੇ ਵਡੇ ਲਾਟ ਨੂੰ ਲਿਖਿਆ—"ਮੈ ਚਤਰ ਸਿੰਘ ਦੇ ਆਦਰ ਤੇ ਜੀਵਨ ਦੇ ਰਖਣ ਦੀ ਜ਼ਿਮੇਵਾਰੀ ਲੈਕੇ ਉਸਦੇ ਇਸ ਆਚਰਣ ਦੀ ਪੜਤਾਲ ਕਰਨ ਦਾ ਹੁਕਮ ਦਿਤਾ ਸੀ ॥

ਜਦ ਚਤਰ ਸਿੰਘ ਨੇ ਵੇਖਿਆ ਕਿ ਰੈਜੀਡੰਟ ਨੇ ਉਸਦੀ ਉਚਿਤ ਹਾਲ ਪੁਕਾਰ ਉਤੇ ਕੋਈ ਧਿਆਨ ਨਹੀਂ ਦਿਤਾ ਤੇ ਓਸਦੀਆ ਸਾਰੀਆਂ ਆਸਾਂ ਉਮੈਦਾਂ ਉਤੇ ਪਾਣੀ ਫੇਰ ਦਿਤਾ ਹੈ ਤਦ ਲਾਚਾਰ ਹੋਕੇ ਉਸਨੇ ਵੀ ਅਪਣੀ ਚਿਰਾਂ ਦੀ ਸਾਥਣ ਕ੍ਰਿਪਾਨ ਦਾ ਆਸਰਾ ਲਿਆ। ਜੋ ਚਤਰ ਸਿੰਘ ਕੁਝ ਦਿਨ ਪੈਹਲਾਂ ਅਪਣੇ ਜੀਵਨ ਦੇ ਬਾਕੀ ਦਿਨ ਤੀਰਥ ਯਾਤ੍ਰਾ ਕਰਕੇ ਗੁਜਾਰਿਆ ਚਾਹੁੰਦਾਸੀ ਹੁਣ ਓਸੇ ਰਣਤੀਰਥ ਵਿਚ ਗੁਜਾਰਨ ਦਾ ਇਰਾਦਾ ਕਰ ਲਿਆ । ਕਿਉਂਕਿ ਆਖਿਰ ਓਹ ਇਕ ਆਜਾਦ ਕੌਮ ਦਾ ਟਿੱਕਾ ਸੀ। ਉਸਨੇ ਬੇ ਇਜੱਤ ਹੋਕੇ ਜੀਉਣ ਨਾਲੋਂ ਇੱਜਤ ਨਾਲ ਲੜਾਈ ਵਿਚ ਮਰਜਾਣਾ ਚੰਗਾ ਸਮਝਿਆ ।

"ਅਮੀ ਪਿਆਵਤ ਮਾਨ ਬਿਨ ਰਹਮਤ ਮੁਹਿ ਨ ਸੁਹਾਇ ।
ਪ੍ਰੇਮ ਸਹਿਤ ਮਰਿਬੋ ਭਲੋ ਜੋ ਵਿਖ ਦੇਤ ਪਿਆਇ ।"

ਸੋ ਸਰਦਾਰ ਚਤਰ ਸਿੰਘ ਨੇ ਉਪਰਲੇ ਦੋਹਰੇ

ਅਨੁਸਾਰ ਕੰਮ ਕੀਤਾ । ਨੂਵੇ ਚਤਰ ਸਿੰਘ ਦੇ ਇਸ
ਇਰਾਦੇ ਨੂੰ ਸੁਣ ਦਲਾਂ ਦੇ ਦਲ ਸਿਖ ਲੜਾਈ ਕਰਨ
ਲਈ ਓਸਦੇ ਪਾਸ ਅਕਠੇ ਹੋਣ ਲਗ ਪਏ । ਬਹੁਤ ਦਿਨਾ
ਦੇ ਬਾਦ "ਸਤ ਸ੍ਰੀ ਅਕਾਲ" ਦੀ ਸ਼ੇਰ ਗਰਜ ਨਾਲ
ਹਜ਼ਾਰੇ ਦੀ ਧਰਤੀ ਗੂੰਜ ਪਈ । ਰਾਣੀ ਜਿੰਦਾਂ ਦੇ ਦੇਸ
ਨਿਕਾਲੇ ਤੇ ਮੁਲਤਾਨ ਦੇ ਗਦਰ ਆਦਿ ਕਾਰਣਾ ਕਰਕੇ
ਸਿਖਾ ਦੇ ਦਿਲਾਂ ਵਿਚ ਜੇਹੜੀ ਅਗ ਬਹੁਤ ਦਿਨਾਂ ਤੋਂ
ਧੁਖ ਰਹੀ ਸੀ ਓਹ ਜੁਵਾਲਾ ਮੁਖੀ ਪਰਬਤ ਵਾਂਗ ਇਕ
ਵਾਰਗੀ ਫੁਟ ਨਿਕਲੀ। ਓਸ ਵੇਲੇ ਪੰਜਾਬੀਆਂ ਨੇ ਇਸ
ਨੀਤੀ ਵਚਨ ਅਨੁਸਾਰ "ਖਤ੍ਰੀਆਂ ਨੂੰ ਵੈਰੀ ਦੇ ਸਾਮਣੇ
ਹੋ ਕੇ ਰੀਠੇ ਵਾਂਗ ਟੁਟ ਜਾਣਾ ਚਾਹੀਦਾ ਹੈ ਪਰ ਮੁੜਨਾ
ਨਹੀ ਚਾਹੀਦਾ ।" ਸਰਦਾਰ ਚਤਰ ਸਿੰਘ ਤੇ ਉਸਦੇ
ਸਾਥੀਆਂ ਨੇ ਅੰਗ੍ਰੇਜ਼ਾਂ ਦੇ ਵਿਰੁਧ ਲੜਾਈ ਕਰਨ ਦਾ ਐਲਾਨ
ਕਰ ਦਿਤਾ। ਜੋ ਸਰਦਾਰ ਚਤਰ ਸਿੰਘ ਕੁਝ ਦਿਨ ਪੈਹਲਾਂ
ਅੰਗ੍ਰੇਜ਼ਾਂ ਦਾ ਵਡਾ ਤਰਫਦਾਰ ਤੇ ਭਗਤ ਸੀ ਉਸਨੇ ਹੁਣ
ਬੇਇਨਸਾਫ ਤੋਂ ਦੁਖੀ ਹੋਕੇ ਅੰਗ੍ਰੇਜ਼ਾਂ ਦੇ ਵਿਰੁਧ ਝੰਡਾ ਖੜਾ
ਕਰ ਦਿਤਾ ।



# ਮੁਲਤਾਨ ਉਤੇ ਚੜ੍ਹਾਈ

ਪੰਜਾਬ ਵਿਚ ਅਸ਼ਾਂਤੀ ਦੀ ਅਗ ਮਚੀ ਹੋਈ ਵੇਖਕੇ ਲਾਟ ਡਲਹੌਜ਼ੀ ਨੇ ਉਸਨੂੰ ਛੇਤੀ ਦੂਰ ਕਰਨ ਦੀ ਤਾਂ ਕੋਈ ਕੋਸ਼ਿਸ਼ ਨਾ ਕੀਤੀ ਸਗੋਂ—"ਉਲਟਾ ਚੋਰ ਕੁਤਵਾਲਨੂੰ ਡਾਂਟੇ' ਇਸ ਅਖਾਣ ਅਨੁਸਾਰ ਉਸਨੇ ਅਪਣੇ ਇਕ ਵਖਿਆਨ ਵਿਚ ਹਿੰਦੁਸਤਾਨੀਆਂ ਨੂੰ ਇਹ ਝਾੜ ਪਾਈ "ਮੈ ਸ਼ਾਂਤੀ ਚਾਹੁੰਦਾ ਹਾਂ,ਮੈ ਹਮੇਸ਼ਾਂ ਸ਼ਾਂਤੀ ਚਾਹੀ। ਮੈਂ ਹਮੇਸ਼ਾ ਓਸਦੇ ਲਈ ਕੋਸ਼ਿਸ਼ ਕੀਤੀ। ਪਰ ਹਿੰਦੁਸਤਾਨ ਦੇ ਵੈਰੀ ਲੜਾਈ ਚਾਹੁੰਦੇ ਹਨ ਸੋ ਲੜਾਈ ਉਨਾ ਨੂੰ ਮਿਲੇਗੀ। ਮੈਂ ਵਚਨ ਦੇਂਦਾ ਹਾਂ ਕਿ ਓਹ ਲੜਾਈ ਨੂੰ ਸਜਾ ਸਮਝਕੇ ਲੈਣਗ।"

ਕੇਹਾ ਚੰਗਾ ਹੁੰਦਾ ਜੇਕਰ ਲਾਟ ਡਲਹੌਜੀ ਇਹ ਝਾੜ ਫਟਕਾਰ ਨਾ ਕਰਕੇ ਮੁਲਤਾਨ ਦੇ ਗਦਰ ਨੂੰ ਦਬਾਨ ਦਾ ਯਤਨ ਕਰਦਾ। ਓਸਦੇ ਛੇਤੀ ਨਾ ਦਬਨੇ ਕਰਕੇ ਯੁਧ ਪ੍ਰੇਮੀ ਪੰਜਾਬੀਆਂ ਨੂੰ, ਖਾਸ ਕਰ ਸਿਖਾਂਨੂੰ ਅਪਣੇ ਨਿਰਾਦਰ ਦਾ ਬਦਲਾ ਲੈਣ ਦਾ ਖਿਆਲ ਹੋ ਪਿਆ। ਮੁਲਤਾਨ ਨਗਰ ਦੇ ਗਦਰ ਦੇ ਸਿਵਾ ਬੁਢੇ ਸਰਦਾਰ ਚਤਰ ਸਿੰਘ ਨੂੰ ਹਥੀਆਰ ਚੁਕਣ ਲਈ ਕਿਸਤਰਾਂ ਲਾਚਾਰ ਕੀਤਾ ਗਿਆ। ਇਸੈ ਗਲ ਨੂੰ ਵੀ ਪਾਠਕ ਸਮਝ ਗਏ ਹਨ। ਸਰਦਾਰ ਚਤਰ ਸਿੰਘ ਦੇ ਨਾਲ ਇਨਸਾਫ ਨਾ ਹੋਣ ਪਰ ਵੀ ਉਨਾਂ ਦਾ ਪੁਤ੍ਰ ਰਾਜਾ ਸ਼ੇਰ ਸਿੰਘ ਫੇਰ ਵੀ ਅੰਗ੍ਰੇਜ਼ਾਂ ਦਾ ਮਿਤ੍ਰ ਬਣਿਆ ਰਿਹਾ ਤੇ ਓਸਨੇ ਮੁਲਤਾਨ ਦੇ ਗਦਰ ਨੂੰ ਦਬਾਨ ਵਿਚ ਮੇਜਰ ਏਡਵਾਰਡਿਸ ਦੀ ਭਾਰੀ ਮਦਦ ਕੀਤੀ। ਪਾਠਕਾਂ ਨੂੰ ਯਾਦ ਹੋਵੇਗਾ ਕਿ ਲਾਹੌਰ ਦਰਬਾਰ ਦੇ

ਸਰਦਾਰਾਂ ਨੇ ਰੈਜੀਡੈਂਟ ਨੂੰ ਕਿਹਾ ਸੀ ਕਿ ਮੁਲਤਾਨ ਵਿਚ ਸਿਖ ਫੌਜ ਬਿਲਕੁਲ ਨਾ ਭੇਜੀ ਜਾਵੇ । ਕਿਉਂਕਿ ਸਿਖ ਫੌਜ ਦੇ ਬਾਗੀ ਹੋ ਜਾਣ ਦਾ ਡਰ ਹੈ । ਪਰ ਸਿਖ ਸਰਦਾਰਾਂ ਦੀ ਇਸ ਉਚਿਤ ਬੇਨਤੀ ਵਲ ਰੈਜੀਡੈਂਟ ਨੇ ਜਰਾ ਵੀ ਧਯਾਨ ਨਾ ਦਿਤਾ। ਫੇਰ ਵੀ ਸਰਦਾਰ ਲੋਕ ਹਰ ਤਰਾਂ ਨਾਲ ਅੰਗ੍ਰੇਜ਼ਾਂ ਦੀ ਮਦਦ ਕਰ ਰਹੇ ਸਨ।

ਮਿਸਰ ਸਾਹਬ ਦਯਾਲ ਨੇ ਗੁਰੂ ਮਹਾਰਾਜ ਸਿੰਘ ਨੂੰ ਜਾ ਦਬਾਯਾ ਜੋ ਪੰਜਹਜਾਰ ਸਿਖ ਜਮਾਂ ਕਰਕੇ ਹੁਸ਼ਯਾਰ ਪੁਰ ਵਲ ਧਾਵੇ ਕਰ ਰਿਹਾ ਸੀ । ਸਾਹਿਬ ਦਯਾਲ ਦੇ ਕੋਲ ਓਸ ਵੇਲੇ ਭਾਵੇਂ ਕੁਲ ਇਕਹਜਾਰ ਸਿਖ ਸਨ ਪਰ ਓਸਨੇ ਅਪਣੀ ਚਤਰਾਈ ਨਾਲ ਪੰਜ ਹਜਾਰ ਨੂੰ ਦਬਾ ਲਿਆ । ਹਜਾਰੇ ਦੇ ਗਦਰ ਨੂੰ ਮਿਟਾਣ ਲਈ ਰੈਜੀਡੈਂਟ ਨੇ ਦੀਵਾਨ ਦੀਨਾਨਾਥ ਨੂੰ ਨਿਯਤ ਕੀਤਾ ।

ਇਸੇ ਤਰਾਂ ਹੋਰ ਸਰਦਾਰ ਵੀ ਯਥਾ ਸ਼ਕਤੀ ਕੋਸ਼ਿਸ਼ ਕਰ ਰਹੇ ਸਨ। ਓਸ ਵੇਲੇ ਪੰਜਾਬ ਦੇ ਛੋਟੇ ੨ ਪਹਾੜੀ ਰਾਜਿਆਂ ਵਿਚ ਵੀ ਅਸ਼ਾਂਤੀ ਫੈਲ ਗਈ ਸੀ । ਓਨਾਂ ਨੇ ਵੀ ਗਦਰ ਦਾ ਝੰਡਾ ਖੜਾਂ ਕਰ ਦਿਤਾ । ਪਰ ਲਾਹੌਰ ਦੇ ਸਾਰੇ ਸਿਖ ਸਰਦਾਰ ਅੰਗ੍ਰੇਜ਼ਾਂ ਵਲ ਸਨ। ਮੇਜਰ ਏਡਵਾ-ਰਡਿਸਨੇ ੧੮੪੨ ਦੀ ੨੩ ਜੁਲਾਈ ਨੂੰ ਸਿਖ ਸਰਦਾਰਾਂ ਦੀ ਅੰਗ੍ਰੇਜ਼ਾਂ ਨਾਲ ਹਮਦਰਦੀ ਬਾਬਤ ਲਿਖਿਆ ਕਿ—ਓਹ ਲੋਕ ਹਰਤਰਾਂ ਨਾਲ ਸਾਡੇ ਪਖਪਾਤੀ ਹਨ। ਭਾਵੇਂ ਰਾਜਾ ਸ਼ੇਰ ਸਿੰਘ ਦੀ ਫੌਜ ਦਾ ਬਹੁਤਾ ਹਿਸਾ ਵਿਗੜਿਆ ਹੋਯਾ ਹੈ ਪਰ ਸ਼ੇਰ ਸਿੰਘ ਦਾ ਐਸਾ ਪ੍ਰਬਲ ਪ੍ਰਤਾਪ ਹੈ ਕਿ ਸਾਰੇ ਓਸਦਾ ਹੁਕਮ ਮੰਨਦੇ ਹਨ। ਉਸਦੀ ਫੌਜ ਦੇ ਇਕ ਦੋ ਮਨੁਖਾਂ ਨੇ

ਕੁਝ ਢਿੱਲ ਕੀਤੀ ਸੀ ਇਸ ਲਈ ਰਾਜਾ ਸ਼ੇਰ ਸਿੰਘ ਨੇ ਉਨਾਂ ਨੂੰ ਸਖਤ ਸਜ਼ਾ ਦੇਕੇ ਦੂਜਿਆਂ ਦੇ ਦਿਲਾਂ ਵਿਚ ਡਰ ਪਾ ਦਿਤਾ ਹੈ।

ਸਿੰਧੂਸਾਮ(ਮੁਲਤਾਨ) ਦੀ ਫਤੇ ਦੇ ਪੰਜ ਦਿਨ ਪਿਛੋਂ ਰਾਜਾ ਸ਼ੇਰ ਸਿੰਘ ਸਾਢੇਚਾਰਹਜਾਰ ਫੌਜ ਲੈਕੇ ਮੇਜਰ ਏਡ-ਵਾਰਡਿਸ ਦੀ ਸਹੈਤਾ ਕਰਨ ਲਈ ਗਏ। ਸ਼ੇਰ ਸਿੰਘ ਦੇ ਨਾਲ ਸ਼ਮਸ਼ੇਰ ਸਿੰਘ ਤੇ ਅਤਰ ਸਿੰਘ ਆਦਿ ਹੋਰ ਵੀ ਕਈ ਸਰਦਾਰ ਸਨ। ਸ਼ੇਰ ਸਿੰਘ ਦੇ ਪਹੁੰਚਣ ਤਕ ਮੇਜਰ ਏਡਵਰਡਿਸ ਸਹੈਤਾ ਖੁਣੋਂ ਬੇਕਾਰ ਬੈਠਾ ਸੀ। ਮੂਲਰਾਜ ਨੇ ਇਸ ਸਮੇਂ ਵਿਚ ਕਿਲੇ ਨੂੰ ਮਜਬੂਤ ਕਰ ਲਿਆ ਤੇ ਆਦਮੀ ਵੀ ਹੋਰ ਭਰਤੀ ਕਰ ਲਏ। ਇਸ ਪ੍ਰਕਾਰ ਸਭਤਰਾਂ ਨਾਲ ਮਜਬੂਤ ਹੋਣ ਪਰ ਵੀ ਸ਼ੇਰ ਸਿੰਘ ਨੂੰ ਅੰਗ੍ਰੇਜਾਂਦੀ ਮਦਦਪੁਰ ਆਯਾ ਵੇਖਕੇ ਮੂਲਰਾਜ ਡਰ ਗਿਆ। ਉਸਨੇ ਸ਼ੇਰ ਸਿੰਘ ਤੇ ਹੋਰਨਾ ਸਰਦਾਰਾਂਨੂੰ ਵੀ ਅਪਣੇ ਨਾਲ ਮਿਲਾਣ ਲਈ ਇਕ ਮਨੁਖ ਭੇਜਿਆ। ਪਰ ਸ਼ੇਰ ਸਿੰਘ ਤੇ ਹੋਰਨਾਂ ਸਰਦਾਰਾਂ ਨੇ ਉਸ ਆਦਮੀ ਦਾ ਮੂੰਹ ਕਾਲਾ ਕਰਕੇ ਤੇ ਖੋਤੇ ਤੇ ਚਾੜ੍ਹਕੇ ਵਾਪਸ ਭੇਜ ਦਿਤਾ। ਮੂਲਰਾਜ ਇਸਤਰਾਂ ਭਾਵੇਂ ਨਿਰਾਸ ਹੋ ਗਿਆ ਪਰ ਉਸਨੇ ਲਾਹੌਰੋਂ ਆਈ ਹੋਈ ਫੌਜ ਦੇ ਕੁਝ ਸਪਾਹੀਆਂ ਨੂੰ ਲਾਲਚ ਦੇਕੇ ਆਪਣੇ ਵਲ ਕਰ ਲਿਆ।

੨੦ ਜੁਲਾਈ ਨੂੰ ਮੂਲਰਾਜ ਨੇ ਕਿਲੇ ਦੇ ਉਪਰੋਂ ਏਡਵਾਰਡਿਸ ਦੀ ਫੌਜ ਉਤੇ ਗੋਲੇ ਵਰ੍ਹਾਏ। ਸ਼ੇਰ ਸਿੰਘ ਲੜਾਈ ਵਿਚ ਨਿਪੁਣ ਸੀ। ਉਸਨੇ ਮੁਲਤਾਨ ਦੇ ਕਿਲੇ ਉਤੇ ਹਮਲੇ ਕਰਕੇ ਮੂਲਰਾਜ ਦੇ ਗੋਲੇ ਵਿਅਰਥ ਕਰ ਦਿਤੇ। ਇਸ ਘਟਨਾ ਦੇ ਛੇ ਦਿਨ ਪਿਛੋਂ ਮੂਲਰਾਜ ਦੀ ਫੌਜ ਦਾ ਹੋਰ

ਇਕ ਦਲ ਸ਼ੇਰ ਸਿੰਘ ਦੇ ਪੜਾਓ ਤੋਂ ਅਧ ਕੋਹ ਦੂਰ ਵੇਖਿਆ ਗਿਆ ਸੀ। ਮੂਲਰਾਜ ਨੇ ਅਪਣੇ ਇਸ ਦਸਤੇ ਨੂੰ ਇਸ ਵਾਸਤੇ ਭੇਜਿਆ ਸੀ ਕਿ ਸ਼ੇਰ ਸਿੰਘ ਦੇ ਸਿਪਾਹੀ ਸਾਡੇ ਨਾਲ ਮਿਲ ਜਾਣ। ਪਰ ਉਸਦੀ ਇਹ ਚਤਰਾਈ ਵੀ ਬਿਰਥੀ ਗਈ ਸ਼ੇਰ ਸਿੰਘ ਦੇ ਸਾਮਣੇ ਉਸਦੀ ਇਕ ਨਾ ਚਲੀ। ਛੇਕੜ ਨਿਰਾਸ ਹੋਕੇ ਮੂਲਰਾਜ ਨੇ ਸ਼ੇਰ ਸਿੰਘ ਨੂੰ ਮਾਰ ਦੇਣ ਦੀ ਠਾਨੀ। ਉਸਨੇ ਸੁਜਾਨ ਸਿੰਘ ਨਾਮੇ ਆਦਮੀ ਨੂੰ ਸ਼ੇਰ ਸਿੰਘ ਨੂੰ ਮਾਰਨ ਦਾ ਭਾਰ ਸੌਂਪਿਆ ਤੇ ਇਸ ਕੰਮ ਲਈ ਉਸਨੇ ਹੋਰ ਵੀ ਦੋ ਆਦਮੀ ਉਸਦੇ ਨਾਲ ਰਲਾਏ। ਪਰ ਸੁਜਾਨ ਸਿੰਘ ਦੇ ਇਸ ਕਪਟ ਦਾ ਛੇਤੀ ਪਤਾ ਲਗ ਗਿਆ ਜਿਸਤੇ ਓਹ ਫੜਕੇ ਤੋਪ ਦੇ ਗੋਲੇ ਨਾਲ ਉਡਾਯਾ ਗਿਆ। ਪਰ ਇਸ ਗਲ ਤੋਂ ਸਿਖ ਫੌਜ ਵਿਚ ਪੈਹਲਾਂ ਨਾਲੋਂ ਕੁਝ ਵੱਧ ਜੋਸ਼ ਤੇ ਅਸ਼ਾਂਤੀ ਫੈਲ ਗਈ। ਫੇਰ ਤਾਂ ਰਾਜੇ ਸ਼ੇਰ ਸਿੰਘ ਨੂੰ ਅਪਣੀ ਫੌਜ ਸੰਭਾਲਣੀ ਔਖੀ ਹੋ ਗਈ। ਇਸਤਰਾਂ ਨਾਲ ਸ਼ੇਰ ਸਿੰਘ ਦੇ ਤਰਫਦਾਰ ਹੋਣ ਪਰ ਵੀ ਅੰਗ੍ਰੇਜ਼ਾਂ ਦੇ ਦਿਲ ਵਿਚ ਉਸਤੇ ਸ਼ਕ ਸੀ। ਮਲੂਮ ਹੁੰਦਾ ਹੈ ਕਿ ਸ਼ੇਰ ਸਿੰਘ ਭੀ ਅੰਗ੍ਰੇਜ਼ਾਂ ਦੇ ਇਸ ਸ਼ਕ ਤੋਂ ਅਨਜਾਣ ਨਹੀਂ ਸੀ। ਉਸਨੇ ਮੇਜਰ ਏਡਵਾਰਡਿਸ ਨੂੰ ਇਥੋਂ ਤਕ ਕਿਹਾ ਕਿ ਮੈਂ ਗੁਰੂ ਗ੍ਰੰਥ ਸਾਹਿਬ ਦੀ ਸਹੁੰ ਖਾਣ ਨੂੰ ਤਿਆਰ ਹਾਂ।

ਸ਼ੇਰਸਿੰਘ ਨੇ ਅਪਣੀ ਅੰਗ੍ਰੇਜ਼ ਭਗਤੀ ਕੇਵਲ ਗਲਾਂ ਨਾਲ ਹੀ ਪ੍ਰਗਟ ਨਹੀਂ ਕੀਤੀ ਸੀ ਬਲਕੇ ਅਪਣੇ ਪਿਤਾ ਉਤੇ ਐਬਟ ਵਲੋਂ ਹੋ ਰਹੇ ਅਤਯਾਚਾਰਾਂ ਦੀ ਬਾਬਤ ਉਸਨੇ ਮੇਜਰ ਏਡਵਾਰਡਿਸ ਪਾਸ ਅਪਣੇ ਪਿਤਾ ਦੀ ਨਿਰਦੋਸ਼ਿਤਾ ਪ੍ਰਗਟ ਕੀਤੀ ਸੀ ਤੇ ਅੰਗ੍ਰੇਜ਼ਾਂ ਦਾ ਸਾਥ ਦਿਤਾ ਸੀ। ਉਸਨੇ ਕਈ

ਾਰੀ ਮੂਲਰਾਜ ਦੇ ਹਮਲੇ ਤੋਂ ਅੰਗ੍ਰੇਜ਼ੀ ਫੌਜ ਦੀ ਰਖਯਾਂ ਕੀਤੀ ਸੀ। ਮੇਜਰ ਏਡਵਾਰਡਿਸ ਨੇ ਅਪਣੀਆਂ ਚਿਠੀਆ ਵਚ ਰਾਜਾ ਸ਼ੇਰ ਸਿੰਘ ਦੀ ਅੰਗ੍ਰੇਜ਼ ਭਗਤੀ ਬਾਬਤ ਖੁਲ੍ਹੇ ਹ ਉਪਮਾ ਕੀਤੀ ਸੀ। ਮੇਜਰ ਏਡਵਾਰਡਿਸ ਦੀ ਚਿਠੀ ਤ੍ਰੀ ਤੋਂ ਮਲੂਮ ਹੁੰਦਾ ਹੈ ਕਿ ਸਿਖ ਸ਼ੇਰ ਸਿੰਘ ਤੋਂ ਵਡੇ ਵਰੁਧ ਸਨ। ਓਹ ਓਸਨੂੰ ਨੀਚ ਤੇ ਮੁਸਲਮਾਨ ਦਾ ਬੀਜ ਕ ਆਖਦੇ ਸਨ। ਓਹ ਸ਼ੇਰ ਸਿੰਘ ਨੂੰ 'ਸ਼ੇਖ ਸਿੰਘ' ਕਿਹਾ ਰਦੇ ਸਣ। ਖੈਰ! ਮੇਜਰ ਏਡਵਾਰਡਿਸ ਨੇ ਬਹੁਤ ਲਿਖਾ ੜ੍ਹੀ ਕਰਕੇ ਲਾਟ ਡਲਹੌਜੀ ਪਾਸੋਂ ਅੰਗ੍ਰੇਜ਼ੀ ਫੌਜ ਮੁਲਤਾਨ ਵਚ ਭਿਜਵਾਈ ।

ਪ੍ਰਸਿਧ ਇੰਜਨੀਅਰ ਨੈਪੀਅਰ ਤੇ ਸੈਨਾਪਤੀ ਵੀਸ ਅੰਗ੍ਰੇਜ਼ੀ ਫੌਜ ਦੇ ਨਾਲ ਸਨ। ਓਨਾਂ ਨੇ ਮੂਲਰਾਜ ਦੀ ਾਗੀ ਫੌਜ ਦੀ ਬਾਬਤ ਲਿਖਿਆ ਹੈ ਕਿ ਮੂਲਰਾਜ ਦੀ ਫੌਜ ਦਾ ਜੋ ਬਲ ਪੈਹਲੇਸੀ ਹੁਣ ਓਸਤੋਂ ਠੀਕ ਉਲਟਾ ਜਰ ਪਿਆ ਔਂਦਾ ਹੈ। ਇਸ ਵੇਲੇ ਮੂਲਰਾਜ ਦੀ ਫੌਜ ਕਰੀਬ ਸਾਰੀ ਸਿਖ ਫੌਜ ਹੋ ਗਈ ਹੈ।

ਫੌਜ ਦੀ ਸਿਹਤ ਖਰਾਬ ਹੋਣ ਦਾ ਬਹਾਨਾ ਬਣਾਕੇ ਲਾਟ ਡਲਹੌਜੀ ਨੇ ਜੋ ਦੇਰ ਕੀਤੀ ਸੀ ਓਸਦਾ ਇਹ ਬਿਖੜਾ ਲ ਆਕੇ ਫਲਿਆ। ਖੁਦ ਸੈਨਾਪਤੀ ਵੀਸ ਨੇ ਇਸ ਦੇਰ ਦੀ ਨਿੰਦਿਆ ਕੀਤੀ ਸੀ। ਸਿਤੰਬਰ ਦੇ ਮਹੀਨੇ ਸੈਨਾਪਤੀ ਵੀਸਦੀ ਫੌਜ ਦੇ ੮੨੨੯ ਸਿਪਾਹੀਆਂ ਵਿਚੋਂ ਸਿਰਫ ੧੯੮ ਸਿਪਾਹੀ ਬੀਮਾਰ ਸਨ। ਬਹੁਤ ਕੀ ਕਹੀਏ ਲਾਟ ਡਲਹੌਜੀ ਦੀ ਪਿਠ ਠੋਕਣ ਵਾਲੇ ਮਾਰਸ਼ਮੈਨ ਨੇ ਵੀ ਫੌਜ ਦੀ ਸਿਹਤ ਖਰਾਬ ਹੋਣਦੇ ਬਹਾਨੇਦੀ ਨਿੰਦਿਆ ਕੀਤੀ ਸੀ। ੪ ਸਤੰਬਰ ਨੂੰ ਮੁਲਤਾਨ ਦਾ ਕਿਲਾ ਫਤੇ ਕਰਨ ਲਈ ਵਡੀਆਂ ੨ ਤੋਪਾਂ

ਪਹੁੰਚੀਆਂ। ਇਸਤਰਾਂ ਸੈਨਾਪਤੀ ਵ੍ਹੀਸ ੮੦੪੧ ਪੈਦਲ, ੧੫੨੬ ਘੋੜ ਸਵਾਰ ਤੇ ੪੪ ਤੋਪਾਂ ਸਣੇ ਮੁਲਤਾਨ ਦਾ ਕਿਲਾ ਘੇਰਨ ਲਈ ਤਿਆਰ ਹੋਏ। ਉਸਦ। ਸਹੈਤਾ ਲਈ ਮੇਜਰ ਏਡਵਾਰਡਿਸ ਦੀ ੯੭੧੮ ਪੈਦਲ ਫੌਜ ੩੧੩੩ ਘੋੜਸਵਾਰ ੨੩ ਵਡੀਆਂ ਤੋਪਾਂ, ੨੫ ਛੋਟੀਆਂ ਤੋਪਾਂ, ਬਹਾਵਲ ਪੁਰ ਦੀ ੨੧੦੦ ਫੌਜ ਪੈਦਲ, ੧੯੦੦ ਘੋੜ ਸਵਾਰ ਤੇ ੧੪ ਤੋਪਾਂ, ਰਾਜਾ ਸ਼ੇਰਸਿੰਘ ਦੀ ੯੦੯ ਪੈਦਲ ਫੌਜ, ੩੩੮੨ ਘੋੜ ਸਵਾਰਤੇ ੧੨ ਤੋਪਾਂ ਸਨ। ਸਾਰੇ ਮਿਲਾਕੇ ੩੦੧੫੩ਸਿਪਾਹੀ ਸਨ ਅਤੇ ਕੁਝ ਦੂਰ ਉਤੇ ਹੋਰ ਵੀ ਫੌਜ ਸੀ। ਮੂਲਰਾਜ ਦੇ ਪਾਸ ੧੦ ਹਜਾਰ ਫੌਜ ਤੇ ੫੯ ਤੋਪਾਂ ਸਨ। ਨੌਂ ਸਿਤੰਬਰ ਨੂੰ ਰਾਤ ਦੇ ਸਮੇਂ ਲਫਟੰਟ ਪੇਟਡਨ ਨੇ ਕੁਝ ਅੰਗ੍ਰੇਜੀ ਤੇ ਦੇਸੀ ਫੌਜ ਸਣੇ ਵੈਰੀ ਦੀ ਫੌਜ ਉਤੇ ਹਮਲਾ ਕੀਤਾ। ਪਰ ਬਹੁਤ ਕੋਸ਼ਿਸ਼ ਕਰਨ ਪਰ ਵੀ ਓਸ ਲਫਟੰਟ ਉਤੇ ਫਤੇ ਦੇਵੀ ਪ੍ਰਸੰਨ ਨਾ ਹੋਈ। ਓਸ ਰਾਤ ਮੂਲਰਾਜ ਨੇ ਫਤੇ ਪ੍ਰਾਪਤ ਕਰਕੇ ਸਗੋਂ ਹੋਰ ਵੀ ਕਿਲੇ ਨੂੰ ਮਜਬੂਤ ਕਰ ਲਿਆ। ਪਰ ਧਰਮਸਾਲਾ ਦੀ ਲੜਾਈ ਵਿਚ ਮੂਲਰਾਜ ਦਾ ਹੰਕਾਰ ਦੂਰ ਹੋ ਗਿਆ। ਓਸ ਵਿਚ ਓਸਦੇ ੫੦੦ ਸਿਪਾਹੀ ਹਮੇਸ਼ਾ ਲਈ ਨੀਂਦ ਵਿਚ ਸੌਂ ਗਏ। ਨੌਂ ਸਿਤੰਬਰ ਤਕ ਅੰਗ੍ਰੇਜੀ ਫੌਜ ਦੇ ੨੫੫ ਸਿਪਾਹੀ ਤੇ ੨੧ ਘੋੜੇ ਮਾਰੇ ਗਏ ਸਨ। ਇਸ ਫਤੇ ਦੇ ਪਿਛੋਂ ਅੰਗ੍ਰੇਜੀ ਫੌਜ ਮੁਲਤਾਨ ਦੇ ਕਿਲੇ ਤੋਂ ੧੬੦੦ ਹਥ ਦੀ ਵਿਥ ਉਤੇ ਜਾ ਰਹੀ। ਪਰ ਇਸੇ ਸਮੇਂ ਰਾਜਾ ਸ਼ੇਰ ਸਿੰਘ ਨੂੰ ਅੰਗ੍ਰੇਜਾਂਦੀ ਸਖਤੀਦਾ ਪਤ ਲਗਾਕਿ ਰੈਜੀਡੈਂਟ ਨੇ ਉਸਦੇ ਪਿਤਾ ਦੀ ਜਾਗੀਰ ਜਪਤ ਕਰਨ ਦਾ ਹੁਕਮ ਦਿਤਾ ਹੈ। ਬਸ ਫੇਰ ਕੀ ਸੀ? ਛੇਕੜ ਸ਼ੇਰ ਸਿੰਘ ਵੀ ਆਜ਼ਾਦ

ਸਿਖ ਕੌਮ ਦਾ ਹੀ ਬੀਰ ਸੀ। ਜਿਸ ਤਲਵਾਰ ਦੇ ਬਲ ਨਾਲ ਓਹ ਮੁਲਤਾਨ ਦਾ ਗਦਰ ਦਬਾਣ ਵਿਚ ਲੱਗਾ ਹੋਯਾ ਸੀ ਉਸੇ ਤਲਵਾਰ ਨਾਲ ਉਸਨੇ ਅੰਗ੍ਰੇਜ਼ਾਂਦੀ ਕੀਤੀ ਹੋਈ ਸਖਤੀ ਦਾ ਬਦਲਾ ਲੈਣ ਦੀ ਪੱਕੀ ਪ੍ਰਤਿਗਯਾ ਕਰ ਲਈ। ਓਹ ਅਪਣੇ ਪਿਤਾ ਦਾ ਨਿਰਾਦਰ ਨਾਂ ਸਹਾਰ ਸਕਿਆ। ਓਸਨੇ ੧੨ ਸਤੰਬਰ ਦੀ ਰਾਤ ਲਾਹੌਰ ਰਹਿੰਦੇ ਅਪਣੇ ਛੋਟੇ ਭਰਾ ਗੁਲਾਬ ਸਿੰਘ ਨੂੰ ਇਕ ਗੁਪਤ ਚਿਠੀ ਲਿਖੀ। ਜਿਸਦਾ ਇਹ ਮਤਲਬ ਸੀ ਕਿ "ਸਿੰਘ ਸਾਹਿਬ (ਪਿਤਾ) ਮੈਨੂੰ ਵਾਰੰਵਾਰ ਇਹ ਲਿਖਦੇ ਹਨ ਕਿ ਓਹ ਕਪਤਾਨ ਐਬਟ ਦਾ ਹਮੇਸ਼ਾ ਹੁਕਮ ਮੰਨਦੇ ਹਨ।" ਪਰ ਓਸ ਸ਼ੈਤਾਨ ਨੇ ਹਜਾਰੇ ਦੇ ਮੁਸ-ਲਮਾਨਾਂ ਨਾਲ ਮਿਲਕੇ ਵਡਾ ਜੁਲਮ ਕੀਤਾਹੈ। ਓਸਨੇ ਪਿਤਾ ਜੀ ਨੂੰ ਬਹੁਤ ਦੁਖ ਤੇ ਕਲੇਸ਼ ਦਿਤਾ ਹੈ। ਬਹੁਤ ਕੀ ਕਿਹਾ ਜਾਵੇ ਓਹ (ਐਬਟ) ਸਿਖ ਫੌਜ ਦਾ ਨਾਸ ਕਰਨ ਲਈ ਵਡਾ ਭਾਰੀ ਜਤਨ ਕਰ ਰਿਹਾ ਹੈ। ਹੁਣ ਤਕ ਮੇਜਰ ਏਡਵਰਡਿਸ ਮਰੇ ਨਾਲ ਪ੍ਰੇਮ ਭਰਿਆ ਵਰਤਾਉ ਕਰਦਾ ਸੀ, ਪਰ ਪਿਛਲੇ ਹਫਤੇ ਤੋਂ ਉਸਦੇ ਮਨ ਦਾ ਭਾਵ ਵੀ ਬਦਲ ਗਿਆ ਹੈ। ਇਸ ਲਈ ਕਲ ਮੈਂ ਸਿੰਘ ਸਾਹਿਬ (ਸਰਦਾਰ ਚਤਰਸਿੰਘ) ਨੂੰ ਮਿਲਣ ਦੀ ਪੱਕੀ ਪ੍ਰਤਿਗਯਾ ਕਰ ਲਈ ਹੈ। ਸੋ ਸਿੰਘ ਸਾਹਿਬ ਦੇ ਹੁਕਮ ਤੇ ਮੇਰੀ ਸਲਾਹ ਉਤੇ ਜੇਕਰ ਤੈਨੂੰ ਕੁਝ ਸ਼ਰਧਾ ਹੋਵੇ ਤਾਂ ਇਸ ਚਿਠੀ ਨੂੰ ਵੇਖਦੇ ਸਾਰ ਸਿੰਘ ਸਾਹਿਬ ਦੇ ਪਾਸ ਚਲੇ ਜਾਣਾ, ਨਹੀਂ ਤਾਂ ਹੋਰ ਕਿਧਰੇ-ਜੰਮੂ-ਆਦਿਕ ਵਲ ਚਲੇ ਜਾਣਾ। ਇਕ ਪਲ ਦੀ ਵੀ ਦੇਰ ਨਾ ਕਰਨੀ। ਜੇਕਰ ਮੇਰੀ ਸਲਾਹ ਤੈਨੂੰ ਮਨਜ਼ੂਰ ਨਾ ਹੋਵੇ ਤਾਂ ਫੇਰ ਜੋ ਮਰਜੀ ਆਵੇ ਕਰਨਾ। ਪਰ ਇਹ ਯਾਦ ਰਖਣਾਂ ਕਿ ਪਿਤਾ

ਦਾ ਹੁਕਮ ਮੰਨਣਾ ਸੰਤਾਨ ਦਾ ਫਰਜ ਹੁੰਦਾ ਹੈ। ਇਹ ਜੀਊਣਾ ਦੋ ਦਿਨ ਦਾ ਹੈ। ਹੁਣ ਤੂੰ ਦੂਜੇ ਖਤ ਦੀ ਰਾਹ ਨਾ ਵੇਖੀਂ। ਜੇਕਰ ਜੀਊਂਦੇ ਰਹੇ ਤਾਂ ਫੇਰ ਮਿਲਾਂਗੇ, ਨਹੀਂ ਤਾਂ ਜੋ ਵਾਹਿਗੁਰੂ ਨੂੰ ਮਨਜ਼ੂਰ ਹੈ ਓਹੀ ਹੋਵੇਗਾ। ਇਸਤਰਾਂ ਦੀ ਚਿਠੀ ਛੋਟੇ ਭਰਾ ਨੂੰ ਭੇਜਕੇ ਸ਼ੇਰ ਸਿੰਘ ਨੇ ਖੁਲੇ ਤੌਰ ਪਰ ਹੇਠ ਲਿਖ ਮਤਲਬ ਦਾ ਐਲਾਨ ਕਢਿਆ—"ਸਾਰੇ ਪੰਜਾਬ ਵਾਸੀ ਤੇ ਹੋਰਨਾਂ ਲੋਕਾਂ ਪਾਸੋਂ ਇਹ ਗਲ ਲੁਕੀ ਹੋਈ ਨਹੀਂ। ਕਿ ਸਚਖੰਡ ਵਾਸੀ ਮਹਾਰਾਜਾ ਰਣਜੀਤ ਸਿੰਘ ਦੀ ਵਿਧਵਾ (ਰਾਣੀ ਜਿੰਦਾਂ) ਉਤੇ ਫਿਰੰਗੀਆਂ ਨੇ ਕਿਸਤਰਾਂ ਦਾ ਜੁਲਮ ਕੀਤਾ ਹੈ। ਫੇਰ ਫਿਰੰਗੀਆਂ ਨੇ ਪ੍ਰਜਾ ਉਤੇ ਜੋ ਸਖਤੀਆਂ ਕੀਤੀਆਂ ਹਨ ਉਹ ਵੀ ਕਿਸੇ ਪਾਸੋਂ ਗੁਝਾ ਨਹੀਂ। ਪੈਹਲੇ ਤਾਂ ਫਿਰੰਗੀਆਂ ਨੇ ਪੰਜਾਬੀਆਂ ਦੀ ਮਾਵਾਂ ਜੇਹੀ ਰਾਣੀ ਜਿੰਦਾਂ ਨੂੰ ਦੇਸ ਨਿਕਾਲਾ ਦੇਕੇ ਸੁਲਹ ਤੋੜੀ ਹੈ, ਦੂਜੀ ਗਲ ਇਹ ਕਿ ਅਸੀਂ ਮਹਾਰਾਜਾ ਰਣਜੀਤ ਸਿੰਘ ਜੀ ਦੀ ਸੰਤਾਨ ਵਰਗੇ ਸਿਖਾਂ ਉਤੇ ਫਿਰੰਗੀਆਂ ਨੇ ਅਜਿਹਾ ਅਨਜਾਯ ਤੇ ਜੁਲਮ ਕੀਤਾ ਹੈ ਕਿ ਅਸੀਂ ਧਰਮ ਤੋਂ ਵੀ ਹੀਨ ਹੋ ਗਏ ਹਾਂ। ਤੀਜੀ ਗਲ ਇਹ ਕਿ ਇਨਾਂ ਦੇ ਕਾਰਣ ਸਿਖ ਰਾਜ ਦੀ ਪਹਿਲੀ ਵਡਿਆਈ ਵੀ ਜਾਂਦੀ ਰਹੀ ਹੈ। ਸੋ ਹੁਣ ਹੋਰ ਕੀ ਵੇਖਦੇ ਹੋ ਆਪਣੇ ਸਰਬੰਸ ਦੇ ਰਖਣ ਲਈ ਆਓ ਤੇ ਇਕ ਹੋ ਜਾਓ।" ਇਸਤਰਾਂ ਦਾ ਐਲਾਨ ਕਢਕੇ ਰਾਜਾ ਸ਼ੇਰਸਿੰਘ ਵੀ ਅੰਗ੍ਰੇਜਾਂ ਦੇ ਵਿਰੁਧ ਹੋ ਗਿਆ। ਓਸਨੇ ੧੪ ਸਿਤੰਬਰ ਦੀ ਸਵੇਰ ਨੂੰ ਅੰਗ੍ਰੇਜੀ ਫੌਜ ਨਾਲੋਂ ਨਿਕਲ ਕੇ ਮੁਲਤਾਨ ਦੇ ਕਿਲੇ ਵਲ ਕੂਚ ਕੀਤਾ। ੧੨ ਸਿਤੰਬਰ ਦੀ ਰਾਤੀ ਸ਼ੇਰ

ਸਿੰਘ ਨੇ ਚਿਠੀ ਮੂਲਰਾਜ ਨੂੰ ਲਿਖੀ ਕਿ ਦੂਜੇ ਦਿਨ ਸਵੇਰੇ ਮੈਂ ਤੈਨੂੰ ਮਿਲਿਆ ਚਾਹੁੰਦਾ ਹਾਂ।

ਪਰ ਮੂਲਰਾਜ ਨੇ ਸ਼ੇਰ ਸਿੰਘ ਉਤੇ ਇਤਬਾਰ ਨਾ ਕੀਤਾ। ਉਸਨੂੰ ਸ਼ਕ ਗਿ ਆ ਕਿ ਅਸਲਵਿਚ ਸ਼ੇਰ ਸਿੰਘ ਉਸਦੀ ਵਲ ਨਹੀਂ ਓਹ ਕੋਈ ਛਲ ਕਰਨਾ ਚਾਹੁੰਦਾ ਹੈ। ਇਸ ਲਈ ਓਸਨੇ ਸ਼ੇਰ ਸਿੰਘ ਨੂੰ ਅਪਣੇ ਕਿਲੇ ਵਿਚ ਨਾ ਲਿਆ। ਕਿਲੇ ਦੇ ਬਾਹਰ ਤੋਪਾਂ ਦੇ ਸਾਹਮਣੇ ਸ਼ੇਰ ਸਿੰਘ ਦਾ ਡਰਾ ਖੜਾ ਕਰਨ ਦਾ ਮੂਲ ਰਾਜ ਨੇ ਹੁਕਮ ਦਿਤਾ। ਇਹ ਕਰਕੇ ਵੀ ਮੂਲਰਾਜ ਦਾ ਫਿਕਰ ਨਾ ਗਿਆ। ਓਸਨੇ ਇਕ ਧਰਮਸਾਲਾ ਵਿਚ ਸ਼ੇਰਸਿੰਘ ਨੂੰ ਲੈਜਾਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਹਮਣੇ ਸਹੁੰ ਚੁਕ ਾਈ ਕਿ ਮੈਂ ਮੂਲਰਜ ਦੇ ਨਾਲ ਕਿਸੇਤਰਾਂਦਾ ਵਿਸਾਹਘਾਤ ਨਹੀਂ ਕਰਾਂਗਾ। ਇਨਾਂ ਕਰਕੇ ਵੀ ਓਸਦਾ ਸ਼ਕ ਦੂਰ ਨਾ ਹੋਯਾ। ਓਹ ਅਪਣੀ ਫੌਜ ਸਣੇ ਕਿਲੇ ਦੇ ਅੰਦਰ ਚਲਿਆ ਗਿਆ ਤੇ ਜਾਣ ਵੇਲ ਸ਼ੇਰ ਸਿੰਘ ਦਾ ਡੇਰਾ ਅੰਗ੍ਰੇਜੀ ਫੌਜ ਦੇ ਸਾਹਮਣੇ ਲਾਣ ਦਾ ਹੁਕਮ ਦੇ ਗਿਆ। ਜਦ ਸ਼ੇਰ ਸਿੰਘ ਨੇ ਵੇਖਿਆ ਕਿ ਮੂਲਰਾਜ ਦਾ ਸ਼ਕ ਦੂਰ ਨਹੀਂ ਹੋਯਾ ਤਦ ਹੋਰ ਕੋਈ ਉਪਾ ਨਾ ਵੇਖ ਓਹ ਅਪਣੇ ਪਿਤਾ ਵਲ ਚਲ ਪਿਆ। ਓ ਮੂਲਰਾਜ ! ਕੀ ਤੈਨੂੰ ਪਤਾ ਨਹੀਂ ਸੀ ਸ਼ਕੀ ਆਦਮੀ ਦਾ ਨਾਸ ਹੋ ਜਾਂਦਾ ਹੈ। ਸ਼ਕ ਵਿਚ ਤੂੰ ਅਪਣੇ ਆਪਦਾ ਤਾਂ ਕੀ ਸਾਰੇ ਪੰਜਾਬ ਦਾ ਨਾਸ ਕਰਾ ਲਿਆ। ਪਰ ਇਸ ਵਿਚ ਤੇਰਾ ਹੀ ਕੀ ਦੋਸ਼ ਹੈ ?ਪਰ-ਮੇਸ਼ਰ ਨੂੰ ਹੀ ਇਹੋ ਮਨਜੂਰ ਸੀ। ਪੰਜਾਬ ਦੀ ਆਜਾਦੀ ਦੇ ਦਿਨ ਪੂਰੇ ਹੋ ਗਏ ਸਨ। ਜਿਸ ਪੰਜਾਬ ਨੇ ਕੁਝ ਦਿਨ ਪਹਿਲਾਂ ਖੂਨ ਦੀ ਨਦੀ ਵਹਾਕੇ ਤੇ ਆਪਣੇ ਆਪ ਦੀ ਬਲੀ

ਦੇਕੇ ਆਜਾਦੀ ਪ੍ਰਾਪਤ ਕੀਤੀ ਸੀ ਓਸੇ ਪੰਜਾਬ ਨੇ ਪ੍ਰਚੰਡ ਬੀਰਤਾ ਦਾ ਸਬੂਤ ਦੇਕੇ ਪਰਾਧੀਨਤਾਦੀਆਂ ਬੇੜੀਆਂਪਾਈਆਂ ਭਲਾ ਮੂਲਰਾਜ ਹੀ ਕਿਉਂ ਜੇਕਰ ਸ਼ੇਰ ਸਿੰਘ ਦੀ ਅਕਲ ਹੀ ਪਹਿਲੇ ਚਕਰ ਨਾ ਖਾਂਦੀ ਤੇ ਓਹ ਮੂਲਰਾਜ ਨਾਲ ਮਿਲ ਜਾਂਦਾ ਤਾਂ ਪੰਜਾਬ ਦਾ ਇਤਿਹਾਸ ਅਜ ਹੋਰ ਹੀ ਹੁੰਦਾ। ਪਰ ਹੋਣੀ ਨੂੰ ਕੌਣ ਟਾਲ ਸਕਦਾ ਹੈ ?

ਸ਼ੇਰ ਸਿੰਘ ਦੇ ਨਿਖੜ ਜਾਣ ਪਰ ਅੰਗ੍ਰੇਜੀ ਫੌਜ ਡਰ ਗਈ ਸਚ ਤਾਂ ਇਹ ਹੈ ਕਿ ਉਸਦੇ ਨਿਕਲ ਜਾਣ ਨਾਲ ਅੰਗ੍ਰੇਜ਼ੀ ਫੌਜ ਦਾ ਇਕ ਥੰਮ ਟੁਟ ਗਿਆ। ਦੋ ਦਿਨ-੧੫-੧੬ ਸਿਤੰਬਰ ਅੰਗ੍ਰੇਜੀ ਫੌਜ ਨੇ ਮੁਲਤਾਨ ਦੇ ਕਿਲੇ ਨੂੰ ਘੇਰਨ ਦਾ ਕੰਮ ਬੰਦ ਰਖਿਆ। ਪਹਿਲੀ ਸਤੰਬਰ ਤੋਂ ੬ ਸਿਤੰਬਰ ਤਕ ਅੰਗ੍ਰੇਜਾਂ ਦੇ ੨੫੨ ਮਨੁਖ ਮਰੇ ਤੇ ਜਖਮੀ ਹੋਏ। ਸ਼ੇਰ ਸਿੰਘ ਦੇ ਚਲੇ ਜਾਨ ਪਰ ਵੀ ਲਾਹੌਰ ਦਰਬਾਰ ਦੀ ਫੌਜ ਨੇ ਅੰਗ੍ਰੇਜਾਂ ਦਾ ਸਾਥ ਨਾ ਛਡਿਆ। ਸ਼ੇਰ ਸਿੰਘ ਦੇ ਨਾਲ ਸਿਰਫ ੪੦੦੦ ਸਿਪਾਹੀ ਅੰਗ੍ਰੇਜਾਂ ਦਾ ਡੇਰਾ ਛਡਕੇ ਚਲੇ ਗਏ ਸਨ।ਬਾਕੀ ਦਰਬਾਰੀ ਫੌਜ ਅੰਗ੍ਰੇਜਾਂ ਦੇ ਜਨਰਲ 'ਕੇ' ਸਣੇ ਵੈਰੀਆਂ ਨਾਲ ਲੜ ਰਹੀ ਸੀ। ਪਰ ਫੇਰ ਵੀ ਮੁਲਤਾਨ ਦੇ ਕਿਲੇ ਉਤੇ ਹਮਲਾ ਕਰਨ ਦਾ ਹੌਸਲਾ ਅੰਗ੍ਰੇਜਾਂ ਨੂੰ ਨਾ ਪਿਆ। ਮੂਲਰਾਜ ਅਪਣੀ ਤਾਕਤ ਨੂੰ ਵਧਾਉਂਦਾ ਗਿਆ। ਸ਼ੇਰ ਸਿੰਘ ਦੇ ਚਲੇ ਜਾਣ ਪਿਛੋਂ ਅੰਗ੍ਰੇਜੀ ਫੌਜ ਨੇ ਬਾਕੀ ਸਿਤੰਬਰ ਦਾ ਮਹੀਨਾ ਸੋਚਾਂ ਵਿਚਾਰਾਂ ਵਿਚ ਹੀ ਗੁਜਾਰ ਦਿਤਾ। ਅਕਤੂਬਰ ਵਿਚ ਮੂਲਰਾਜ ਨੇ ਕਿਲੇ ਨੂੰ ਹੋਰ ਵੀ ਪੱਕਾ ਕਰ ਲਿਆ। ੧੩ ਅਕਤੂਬਰ ਤਕ ਮੂਲਰਾਜ ਦੀ ਫੌਜ ੧੩੧੫੦ ਹੋ ਗਈ ਸੀ। ਫੇਰ ਵੀ ਮੂਲਰਾਜ ਨੇ ਸਿਖ

ਫੌਜ ਪਾਸੋਂ ਮਦਦ ਮੰਗੀ। ਸਿਖ ਫੌਜ ਨੇ ਓਸਦੀ ਬੇਨਤੀ ਮਨਜ਼ੂਰ ਨਾ ਕੀਤੀ। ਪਰ ਦੋਸਤਮੁਹੰਮਦ ਖਾਂ ਨੇ ਓਸਦੀ ਬੇਨਤੀ ਮੰਨ ਲਈ ਤੇ ਓਸਨੇ ਪੁਤ੍ਰ ਨੂੰ ਫੌਜ ਸਣੇ ਮੂਲਰਾਜ ਦੀ ਸਹੈਤਾ ਲਈ ਭੇਜਿਆ। ਇਸਤਰਾਂ ਮੂਲਰਾਜਦੀ ਤਾਕਤ ਹੋਰ ਵੀ ਵਧ ਗਈ। ਓਹ ੭ ਮੀਲ ਦੂਰ ਸੂਰਜਕੁੰਡ ਤਕ ਅੰਗ੍ਰੇਜ਼ੀ ਫੌਜ ਨੂੰ ਹਟਾਣ ਲਈ ਅਗ ਵਧਿਆ।

ਨਵੰਬਰ ਦੀ ਚਾਰ ਤਾਰੀਖ ਨੂੰ ਜਨਰਲ ਵੀਸਨੇ ਮੂਲਰਾਜ ਦੀ ਫੌਜ ਨੂੰ ਹਟਾਣ ਲਈ ਤੋਪਾਂ ਮਾਰਕੇ ਖੂਬ ਅਗ ਵਰਸਾਈ ਪਰ ਮੂਲਰਾਜ ਦੀ ਫੌਜ ਜਰਾ ਪਿਛੇ ਨਾ ਹਟੀ। ਅੰਗ੍ਰੇਜ਼ਾਂ ਦੀਆਂ ਸਾਰੀਆਂ ਕੋਸ਼ਸ਼ਾਂ ਨਿਸ਼ਫਲ ਗਈਆਂ ਲਾਚਾਰ ਜਨਰਲ ਵੀਸਨੇ ਸੰਗੀਨਾਂ ਨਾਲ ਮੁਲਤਾਨੀ ਫੌਜ ਉਤੇ ਹਮਲਾ ਕਰਨ ਦੀ ਠਾਣੀ ਤੇ ਛੇ ਨਵੰਬਰ ਨੂੰ ਹਮਲਾ ਕੀਤਾ ਗਿਆ। ਇਸ ਹਮਲੇ ਵਿਚ ਬਹਾਵਲਪੁਰ ਦੇ ਨਵਾਬ ਸ਼ੇਖ ਇਮਾਮਦੀਨ ਤੇ ਜਵਾਹਰ ਸਿੰਘ ਦੀ ਫੌਜ ਨੇ ਮੁਲਤਾਨੀ ਫੌਜ ਦਾ ਵਡਾ ਮੁਕਾਬਲਾ ਕੀਤਾ। ਇਸ ਲੜਾਈ ਵਿਚ ਫਤੇ ਦੇਵੀ ਮੁਲਤਾਨੀ ਫੌਜ ਨਾਲੋਂ ਰੁਠ ਗਈ। ਓਹ ਅੰਗ੍ਰੇਜ਼ੀ ਫੌਜ ਦੇ ਸਾਹਮਣੇ ਨਾ ਟਿਕ ਸਕੀ।

ਅਗੇ ਜੋ ਕੁਝ ਹੋਯਾ ਓਹ ਥੋੜੇ ਵਿਚ ਹੀ ਸੁਣ ਲਓ। ਜਨਰਲ ਵੀਸਦੀ ਸਹੈਤਾ ਲਈ ਕੁਝ ਫੌਜ ੨੨ ਦਿਸੰਬਰ ਨੂੰ ਮੁਲਤਾਨ ਪਹੁੰਚੀ ਇਸ ਨਵੀਂ ਫੌਜ ਦੇ ਆਉਣ ਕਰਕੇ ਮੁਲਤਾਨ ਵਿਚ ਬੈਠੀ ਅੰਗ੍ਰੇਜ਼ ਫੌਜ ਦੀ ਤਾਕਤ ਤੇ ਹਿੰਮਤ ਵਧ ਗਈ। ਓਸਨੇ ਨਵੀਂ ਫੌਜ ਦੀ ਮਦਦ ਨਾਲ ਮੁਲਤਾਨ ਦੇ ਕਿਲੇ ਉਤੇ ਫੇਰ ਹਮਲਾ ਕੀਤਾ। ਇਸ ਹਮਲੇ ਵਿਚ ਜਨ-ਰਲ ਵੀਸਦੀ ਫੌਜ ਵਿਚ ਦੇਸੀ ਤੇ ਅੰਗ੍ਰੇਜ਼ੀ ਦੋਵੇਂ ਫੌਜਾਂ ਮਿਲ

ਕੇ ੧੫੬੭੯ ਸਿਪਾਹੀ ੩੦੧੨ ਘੋੜੇ ਤੇ ੯੧ ਤੋਪਾਂ ਸਨ।
ਇਹ ਹਮਲਾ ੨੭ ਦਿਸੰਬਰ ਨੂੰ ਹੋਯਾ। ਓਸ ਦਿਨ ਭਾਰੀ
ਲੜਾਈ ਦੇ ਪਿਛੋਂ ਮੁਲਤਾਨ ਕਿਲੇ ਦਾ ਬਹੁਤ ਸਾਰ
ਬਾਹਰਲਾ ਹਿਸਾ ਅੰਗ੍ਰੇਜ਼ਾਂ ਦੇ ਹਥ ਆ ਗਿਆ। ਮੂਲਰਾਜ
ਕਿਲੇ ਵਿਚ ਇਕਤਰਾਂ ਦਾ ਕੈਦੀ ਹੋਗਿਆ। ੨੯ ਦਿਸੰਬਰ
ਨੂੰ ੨੦੦੦ ਮੁਲਤਾਨੀਆਂ ਨੇ ਅੰਗ੍ਰੇਜ਼ੀ ਫੌਜ ਉਤੇ ਬੜ
ਭਾਰੀ ਹਮਲਾ ਕੀਤਾ ਤੇ ਡੇਢ ਘੰਟਾ ਤਕ ਭਯਾਨਕ ਯੁਧ
ਰਿਹਾ। ਛੇਕੜ ਮੁਲਤਾਨੀ ਕਿਲੇ ਵਿਚ ਜਾ ਵੜੇ। ਖੋਟਿਆ
ਭਾਗਾਂ ਨੂੰ ਅੰਗ੍ਰੇਜ਼ਾਂ ਦਾ ਇਕ ਗੋਲਾ ਮੁਲਤਾਨੀਆਂ ਦੇ
ਬਾਰੂਦ ਖਾਨੇ ਵਿਚ ਜਾ ਪਿਆ ਓਸ ਵੇਲੇ ਉਸ ਵਿਚ ਕਰੀਬ
ਪੰਜ ਹਜ਼ਾਰ ਮਣ ਬਾਰੂਦ ਸੀ। ਗੋਲੇ ਦੇ ਆ ਪੈਣ ਨਾਲ
ਓਸ ਵਿਚ ਅਗ ਲਗ ਗਈ। ਚਾਰੇ ਪਾਸੇ ਧੂਆਂ ਹੀ
ਧੂਆਂ ਹੋ ਗਿਆ ਜਾਣੋ ਰਾਤ ਪੈ ਗਈ। ਇਸ ਹਨੇਰੇ ਵਿ
ਹਥ ਵੀ ਨਹੀ ਦਿਸਦੇ ਸਨ। ਕਿਲੇ ਵਿਚੋਂ ਤੋਪਾਂ ਛੁਟਣੀਆ
ਬੰਦ ਹੋਗਈਆਂ ਬਾਰੂਦ ਖਾਨੇ ਦੇ ਨਾਲ ੫੦੦ ਮਨੁਖ ਵੀ
ਉਡ ਗਏ। ਬਸ ਫੇਰ ਕੀ ਸੀ। ਅੰਗ੍ਰੇਜ਼ੀ ਫੌਜ ਦੀ ਖੁਸ਼ੀ ਦੀ
ਕੋਈ ਹਦ ਨਾ ਰਹੀ। ਨਵਾਂ ਦੀਵਾਨ ਕਾਨ ਸਿੰਘ ਤੇ ਓਸਦ
ਪੁਤ੍ਰ ਜੋ ਕਿਲੇ ਵਿਚ ਕੈਦ ਸਨ ਬਾਰੂਦਨੂੰ ਅਗ ਲਗ ਜਾਣ
ਵੇਲੇ ਮਰ ਗਏ।

੧੮੪੯ ਦੀ ਦੋ ਜਨਵਰੀ ਨੂੰ ਅੰਗ੍ਰੇਜ਼ੀ ਤੋਪਾਂ ਨਾਲ
ਸ਼ੈਹਰ ਕੋਟ ਦਾ ਖੂਨੀ ਬੁਰਜ ਤੇ ਦਿਲੀ ਦਰਵਾਜਾ ਢਾ
ਗਏ। ਜਨਰਲ ਵੀਸ਼ਨੇ ਬੰਗਾਲ ਫੌਜਨੂੰ ਦਿਲੀ ਦਰਵਾਜ
ਤੇ ਬੰਬਈ ਫੌਜ ਨੂੰ ਖੂਨੀ ਬੁਰਜ ਉਤੇ ਹਮਲਾ ਕਰਨ
ਭੇਜਿਆ ਸੀ। ਬੰਗਾਲ ਫੌਜ ਤਾਂ ਦਿਲੀ ਦਰਵਾਜੇ ਤਕ ਨ

ਪਹੁੰਚ ਸਕੀ ਪਰ ਬੰਬਈ ਫੌਜ ਨੇ ਖੂਨੀ ਬੁਰਜ ਨੂੰ ਫਤੇ ਕਰ ਲਿਆ। ਬੰਗਾਲ ਫੌਜ ਵੀ ਬੰਬਈ ਫੌਜ ਦੇ ਨਾਲ ਮਿਲ ਗਈ ਸੀ। ਜਿਸ ਕਰਕੇ ਇਹ ਫਤੇ ਹੋਰ ਵੀ ਸੁਗਮ ਹੋਗਈ ਇਸਤਰਾਂ ਜਦ ਮੂਲਰਾਜ ਨੇ ਵੇਖਿਆ ਕਿ ਅੰਗ੍ਰੇਜ਼ਾਂ ਨੇ ਬਿਨਾ ਰੋਕ ਦੇ ਸ਼ੈਹਰ ਦੇ ਕੋਟ ਉਤੇ ਕਬਜਾ ਕਰ ਲਿਆ ਹੈ ਤਦ ਓਹ ਚੁਣੀ ਹੋਈ ਅਪਣੀ ੩੦੦੦ ਫੌਜ ਦੇ ਨਾਲ ਕਿਲੇ ਵਿਚ ਚਲਿਆ ਗਿਆ। ਬਾਕੀ ਫੌਜ ਕਿਲੇ ਦਾ ਦਰਵਾਜਾ ਬੰਦ ਵੇਖਕੇ ਰਾਤ ਦੇ ਸਮੇਂ ਭਜ ਗਈ।

੧੮੪੯ ਦੀ ਤੀਜੀ ਜਨਵਰੀ ਨੂੰ ਫਤੇ ਦੀ ਖੁਸ਼ੀ ਵਿਚ ਫੁਲੀ ਹੋਈ ਅੰਗ੍ਰੇਜ਼ੀ ਫੌਜ ਸ਼ੈਹਰ ਵਿਚ ਵੜੀ। ਉਸ ਵੇਲੇ ਸ਼ੈਹਰ ਦੀ ਵਡੀ ਖਰਾਬ ਹਾਲਤ ਸੀ। ਮੇਜਰ ਏਡਵਾਰਡਿਸ ਨੇ ਮੁਲਤਾਨ ਸ਼ੈਹਰ ਦਾ ਉਸ ਵੇਲੇ ਦਾ ਦ੍ਰਿਸ਼ਜ ਵਡੀ ਰੁਆਣ ਵਾਲੀ ਬੋਲੀ ਵਿਚ ਦਸਿਆ ਹੈ। ਉਸਨੇ ਇਥੋਂ ਤਕ ਲਿਖਿਆ ਹੈ ਕਿ —"ਦਲੇ ਦਾ ਐਸਾ ਭਯਾਨਕ ਚਿਤ੍ਰ ਮੈਂ ਕਦੇ ਨਹੀਂ ਵੇਖਿਆ।"

ਦੂਜੇ ਦਿਨ ਅੰਗ੍ਰੇਜ਼ੀ ਫੌਜ ਨੇ ਕਿਲੇ ਨੂੰ ਪੂਰਬ ਤੇ ਪਛਮ ਵਲੋਂ ਘੇਰ ਲਿਆ। ਚਾਰੇ ਪਾਸਿਓਂ ਘਿਰੇ ਜਾਣ ਕਰਕੇ ਮੂਲਰਾਜ ਨੂੰ ਹੁਣ ਆਤਮ ਅਰਪਣ ਦੇ ਸਿਵਾ ਹੋਰ ਕੋਈ ਚਾਰਾ ਨਾ ਰਿਹਾ। ਸੋ ਉਸਨੇ ਏਡਵਾਰਡਿਸ ਦੀ ਰਾਹੀਂ ਜਨਰਲ ਵੀਸ਼ ਦੇ ਪਾਸ ਆਤਮ ਅਰਪਣ ਕਰਨ ਲਈ ਆਖ ਭੇਜਿਆ। ਪਰ ਜਨਰਲ ਨੇ ੬ ਜਨਵਰੀ ਨੂੰ ਇਸਦਾ ਇਹ ਜਵਾਬ ਦਿਤਾ ਕਿ ਤੁਸਾਂ ਅਪਣੇ ਇਕ ਇਤਬਾਰੀ ਆਦਮੀ ਦੀ ਰਾਹੀਂ ਜੋ ਗਲ ਆਖ ਭੇਜੀ ਹੈ ਉਸਦਾ ਪਾਲਣਾ ਅਸੰਭਵ ਹੈ। ਏਡਵਾਰਡਿਸ ਨੇ ਤੁਹਾਨੂੰ ਆਖ ਹੀ

ਦਿਤਾ ਹੈ ਕਿ ਜਦ ਤਕ ਤੁਸੀਂ ਖੁਦ ਨਹੀਂ ਆਓਗੇ ਓਦੋਂ ਤਕ
ਤੁਹਾਡੀ ਕੋਈ ਗਲ ਨਹੀਂ ਸੁਣੀ ਜਾਵੇਗੀ। ਪਰ ਮੂਲਰਾਜ
ਜਨਰਲ ਵੀਸ ਦੀ ਇਸ ਗਲ ਤੋਂ ਰਾਜ਼ੀ ਨਾ ਹੋਯਾ।
ਅੰਗ੍ਰੇਜ਼ੀ ਫੌਜ ਨੇ ੨੦੦ ਗਜ਼ ਦੂਰ ਖੜੇ ਹੋਕੇ ਕਿਲੇ ਉਤੇ
ਗੋਲੇ ਵਰਸਾਣੇ ਅਰੰਭ ਦਿਤੇ। ੧੨ ਜਨਵਰੀ ਨੂੰ ਮੂਲਰਾਜ
ਨੇ ਅਪਣੀ ਕਿਸਮਤ ਦੀ ਫੇਰ ਇਕਵਾਰੀ ਪਰੀਖਯਾ ਕੀਤੀ
ਪਰ ਓਸਦੀ ਕਿਸਮਤ ਓਸ ਵੇਲੇ ਖੁਸ਼ ਨਹੀ ਸੀ। ਮੂਲਰਾਜ
ਦੀ ਫੌਜ ਹਾਰ ਗਈ। ੧੪ ਜਨਵਰੀ ਨੂੰ ਅੰਗ੍ਰੇਜ਼ੀ ਫੌਜ
ਕਿਲੇ ਦੀ ਖਾਈ ਦੇ ਬਹੁਤ ਨੇੜੇ ਪਹੁੰਚ ਗਈ।੧੮ਜਨਵਰੀ
ਤਕ ਜਨਰਲ ਵੀਸਨੂੰ ਇਹ ਮਾਲੂਮ ਹੋਗਿਆ ਕਿ ਅੰਗ੍ਰੇਜ਼ੀ
ਤੋਪਾਂ ਦੇ ਗੋਲੇ ਲਗਕੇ ਕਿਲੇ ਵਿਚ ਵੜਨ ਲਈ ਦੋ ਰਾਹ
ਹੋਗਏ ਹਨ। ੧੯ ਜਨਵਰੀ ਦੀ ਰਾਤ ਨੂੰ ਮੂਲਰਾਜ ਨੇ
ਫੇਰ ਅਪਣੇ ਇਤਬਾਰੀ ਮਨੁਖ ਦੀ ਰਾਹੀ ਆਤਮ ਅਰਪਣ
ਕਰਨ ਲਈ ਆਖ ਭੇਜਿਆ। ਇਸਦਾ ਜਵਾਬ ਜਨਰਲ
ਵੀਸਨੇ ਇਹੋ ਦਿਤਾ ਕਿ ਕਲ ਸਵੇਰੇ ੮ ਵਜੇ ਤਕ ਆਤਮ
ਅਰਪਣ ਕਰੋ ਤਾ ਚੰਗਾ ਹੈ ਪਰ ਮੂਲਰਾਜ ਨੇ ਇਸਦਾ
ਕੁਝ ਜਵਾਬ ਨਾ ਦਿਤਾ। ੨੧ ਜਨਵਰੀ ਸਵੇਰੇ ਜਵਰਲ
ਵੀਸਨੇ ਅੰਗ੍ਰੇਜ਼ੀ ਫੌਜ ਨੂੰ ਕਿਲੇ ਉਤੇ ਕਬਜਾ ਕਰਨ ਦਾ
ਹੁਕਮ ਦਿਤਾ। ਇਸਤਰਾਂ ਨਾਲ ਮੂਲਰਾਜ ਭਾਰੀ ਵਿਪਤਾ
ਵਿਚ ਫਸ ਗਿਆ।

ਕਿਲੇ ਵਿਚ ਰਾਤ ਦਿਨ ਗੋਲੇ ਪੈਣ ਦੇ ਕਾਰਨ
ਮੂਲਰਾਜ ਦੇ ਧਨ ਤੇ ਜਨ ਦੋਵੇਂ ਨਸ਼ਟ ਹੋਗਏ ਸਨ ।
ਹੁਣ ਉਸਦੇ ਲਈ ਆਤਮ ਅਰਪਣ ਦੇ ਸਿਵਾ ਹੋਰ ਕੋਈ
ਚਾਰਾ ਨਹੀਂ ਸੀ। ੨੧ ਜਨਵਰੀ ਨੂੰ ਮੂਲਰਾਜ ਨੇ ਵੀਸ

ਇਹ ਆਖ ਭੇਜਿਆ ਕਿ ਮੈਂ ਇਸੇ ਵੇਲੇ ਆਤਮ ਅਰਪਣ ਕਰਨ ਲਈ ਤਿਆਰ ਹਾਂ ਅਤੇ ਫੈਸਲਾ ਕਰਨ ਲਈ ਇਕ ਵਕੀਲ ਆਪਦੇ ਪਾਸ ਭੇਜਦਾ ਹਾਂ। ਮੇਰੀ ਇਹੋ ਬੇਨਤੀ ਹੈ ਕਿ ਮੇਰੀ ਜਾਨ ਦੀ ਤੇ ਮੇਰੀਆਂ ਇਸਤ੍ਰੀਆਂ ਦੀ ਇਜ਼ਤ ਰਖੀ ਜਾਵੇ। ਜਨਰਲ ਵੀਸਨੇ ਇਸਦਾ ਇਹ ਜਵਾਬ ਦਿਤਾ ਕਿ ਤੁਹਾਡੇ ਜੀਵਨ ਨੂੰ ਰਖਣ ਯਾ ਨਸ਼ਟ ਕਰਨ ਦੀ ਤਾਕਤ ਮੇਰੇ ਵਿਚ ਨਹੀ ਇਹ ਗਵਰਨਰ ਜਨਰਲ ਦੇ ਹਥ ਹੈ, ਹਾਂ ਤੁਹਾਡੀਆਂ ਇਸਤ੍ਰੀਆਂ ਦੀ ਰਖਯਾ ਕਰਨ ਦਾ ਜ਼ਿਮਾ ਯਥਾ ਸ਼ਕਤੀ ਲੈਂਦਾ ਹਾਂ। ਇਸਦੇ ਪਿਛੋ ਫਿਰਵੀ ਸਾਰੀ ਰਾਤ ਮੁਲਤਾਨ ਕਿਲੇ ਉਤੇ ਗੋਲੇ ਪੈਂਦੇ ਰਹੇ। ਦੂਏ ਦਿਨ ਸਵੇਰੇ ਜਦ ਅੰਗ੍ਰੇਜ਼ੀ ਫੌਜ ਕਿਲੇ ਉਤੇ ਕਬਜ਼ਾ ਕਰਨ ਵਾਲੀ ਸੀ ਤਦ ੯ ਵਜੇ ਦੀਵਾਨ ਮੂਲਰਾਜ ਨੇ ਆਤਮ ਅਰਪਣ ਕਰ ਹੀ ਦਿਤਾ। ਇਸਤਰਾਂ ਦੂਜੀ ਵਾਰੀ ੨੭ ਦਿਨ ਤਕ ਲੜਾਈ ਹੋਣ ਪਿਛੋਂ ਮੁਲਤਾਨ ਦਾ ਕਿਲਾ ਅੰਗ੍ਰੇਜ਼ਾਂ ਦੇ ਹਥ ਆਯਾ। ੨੨ ਜਨਵਰੀ ਤੋਂ ਮੁਲਤਾਨ ਕਿਲੇ ਦੇ ਸਾਰੇ ਬੁਰਜਾਂ ਉਤੇ ਅੰਗ੍ਰੇਜ਼ੀ ਝੰਡੀਆਂ ਫਹਰਨ ਲਗੀਆਂ।

ਮੂਲਰਾਜ ਨੂੰ ਮੁਲਤਾਨੋਂ ਲਾਹੌਰ ਲਿਆਂਦਾ ਗਿਆ ਓਥੇ ਉਸਦਾ ਤਿੰਨ ਅੰਗ੍ਰੇਜ਼ਾਂ ਦੇ ਸਾਹਮਣੇ ਵਿਚਾਰ ਹੋਯਾ। ਵਿਚਾਰ ਵਿਚ ਮੂਲਰਾਜ ਦੋਸ਼ੀ ਸਾਬਿਤ ਹੋਯਾ ਤੇ ਉਸਨੂੰ ਫਾਂਸੀ ਦਾ ਹੁਕਮ ਦਿਤਾ ਗਿਆ। ਫੇਰ ਫਾਂਸੀ ਦੀ ਸਜ਼ਾ ਹਟਾਕੇ ਕਾਲੇ ਪਾਣੀ ਦੀ ਸਜਾ ਦਿਤੀ ਗਈ। ਲਾਹੌਰ ਤੋਂ ਦੀਵਾਨ ਨੂੰ ਕਾਲੇ ਪਾਣੀ ਭੇਜਿਆ ਗਿਆ ਪਰ ਰਾਹ ਵਿਚ ਹੀ ਉਹ ਚਲਾਣਾ ਕਰ ਗਏ। ਇਸਤਰਾਂ ਮੂਲਰਾਜਤੇ ਮੁਲਤਾਨ ਦੋਵੇਂ ਢਹਿ ਗਏ। ਕੌਣ ਜਾਣਦਾ ਸੀ ਕਿ ਮਹਾਰਾਜਾ ਰਣਜੀਤਸਿੰਘ

ਤੇ ਦੀਵਾਨ ਸਾਵਣਮਲ ਦੇ ਥੋੜੇ ਦਿਨ ਪਿਛੋਂ ਹੀ ਮੁਲਤਾਨ ਦੀ ਇਹ ਦਸ਼ਾ ਹੋ ਜਾਵੇਗੀ। ਕਿਸੇ ਕਵੀ ਦੀ ਇਹ ਉਕਤੀ ਠੀਕ ਹੀ ਹੈਃ—

ਸੱਦਾ ਨ ਕਾਹੂ ਕੀ ਰਹੀ, ਸਾਜਨ ਕੇ ਗਲ ਬਾਂਹ।
ਢਲਤੀ ਢਲਤੀ ਯੌਂ ਢਲੀ ਜਯੋਂ ਤਰੁਵਰ ਕੀ ਛਾਂਹ ॥

## ਸਿਖਾਂ ਦੀ ਦੂਸਰੀ ਲੜਾਈ

"ਸੂਰਬੀਰ ਰਣ ਨੂੰ ਚਲੇ, ਢੂੰਢਣ ਕਿਸਦਾ ਸਾਥ,
ਸੱਚਾ ਸਾਥੀ ਰੱਬ ਹੈ, ਅਰ ਹੀਆ ਕਟਾਰਾ ਹਾਥ॥"

* * * * *

ਇਸਤਰਾਂ ਪੰਜਾਬ ਵਿਚ ਅੰਗ੍ਰੇਜ਼ੀ ਹਕੂਮਤ ਦੇ ਕਾਰਣ ਅਸ਼ਾਂਤੀ ਫੈਲੀ ਹੋਈ ਸੀ। ਅਨੇਕ ਸਿਖਬੀਰ ਪੰਜਾਬ ਕੇਸਰੀ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੀ ਵਡਿਆਈ ਨੂੰ ਨਸ਼ਟ ਹੁੰਦੇ ਵੇਖਕੇ ਅਪਣੇ ਮਨ ਹੀ ਮਨ ਪਏ ਕੁੜ੍ਹਦੇ ਸਨ। ਮੁਲਤਾਨ ਦੇ ਗਦਰ ਨੇ ਓਨ੍ਹਾਂ ਦੀਆਂ ਰਹੀਆਂ ਸਹੀਆਂ ਅਖਾਂ ਹੋਰ ਵੀ ਖੋਲ ਦਿਤੀਆਂ ਸਨ। ਹਜ਼ਾਰੇ ਦੇ ਸਰਦਾਰ ਚਤਰ ਸਿੰਘ ਦੇ ਹਥੀਆਰ ਉਠਾਣ ਪਰ ਉਸਦੇ ਪਾਸ ਅਨੇਕਾਂ ਸਿਖ ਬੀਰ ਅਕਠੇ ਹੋਣ ਲਗੇ। ਫੇਰ ਰਾਜਾ ਸ਼ੇਰ ਸਿੰਘ ਦੇ ਵਿਰੁਧ ਹੋਣ ਪਰ ਅਨੇਕਾਂ ਪੰਜਾਬੀ ਸੁਦੇਸ਼ ਪ੍ਰੇਮ ਦੀ ਮਸਤੀ ਵਿਚ ਮੱਤ ਹੋਕੇ ਨਾਲ ਰਲ ਗਏ। ਸ਼ੇਰਸਿੰਘ ਦੇ ਐਲਾਨ ਨਿਕ-ਲਦਿਆਂ ਹੀ ਪੇਸ਼ਾਵਰ ਦੇ ਹਾਕਮ ਗੁਲਾਬ ਸਿੰਘ ਦੀ ਫੌਜ ਅਪਣੇ ਹਾਕਮ ਦੇ ਹੀ ਵਿਰੁਧ ਹੋ ਗਈ। ਗੁਲਾਬ ਸਿੰਘ ਦੀ ਫੌਜ ਪੈਹਲਾਂ ਵੀ ਇਕਵਾਰੀ ਵਿਗੜ ਗਈ ਸੀ ਤੇ ਓਸ ਵੇਲੇ ਉਸਨੇ ਜਿਵੇਂ ਕਿਵੇਂ ਉਸ ਨੂੰ ਸ਼ਾਂਤ ਕੀਤਾ ਸੀ। ਪਰ

ਹੁਣ ਰਾਜਾ ਸ਼ੇਰ ਸਿੰਘ ਦਾ ਐਲਾਨ ਸੁਣਕੇ ਸ਼ਾਂਤ ਨਾ ਰਹੀ ਪੇਸ਼ਾਵਰ ਦੀ ਫੌਜ ਦੇ ਵਿਗੜ ਜਾਣ ਪਰ ਪੇਸ਼ਾਵਰ ਰਹਿਣ ਵਾਲੇ ਅੰਗ੍ਰੇਜ਼ ਖੈਬਰਦਰੇ ਵਲ ਚਲੇ ਗਏ। ਬਾਗੀਆਂ ਨੇ ਗੁਲਾਬ ਸਿੰਘ ਤੇ ਗੋਲੰਦਾਜ਼ਾਂ ਦੇ ਸਰਦਾਰ ਇਲਾਹੀ ਬਖਸ਼ ਨੂੰ ਕੈਦ ਕਰ ਲਿਆ। ਇਸਤਰਾਂ ਆਮ ਸਿਖਾਂ ਦੇ ਵਿਗੜ ਜਾਣ ਪਰ ਵੀ ਸਿਖ ਸਰਦਾਰ ਤੇ ਜਿਮੀਦਾਰ ਕੇਵਲ ਸਿਖ ਫੌਜ ਦੇ ਭਰੋਸੇ ਅਸ਼ਾਂਤੀ ਦੂਰ ਕਰਨ ਵਿਚ ਜਤਨ ਕਰ ਰਹੇ ਸਨ। ਇਸ ਗਲ ਨੂੰ ਖੁਦ ਰੈਜੀਡੰਟ ਨੇ ਮੰਨਿਆ ਹੈ ਕਿ ੪ ਅਕਤੂਬਰ ਤੋਂ ਪੈਹਲਾਂ ਕੋਈ ਸਰਦਾਰ ਬਾਗੀਆਂ ਨਾਲ ਨਹੀਂ ਰਲਿਆ ਸੀ। ਰਾਜਦੇ ਵਡੇ ੨ ਸਰਦਾਰ ਬਹੁਤ ਕਰਕੇ ਅੰਗ੍ਰੇਜ਼ਾਂ ਵਲ ਸਨ। ਉਨੀਂ ਦਿਨੀਂ ਪੰਜਾਬ ਦੇ ਚਾਰ ਲੱਖ ਨਿਵਾਸੀਆਂ ਵਿਚੋਂ ਵਧ ਤੋਂ ਵਧ ੬੦ ਹਜਾਰ ਸਿਖਾਂ ਨੇ ਅੰਗ੍ਰੇਜ਼ਾਂ ਦੇ ਵਿਰੁਧ ਤਲਵਾਰ ਉਠਾਈ ਸੀ। ਪਰ ਮੁਲਤਾਨ ਦਾ ਗਦਰ ਦਬਾਣ ਵਿਚ ਜਿਸ ਲਾਟ ਡਲਹੌਜੀ ਨੇ ਭਾਰੀ ਦੇਰ ਕੀਤੀ ਸੀ ਅਤੇ ਜਿਸ ਦੇਰ ਦੇ ਕਾਰਣ ਭਾਰੀ ਅਸ਼ਾਂਤੀ ਫੈਲ ਗਈ ਸੀ, ਉਸੇ ਲਾਟ ਡਲਹੌਜੀ ਨੇ ਬਿਨਾ ਕਿਸੇ ਦੇਰ ਦੇ ਇਸ ਅਸ਼ਾਂਤੀ ਨੂੰ ਦੂਰ ਕਰਨ ਲਈ ਫੌਜ ਤਿਆਰ ਕਰਨ ਵਿਚ ਕੁਝ ਵੀ ਨਾਂਹ ਨਾ ਕੀਤੀ। ੧੮੪੮ਦੇ ਨਵੰਬਰ ਮਹੀਨੇ ਦ ੧੫ ਤਾਰੀਖ ਨੂੰ ਰੈਜੀਡੰਟ ਨੇ ਮਹਾਰਾਜਾਦਲੀਪ ਸਿੰਘ ਦੇ ਸਾਰੇ ਰਾਜ ਵਿਚ ਇਹ ਐਲਾਨ ਕਢਿਆ ਜਿਸ ਵਿਚ ਅੰਗ੍ਰੇਜ਼ਾਂ ਦੇ ਵਿਰੁਧ ਹਥਿਆਰ ਨਾ ਚੁਕਣ ਵਾਲਿਆਂ ਨੂੰ ਅਭੈ ਕੀਤਾ ਗਿਆ ਸੀ। ਨਾਲਹੀ ਉਸਨੇ ਸਿਖਾਂਸਰਦਾਰਾਂ ਨੂੰ ਅੰਗ੍ਰੇਜ਼ੀ ਫੌਜ ਲਈ ਰਸਦ, ਗਡੀਆਂ ਤੇ ਹੋਰ ਸਮਾਨ ਦੇਣ ਦਾ ਹੁਕਮ ਦਿਤਾ। ਉਸ ਐਲਾਨ ਵਿਚ ਅੰਗ੍ਰੇਜ਼ਾਂ ਦੇ

ਵਿਰੁਧ ਸ਼ਸਤ੍ਰ ਚੁਕਣ ਵਾਲਿਆਂ ਨੂੰ ਧਮਕੀ ਦਿਤੀ ਗਈ ਸੀ। ਗਵਰਨਰ ਜਨਰਲ ਲਾਰਡ ਡਲਹੌਜੀ ਨੇ ਵੀ ਇਸ ਐਲਾਨ ਦੀ ਪੁਸ਼ਟੀ ਕੀਤੀ ਸੀ।

ਇਸ ਐਲਾਨ ਦੇ ਨਿਕਲਣ ਤੋਂ ਪੈਹਲਾਂ ਹੀ ਸਨ ੧੮੪੮ ਦੇ ਅਕਤੂਬਰ ਮਹੀਨੇ ਫੀਰੋਜ਼ਪੁਰ ਵਿਚ ਅੰਗ੍ਰੇਜ਼ਾਂ ਦੀ ਬਹੁਤ ਸਾਰੀ ਫੌਜ ਆ ਗਈ ਸੀ। ਜੰਗੀ ਲਾਟ ਲਾਰਡ ਗਾਫ ਨੇ ਖੁਦ ਫੌਜ ਨੂੰ ਚਲਾਣ ਦਾ ਕੰਮ ਲਿਆ ਸੀ। ਉਸ ਵੇਲੇ ਉਸਦੇ ਪਾਸ ਕਰੀਬ ੨੫੦੦੦ ਫੌਜ ਤੇ ੧੦੧ ਤੋਪਾਂ ਸਨ। ਜਦ ਸ਼ੇਰਸਿੰਘ ਮੁਲਤਾਨੋਂ ਵਾਪਸ ਮੁੜ ਆਯਾ ਉਸ ਵੇਲੇ ਉਸਦੀ ਵੀ ਫੌਜ ਕਰੀਬ ੪੨੯੧ ਸੀ। ੧੩ ਨਵੰਬਰ ਨੂੰ ਲਾਰਡ ਗਫ ਲਾਹੌਰ ਪਹੁੰਚਾ। ਓਥੇ ਉਹ ਦੋ ਦਿਨ ਤੋਂ ਵਧ ਨਾ ਰਿਹਾ ਤੇ ਉਸਨੇ ਅੰਗ੍ਰੇਜ਼ਾਂ ਦੇ ਰੱਖੇ ਹੋਏ ਬਾਲਕ ਦਲੀਪ ਸਿੰਘ ਦੀ ਮੁਲਾਕਾਤ ਵੀ ਨਾ ਕੀਤੀ। ੧੬ ਨਵੰਬਰ ਨੂੰ ਉਹ ਲਾਹੌਰੋਂ ਚਲਿਆ ਗਿਆ। ਰਜ਼ੀਡੰਟ ਤੇ ਮਹਾਰਾਜਾ ਨੇ ਮੀਆਂਮੀਰ ਜਾਕੇ ਪ੍ਰਧਾਨ ਸੈਨਾਪਤੀ (ਗਾਫ) ਨਾਲ ਮੁਲਾਕਾਤ ਕੀਤੀ। ਵਾਹ ਜੀ ਵਾਹ! ਮਿਤ੍ਰਤਾ ਦਾ ਇਹ ਕੇਹਾ ਸੋਹਣਾ ਨਮੂਨਾ ਹੈ।

੨੨ ਨਵੰਬਰ ਦੀ ਸਵੇਰ ਨੂੰ ਹੀ ਲਾਰਡ ਗਫ ਨੇ ਬ੍ਰਿਗੇਡੀਅਰ ਜਨਰਲ ਕੋਲਿਨ ਕੈਂਬਲ ਤੇ ਕੋਰਟਨਅਰ ਨੂੰ ਰਾਮ ਨਗਰ ਜਾਣ ਦਾ ਹੁਕਮ ਦਿਤਾ ਪਰ ਜਦ ਉਹ ਰਾਮ ਨਗਰ ਪਹੁੰਚਾ ਤਾਂ ਓਥੇ ਸਿਖ ਫੌਜ ਦਾ ਨਾਮ ਨਿਸ਼ਾਨ ਤਕ ਉਨ੍ਹਾਂ ਨੂੰ ਨਜ਼ਰ ਨਾ ਆਯਾ। ਅੰਗ੍ਰੇਜ਼ਾਂ ਨੂੰ ਸਿਖਾਂ ਦੀ ਇਸ ਚਾਲ ਉਤੇ ਵਡਾ ਅਸਚਰਜ ਹੋਯਾ। ਬਹੁਤ ਢੂੰਢਣ ਪਿਛੋਂ ਅਗੇ ਜਾਕੇ ਉਨ੍ਹਾਂ ਨੂੰ ਸਿਖ ਫੌਜ ਨਜ਼ਰ ਆਇਆ। ਉਨ੍ਹਾਂ ਨੂੰ

ਵੇਖਦੇ ਸਾਰ ਅੰਗ੍ਰੇਜ਼ਾਂ ਨੇ ਤੋਪਾਂ ਚਲਾਣੀਆਂ ਸ਼ੁਰੂ ਕਰ ਦਿਤੀਆਂ। ਪਰ ਉਨ੍ਹਾਂ ਦੀ ਓਹ ਗੋਲਾਬਾਰੀ ਬਿਰਥੀ ਗਈ। ਇਕ ਗੋਲਾ ਵੀ ਸਿਖ ਫੌਜ ਉਤ ਨਾ ਪਿਆ। ਇਸ ਲਈ ਅੰਗ੍ਰੇਜ਼ੀ ਫੌਜ ਹੋਰ ਵੀ ਨੇੜੇ ਜਾਕ ਸਿਖ ਫੌਜ ਉਤੇ ਗੋਲੇ ਮਾਰਨ ਲੱਗੀ। ਪਰ ਇਸਵਾਰਵੀ ਅੰਗ੍ਰੇਜ਼ੀ ਫੌਜਦਾ ਨਿਸ਼ਾਨਾ ਖਾਲੀ ਹੀ ਗਿਆ। ਇਸ ਲਈ ਅੰਗ੍ਰੇਜ਼ਾਂ ਨੇ ਹੋਰ ਵੀ ਨੇੜੇ ਪਹੁੰਚਕੇ ਸਿਖ ਫੌਜ ਉਤੇ ਗੋਲ ਚਲਾਣੇ ਚਾਹੇ ਸਨ ਕਿ ਇਨੇ ਵਿਚ ਸਿਖ ਫੌਜ ਨੇ ਅਪਣੀਆਂ ਤੋਪਾਂ ਦੀ ਮਾਰ ਨਾਲ ਅੰਗ੍ਰੇਜ਼ਾਂ ਦੇ ਛਕੇ ਛੁਡਾ ਦਿਤ। ਅੰਗ੍ਰੇਜ਼ੀ ਫੌਜ ਸਿਖਾਂ ਦੇ ਇਸ ਹਮਲੇ ਨੂੰ ਨਾ ਸਹਾਰ ਸਕੀ। ਓਹ ਦੋ ਤੋਪਾਂ ਤੇ ਕਈ ਗਡੇ ਰਸਦ ਛੱਡਕੇ ਭਜ ਗਈ।

ਇਸਤਰਾਂ ਪਹਿਲੀ ਹੀ ਮੁਠ ਭੇੜ ਵਿਚ ਅੰਗ੍ਰੇਜ਼ੀ ਫੌਜ ਹਾਰ ਗਈ। ਸਿਖਾਂ ਦੇ ਇਸ ਹਮਲੇ ਤੋਂ ਲਾਰਡਗਫ ਇੰਨਾ ਘਬਰਾਯਾਕਿ ਉਸਨੂੰ ਸਿਖਾਂ ਉਤੇ ਦੁਬਾਰਾ ਹਮਲਾ ਕਰਨ ਦਾ ਹੀਆ ਨਾ ਪਿਆ। ਉਸਨੇ ਅਪਣੇ ਅਫਸਰਾਂ ਦੀ ਸਲਾਹ ਨਾਲ ਉਥੋਂ ਛਾਂਵਣੀ ਪੁਟ ਲੈਣੀ ਹੀ ਠੀਕ ਸਮਝੀ। ਅੰਗ੍ਰੇਜ਼ੀ ਫੌਜ ਨਠਣ ਲੱਗ ਪਈ। ਸਿਖ ਫੌਜ ਨੇ ਭਜਦੀ ਹੋਈ ਅੰਗ੍ਰੇਜ਼ੀ ਫੌਜ ਦਾ ਪਿਛਾ ਕੀਤਾ ਤੇ ਲੜਨ ਲਈ ਵੰਗਾਰਿਆ ਤੇ ਸਿਖਾਂ ਦੀ ਇਹ ਵੰਗਾਰ ਅਪਣੀ ਵਡਿਆਈ ਚਾਹੁਣ ਵਾਲੇ ਕਈ ਅੰਗ੍ਰੇਜ਼ਾਂ ਕੋਲੋਂ ਨਾ ਸਹਾਰੀ ਗਈ। ਓਨਾਂ ਵਿਚੋਂ ਵਿਲੀਅਮ ਹੈਵਲਾਕ ਨਾਮੇਂ ਇਕ ਗੋਰਾ ਸੀ। ਓਹ ਗੋਰਾ ਪਹਿਲਾਂ ਮਸ਼ਹੂਰ ਵਾਟਰਲੂ ਦੀ ਲੜਾਈ ਵਿਚ ਅਪਣੀ ਬੀਰਤਾ ਪ੍ਰਗਟ ਕਰ ਚੁਕਾ ਸੀ। ਉਸਨੂੰ ਸਿਖਾਂ ਦੀ ਲਲਕਾਰ ਬਹੁਤ ਬੁਰੀ ਲੱਗੀ। ਉਸਨੇ ਸਿਖਾਂ ਦਾ ਹੰਕਾਰ ਤੋੜਨ ਲਈ ਅਪਣੇ

ਕਮਾਂਡਰ ਗਫ ਪਾਸੋਂ ਹੁਕਮ ਮੰਗਿਆ। ਲਾਰਡ ਗਫ ਨੇ ਕਿਹਾ—"ਤੁਸੀ ਅਪਣੇ ਹਮਲੇ ਨੂੰ ਲਾਭਦਾਇਕ ਸਮਝੋ ਤਾਂ ਕਰੋ।"

ਇਸਤਰਾਂ ਦਾ ਜਵਾਬ ਸੁਣਕੇ ਓਹ ਹੈਵਲਾਕ ਗੋਰਾ ਘੋੜੇ ਉਤੇ ਚੜ੍ਹਕੇ ਨਾਲ ਦੋ ਦਲ ਘੋੜਸਵਾਰਾਂ ਦੇ ਲੈਕੇ ਵੱਡੇ ਜ਼ੋਰ ਨਾਲ ਸਿਖਾਂ ਤੇ ਆਯਾ। ਸਿਖਾਂ ਨੇ ਵੀ ਉਸਦੇ ਭੀਸ਼ਣ ਹਮਲੇ ਨੂੰ ਵਡੀ ਬੀਰਤਾ ਨਾਲ ਸਹਿਆ। ਸਿਖਾਂਦੀ ਤਲਵਾਰ ਨਾਲ ਅਨੇਕਾਂ ਅੰਗ੍ਰੇਜ਼ਾਂਦੇ ਬੇੜੇ ਪਾਰ ਹੋ ਗਏ। ਪਰਹੈਵਲਾਕ ਅਪਣੀ ਧੁਨ ਦਾ ਪੱਕਾ ਸੀ। ਉਸਨੇ ਵੱਡੀ ਬੀਰਤਾ ਨਾਲ ਸਿਖ ਫੌਜ ਦੇ ਉਸ ਵਿਊਹ ਨੂੰ ਤੋੜ ਸੁਟਿਆ। ਉਸਨੇ ਅਪਣੇ ਸਾਥੀਆਂ ਨੂੰ ਕਿਹਾ—ਇਸਤਰਾਂ ਮੇਰੇ ਪਿਛੇ ੨ ਚਲੇ ਆਓ। ਪਰ ਵਿਨਾਸ਼ਕਾਲੇ ਵਿਪਰੀਤ ਬੁੱਧੀ ਵਾਂਗ ਹੈਵਲਾਕ ਦੀ ਦਸ਼ਾ ਹੋ ਗਈ। ਓਹ ਸਿਖਾਂ ਦੇ ਗੋਲਿਆਂ ਨਾਲ ਹਮੇਸ਼ਾ ਲਈ ਇਸ ਸੰਸਾਰ ਤੋਂ ਵਿਦਾ ਹੋ ਗਿਆ। ਓਸਦੇ ਪਿਛੇ ਲੱਗਕੇ ਹੋਰ ਵੀ ਕਈ ਅੰਗ੍ਰੇਜ਼ੀ ਬੀਰ ਮਾਰੇ ਗਏ।

ਇਸਤਰਾਂ ਰਾਮਨਗਰ ਦੀ ਲੜਾਈ ਦਾ ਅੰਤ ਹੋਯਾ। ਇਸ ਲੜਾਈ ਵਿਚ ੨੩੦ ਸਿਪਾਹੀ ਅੰਗ੍ਰੇਜ਼ਾਂ ਦੇ ਮਾਰੇ ਗਏ ਤੇ ਇਸਦਾ ਨਤੀਜਾ ਅੰਗ੍ਰੇਜ਼ਾਂ ਲਈ ਬਹੁਤ ਬੁਰਾ ਹੋਯਾ। ਪਰ ਰਾਜਾ ਸ਼ੇਰ ਸਿੰਘ ਨੇ ਇਸ ਵੇਲੇ ਵੀ ਅਪਣੀ ਉਦਾਰਤਾ ਦਾ ਭਾਰੀ ਸਬੂਤ ਦਿਤਾ। ਉਸਨੇ ਕੈਦ ਹੋਏ ਗੋਰਿਆਂ ਦੇ ਖਾਣ ਲਈ ਕਾਫੀ ਸਮਾਨ ਦਿਤਾ ਅਤੇ ਰੋਟੀ ਖੁਵਾਲਕੇ ਉਨਾਂ ਨੂੰ ਉਨਾਂ ਦੇ ਡੇਰੇ ਪਹੁੰਚਾ ਦਿਤਾ। ਬਲਕੇ ਰਾਜਾ ਸ਼ੇਰ ਸਿੰਘ ਨੇ ਇਥੋਂ ਤਕ ਖਿਆਲ ਰਖਿਆ ਕਿ ਕਿਸੇ ਅੰਗ੍ਰੇਜ਼ ਕੈਦੀ ਨੂੰ ਕਿਸੇਤਰਾਂ ਦੀ ਤਕਲੀਫ ਨਾ ਦਿਤੀ ਜਾਵੇ।

*ਵਾਹ! ਉਦਾਰਤਾਦਾ ਕਿਹਾ ਸੋਹਣਾ ਫੋਟੋਹੈ। ਜਿਤੇ ਹੋਏਵੈਰੀ ਉਤੇ ਸਖਤੀ ਕਰਨੀ ਬੀਰਤਾ ਨਹੀਂ। ਹਿੰਦੂ ਕੌਮ ਦੇ ਸਿਵਾ ਹੋਰ ਕਿਸੇ ਕੌਮ ਵਿਚ ਉਦਾਰਤਾ ਦਾ ਅਜਿਹਾ ਸੋਹਣਾ ਨਮੂਨਾ ਬਹੁਤ ਘਟ ਮਿਲਦਾ ਹੈ।

ਰਾਮਨਗਰ ਦੀ ਲੜਾਈ ਦੇ ਇਕ ਸਾਤੇ ਪਿਛੋਂ ਲਾਰਡ ਗਫ ਨੇ ਰਾਮ ਗਰ ਤੋਂ ੩ ਕੋਹ ਦੂਰ ਜਾਕੇਛਾਵਣੀ ਪਾਈ ਅਤੇ ਉਥੇ ਓਹ ਵਡੀਆਂ ੨ ਤੋਪਾਂ ਮੰਗਾਣ ਦਾ ਪ੍ਰਬੰਧ ਕਰਨ ਲੱਗਾ। ੨੪ ਨਵੰਬਰ ਤਕ ਓਨਾਂ ਵਿਚੋਂ ਕਈ ਤੋਪਾਂ ਪਹੁੰਚ ਵੀ ਗਈਆਂ। ੨ ਦਿਸੰਬਰ ਨੂੰ ਸ਼ੇਰ ਸਿੰਘ ਉਤੇ ਹਮਲਾ ਕਰਨ ਦਾ ਅੰਗ੍ਰੇਜ਼ਾਂ ਦੇ ਜੰਗੀ ਲਾਟ ਗਫ ਨੇ ਵਿਚਾਰ ਕੀਤਾ। ਉਸਨੇ ਸ਼ੇਰ ਸਿੰਘ ਦੀ ਫੌਜ ਉਤੇ ਦੋ ਪਾਸਿਆਂ ਤੋਂ

---

*ਪਰ ਇਸ ਵੇਲੇ ਸਿਖਾਂ ਨਾਲ ਜੋਹੜੇ ਕਿ ਬਾਗੀ ਨਹੀਂ, ਵਿਦ੍ਰੋਹੀ ਨਹੀਂ, ਸਿਰਫ ਅਪਣੇ ਧਾਰਮਿਕ ਸਥਾਨਾਂ ਦੀ ਪਵਿਤ੍ਰਤਾ ਲਈ ਕੁਰਬਾਨ ਹੋ ਰਹੇ ਹਨ ਓਨਾਂ ਦੇ ਨਾਲ ਅੰਗ੍ਰੇਜ਼ ਕੀ ਸਲੂਕ ਕਰ ਰਹੇ ਹਨ ਇਹ ਹਿੰਦੁਸਤਾਨ ਦੇ ਕਿਸੇ ਹਿਸੇ ਦ ਆਦਮੀ ਪਾਸੋਂ ਕੋਈ ਲੁਕੀ ਹੋਈ ਗਲ ਨਹੀਂ। ਗੁਰੂਕੇ ਬਾਗ ਦੇ ਪਿਛੇ ਕੈਦ ਹੋਏ ਸਿਖਾਂ ਨਾਲ ਤੇ ਜੇਲ੍ਹਾਂ ਵਿਚ ਜੋ ਸਖਤੀਆਂ ਕੀਤੀਆ ਗਏ ਆਂ,ਜੋ ਜੁਲਮ ਕੀਤੇ ਗਏ ਉਨਾਂ ਦੇ ਵਾਕਯਾਤਾਂ ਨਾਲ ਸਮੇਂ ਦੇ ਅਖਬਾਰਾਂ ਦੇ ਕਾਲਮ ਦੇ ਕਾਲਮ ਕਾਲੇ ਹੋਏ ਪਏ ਹਨ। ਕੈਦੀਆਂ ਦੇ ਕੁਟੰਬੀਆਂ ਦੀਆ ਕੁਰਕੀਆਂ ਕਰਕੇ ਜੋ ਬੇਇਨਸਾਫੀ ਹੋ ਰਹੀ ਹੈ ਉਸ ਦੀ ਤਾਂ ਗੱਲ ਹੀ ਨਾ ਪੁਛੋ। ਵਾਹ ਨੀ ਸਭ੍ਯ ਕੌਮ!

(ਅਨੁਵਾਦਕ)

ਹਮਲਾ ਕਰਨਾ ਚਾਹਿਆ । ਉਸਨੇ ਇਹ ਵਿਓਂਤ ਕੀਤੀ ਕਿ ਪੈਨਿਨਸੂਲਾ ਲੜਾਈ ਦਾ ਪ੍ਰਸਿਧ ਲੜਾਕੂ ਮੇਜਰ ਜਨਰਲ ਸਰ ਜੋਸਫ ਥਾਕਵੇਲ ਚਨਾਂਹ ਨਦੀ ਪਾਰ ਜਾਕੇ ਸ਼ੇਰ ਸਿੰਘ ਦੀ ਫੌਜ ਉਤੇ ਖੱਬੇ ਪਾਸਿਓਂ ਹਮਲਾ ਕਰੇ ਅਤੇ ਸ਼ੇਰਸਿੰਘ ਦੇ ਸਾਹਮਣੇ ਖੁਦ ਲਾਟ ਗਫ ਜਾਵੇ । ਇਸਦੇ ਸਿਵਾ ਲਾਟ ਗਫ ਨੇ ਸਿਖਫੌਜ ਨੂੰ ਕਮਜੋਰ ਕਰਨ ਦਾ ਇਕ ਹੋਰ ਵੀ ਗੰਦਾ ਉਪਾ ਸੋਚਿਆ ਕਿ ਸਿਖ ਫੌਜ ਦੇ ਪੂਰਬੀ ਲੋਕਾਂ ਨੂੰ ਧਨ ਦਾ ਲਾਲਚ ਦੇਕੇ ਅਪਣੇ ਨਾਲ ਮਿਲਾ ਲਿਆ ਜਾਵੇ ।

ਦੋ ਦਿਸੰਬਰ ਨੂੰ ਸਵੇਰੇ ਥਾਕਵੇਲ ਨੇ ਸਤ ਹਜਾਰਫੌਜ ਦੇ ਨਾਲ ਸ਼ੇਰ ਸਿੰਘ ਦੀ ਫੌਜ ਉਤੇ ਹਮਲਾ ਕਰਨ ਲਈ ਚਨਾਂਹ ਦਰਿਆ ਪਾਰ ਕੀਤਾ । ਦਰੀਆ ਪਾਰ ਹੋਕੇ ਥਾਕ-ਵੇਲ ਸ਼ਾਮਨੂੰ ਵਜੀਰਾਬਾਦ ਦੇ ਨੇੜੇ ਜਾ ਪਹੁੰਚਾ ਤੇ ਉਸਰਾਤ ਉਸਨੇ ਅਪਣੀ ਫੌਜ ਨੂੰ ਚੁਪਚਾਪ ਤਿਆਰ ਕਰਕੇ ਸਵੇਰ ਹੁੰਦੇ ਹੀ ਸਿਖ ਫੌਜ ਉਤੇ ਹਮਲਾ ਕਰਨ ਦੀ ਠਾਨ ਲਈ। ਪਰ ਸ਼ੇਰ ਸਿੰਘ ਨੂੰ ਵੀ ਥਾਕਵੇਲ ਦੀ ਇਸ ਚਲਾਕੀਦਾ ਪਤਾ ਲੱਗ ਗਿਆ । ਓਹ ਕੁਝ ਫੌਜ ਲਾਟ ਗਫ ਦਾ ਮੁਕਾਬਲਾ ਕਰਨ ਲਈ ਛੱਡਕੇ ਆਪ ਬਾਕੀ ਫੌਜ ਸਣੇ ਥਾਕਵੇਲ ਦਾ ਸਾਹਮਣਾ ਕਰਨ ਲਈ ਚਲ ਪਿਆ । ਇਸਤਰਾਂ ਓਸਨੇ ਲਾਟ ਗਫ ਦੀ ਚਾਲਾਕੀ ਨੂੰ ਹਲਾਕ ਕਰ ਦਿਤਾ । ਪਰ ਓਸ ਵੇਲੇ ਸਿਖਾਂ ਵਿਚ ਕੌਮਘਾਤਕਾਂ ਦੀ ਕੋਈ ਕਮੀ ਨਹੀਂ ਸੀ। ਸੋ ਕਿਸੇ ਘੋੜਸਵਾਰ ਨੇ ਥਾਕਵੇਲ ਨੂੰ ਸ਼ੇਰ ਸਿੰਘ ਦੇ ਤੁਰਨ ਦੀ ਖਬਰ ਜਾ ਦਿਤੀ । ਇਹ ਸੁਣਕੇ ਥਾਕਵੇਲ ਵੱਡਾ ਘਾਬਰ ਗਿਆ । ਉਸਨੇ ਅਪਣੀ ਫੌਜ ਨੂੰ ਵੱਡੀ ਖਬਰਦਾਰੀ ਨਾਲ ਅਗੇ ਵਧਾਣ ਲਈ ਕਿਹਾ ਤੇ ਨਾਲ ਹੀ ਇਹ ਖਬਰ ਲਾਟ

ਗਫ ਨੂੰ ਵੀ ਭੇਜ ਦਿਤੀ। ਗਫ ਨੇ ਥਾਕਵੇਲ ਨੂੰ ਲਿਖਿਆ ਕਿ ਮੈਂ ਬ੍ਰਿਗੇਡੀਅਰ ਗੌਡਵੀ ਨੂੰ ਫੌਜ ਸਣੇ ਤੇਰੀ ਮਦਦਲਈ ਭੇਜਦਾ ਹਾ। ਸੋ ਜਦ ਤਕ ਗੌਡਵੀ ਨਾ ਪਹੁੰਚੇ ਓਦੋਂ ਤਕ ਲੜਾਈ ਨ ਛੇੜਨੀ।

ਥਾਕਵੇਲ ਅਜੇ ਗੌਡਵੀ ਦੇ ਆਉਣ ਦਾ ਰਾਹ ਵੇਖ ਰਿਹਾ ਸ ਕਿ ਸ਼ੇਰਸਿੰਘ ਪਹੁੰਚ ਗਿਆ। ਥਾਕਵੇਲ ਨੇ ਲਾਟ ਦੀ ਹੁਕਮ ਅਦੂਲੀ ਤੋਂ ਡਰਦੇ ਤੇ ਅਪਣੀ ਕਮਜੋਰੀਦੇਕਾਰਣ ਸ਼ੇਰ ਸਿੰਘ ਦਾ ਮੁਕਾਬਲਾ ਕਰਨਾ ਠੀਕ ਨਾ ਸਮਝਿਆ। ਓਹ ਉਸ ਵੇਲੇ ਉਧਰ ਨੂੰ ਨਠਾ ਜਿਧਰੋਂ ਗੌਡਵੀ ਦੇ ਆਉਣ ਦੀ ਗੱਲ ਸੀ। ਪਰ ਸ਼ੇਰ ਸਿੰਘ ਨੇ ਅਪਣੀ ਫੌਜ ਇਸ ਢੰਗਨਾਲ ਦੌੜਾਈ ਕਿ ਸੈਦੁਲਾਪੁਰ ਦੇ ਨੇੜੇ ਥਾਕਵੇਲ ਦੀ ਫੌਜ ਨੂੰ ਜਾ ਘੇਰਿਆ ਅਤੇ ਅੰਗ੍ਰੇਜੀ ਫੌਜ ਉਤੇ ਦੜਾਦੜ ਗੋਲੇ ਚਲਾਏ। ਪਹਲੇ ਤਾਂ ਥਾਕਵੇਲ ਨੇ ਅਪਣੀ ਫੌਜ ਉਥੇ ਖੜੀ ਕੀਤੀ ਪਰ ਪਿਛੋਂ ਸਾਹਮਣੇ ਇਕ ਕਮਾਦ ਦਾ ਖੇਤ ਵੇਖਕੇ ਓਸਦੇ ਓਹਲੇ ਹੋਕੇ ਲੜਨਾ ਓਸਨੇ ਵਿਚਾਰਿਆ। ਕਿਉਂਕਿ ਓਹ ਬਹੁਤ ਨੇੜੇ ਸੀ। ਕਮਾਦ ਦੇ ਖੇਤ ਦੇ ਪਾਸ ਕਰੀਬ ੪੦੦ ਹਥ ਦੂਰ ਲੜਾਈ ਕਰਨ ਲਾਇਕ ਚੰਗਾ ਮੈਦਾਨ ਸੀ। ਅੰਗ੍ਰੇਜੀ ਫੌਜ ਨੂੰ ਹਟਦਾ ਵੇਖਕੇ ਸਿਖ ਆਨੰਦ ਨਾਲ ਫੁਲ ਗਏ ਤੇ ਆਖਣ ਲੱਗੇ ਅਹੁ ਵੇਖੋ ਫਿਰੰਗੀ ਭਜੇ ਜਾਂਦੇ ਹਨ। ਕਰੀਬ ਦਿਨ ਦੇ ਦੋ ਬਜੇ ਸਿਖ ਫੌਜ ਨੇ ਅੰਗ੍ਰੇਜੀ ਫੌਜ ਉਤੇ ਹਮਲਾ ਕੀਤਾ ਤੇ ਓਹ (ਅੰਗ੍ਰੇਜ ਫੌਜ) ਦੋ ਘੰਟੇ ਤਕ ਉਨਾਂ ਦੇ ਹਮਲੇ ਨੂੰ ਸਹਾਰਦੀ ਰਹੀ। ਫੇਰ ਅੰਗ੍ਰੇਜੀ ਫੌਜ ਨੇ ਭਾਰੀ ਹਮਲਾ ਕੀਤਾ ਜਿਸਨੂੰ ਸਿਖਾਂ ਨੇ ਵੀ ਵੱਡੇ ਧੀਰਜ ਨਾਲ ਸਹਾਰਿਆ। ਅੰਗ੍ਰੇਜੀ ਫੌਜ ਦੇ ਇਸ ਹਮਲੇ ਤੋਂ ਸਿਖਾਂ

ਦਾ ਕੁਝ ਨਾ ਵਿਗੜਿਆ। ਉਲਟਾ ਅੰਗ੍ਰੇਜ਼ੀ ਫੌਜ ਨੂੰ ਨੁਕ
ਸਾਨ ਉਠਾਣਾ ਪਿਆ। ਥਾਕਵੇਲ ਨੇ ਲਾਟ ਗਫ ਨੂੰ ਇਕ
ਚਿਠੀ ਲਿਖੀ ਤੇ ਪੁਛਿਆ ਕਿ ਗੌਡਵੀ ਦੇ ਆਉਣ ਤਕ ਮੈਂ
ਲੜਾਂ ਕਿ ਨਹੀਂ ।

ਦਿਨ ਪੂਰਾ ਹੋ ਗਿਆ ਸੀ। ਸੂਰਜ ਭਗਵਾਨ ਪਛਮ
ਵਲ ਝੁਕ ਚਲਿਆ ਸੀ। ਜਾਣੋ ਅੰਗ੍ਰੇਜ਼ੀ ਫੌਜ ਉਤੇ ਤਰਸ
ਖਾਕੇ ਤੇ ਪੂਰਬ ਵਲੋਂ ਵਿਦਾ ਹੋਕੇ ਪਛਮ ਵਿਚ ਓਸਨੇ ਪਛਮੀ
ਲੋਕਾਂ ਨੂੰ ਇਸ ਦੁਰਦਸ਼ਾ ਦੀ ਖਬਰ ਜਾ ਸੁਣਾਂਦਾ ਖਿਆਲ
ਕੀਤਾ। ਰਾਤ ਨੂੰ ਹੋਰ ਵੀ ਖਰਾਬੀ ਹੋਣ ਦੇ ਡਰ ਤ ਗੌਡਵੀ
ਦੇ ਓਸ ਵੇਲੇ ਤਕ ਨਾ ਪਹੁੰਚਣ ਤੋਂ ਥਾਕਵੇਲ ਨੇ ਉਥੋਂ ਚਲੇ
ਜਾਣਾ ਹੀ ਠੀਕ ਸਮਝਿਆ। ਓਧਰ ਸ਼ੇਰਸਿੰਘ ਵੀ ਰਾਤ ਨੂੰ
ਹਮਲਾ ਕਰਨਾ ਠੀਕ ਨਾ ਜਾਣਿਆ। ਇਸ ਯੁਧ ਵਿਚ ਸ਼ੇਰ
ਸਿੰਘ ਦਾ ਕੁਝ ਵੀ ਨੁਕਸਾਨ ਨਾ ਹੋਯਾ। ਓਹ ਅਪਣੀ ਸਾਰੀ
ਫੌਜ ਤੇ ਤੋਪਾਂ ਸਣੇ ਚਨਾਂਹ ਦੇ ਦਖਣੀ ਪੁਲ ਤੋਂ ਹਟਕੇ
ਜੇਹਲਮ ਦੇ ਦਖਣੀ ਪੁਲ ਵਲ ਚਲੇ ਆਏ। ਇਸ ਲੜਾਈ
ਵਿਚ ਜੰਗੀ ਲਾਟ ਲਾਰਡ ਗਫ ਦੀ ਸਾਰੀ ਚਾਲਾਕੀ
ਖਿਰਥੀ ਗਈ। ਪਰ ਫੇਰ ਵੀ ਓਹ ਅਪਣੀ ਫਤੇ ਦੀ ਡੀਂਗ
ਮਾਰਨੋਂ ਨਾ ਰਿਹਾ। ਪਰ ਓਸ ਵੇਲ ਦੇ ਇਤਿਹਾਸਕਾਰਾਂ ਨੇ
ਸਾਫ ਹੀ ਸਿਖਾਂ ਦੀ ਜਿਤ ਮੰਨੀ ਹੈ।

ਸੈਦੁਲਾਪੁਰ ਦੀ ਲੜਾਈ ਦੇ ਪਿਛੋਂ ੪੦ ਦਿਨ ਤਕ
ਜੰਗੀਲਾਟ ਨੂੰ ਸਿਖਾਂ ਨਾਲ ਲੜਾਈ ਕਰਨ ਦਾ ਹੀਆ ਨਾ
ਪਿਆ। ਓਹ ਇੰਨੇ ਦਿਨ ਤਕ ਨਸੂਰੀ ਨਾਮੇ ਜਗ੍ਹਾ ਵਿਚ
ਪਿਆ ਰਿਹਾ। ਸੋ ਹਰੇਕ ਵਿਚਾਰਵਾਨ ਦੇ ਦਿਮਾਗ ਵਿਚ
ਇਹ ਵਿਚਾਰ ਪੈਦਾ ਹੋਣ ਤੋਂ ਬਿਨਾ ਨਹੀਂ ਰਹਗਾ ਕਿ

ਸਦੁਲਾਪੁਰ ਵਿਚ ਫਤੇ ਪ੍ਰਾਪਤ ਕਰਕੇ ਵੀ ਲਾਰਡ ਗਫ ਨੇ ੪੦ ਦਿਨ ਬਿਰਥੇ ਕਿਉਂ ਗੰਵਾਏ ? ਇਨਾਂ ੪੦ ਦਿਨਾਂ ਵਿਚ ਉਸਨੇ ਸ਼ੇਰ ਸਿੰਘ ਨੂੰ ਅਪਣੀ ਤਾਕਤ ਵਧਾਣ ਦਾ ਮੌਕਾ ਕਿਉਂ ਦਿਤਾ ? ਕੀ ਚਾਲੀ ਦਿਨ ਤਕ ਜੰਗੀ ਲਾਟ ਦਾ ਬੇਕਾਰ ਪਿਆ ਰੈਹਣਾ ਅੰਗ੍ਰੇਜ਼ੀ ਫੌਜ ਦੀ ਫਤ ਦਾ ਚਮਕਦਾ ਦ੍ਰਿਸ਼-ਟਾਂਤ ਸੀ ? ਥੋੜੀ ਜਿਹੀ ਅਕਲ ਰਖਣ ਵਾਲਾ ਮਨੁਖ ਵੀ ਸਮਝ ਸਕਦਾ ਹੈ ਕਿ ਹਾਰੇ ਹੋਏ ਵੈਰੀ ਨੂੰ ੪੦ ਦਿਨਾਂ ਤਕ ਅਸਣੀ ਤਾਕਤ ਵਧਾਣ ਦਾ ਕੌਨ ਮੌਕਾ ਦਿੰਦਾ ਹੈ ? ਇਸ ਲਈ ਲਾਟ ਗਫ ਦੀ ਇਹ ਫਤੇ "ਗਿਦੜ ਨੂੰ ਅੰਗੂਰ ਖੱਟੇ", ਵਾਂਗ ਹੀ ਸੀ । ੧੦ ਜਨਵਰੀ ਸਨ ੧੮੪੯ ਨੂੰ ਲਾਟ ਗਫ ਲਸੂਰੀ ਤੋਂ ਚਲਿਆ ਗਿਆ। ਉਸਨੇ ਉਥੇ ਵੱਡੀ ਭਾਰੀ ਫੌਜ ਅਕਠੀ ਕੀਤੀ । ਕਰੀਬ ੨੫੦੦੦ ਸਿਪਾਹੀ ਉਸਦੇ ਪਾਸ ਹੋ ਗਏ ਸਨ । ਜਨਵਰੀ ੧੨ ਨੂੰ ਉਸਨੇ ਲਸੂਰੀ ਵਿਚ ਅਪਣੀ ਛਾਵਣੀ ਪਾਈ । ਉਥੋਂ ਚਾਰ ਕੋਹ ਦੂਰ ਰਸੂਲ ਨਾਮੇਂ ਪਿੰਡ ਪਾਸ ਸ਼ੇਰ ਸਿੰਘ ਨੇ ਵੀ ਕਰੀਬ ੨੩੦੦੦ ਹਜਾਰ ਫੌਜ ਅਕਠੀ ਕੀਤੀ । ਸ਼ੇਰ ਸਿੰਘ ਨੇ ਅਪਣੀ ਛਾਵਣੀ ਇਥੇ ਪਾਣ ਵਿਚ ਵੱਡੀ ਦੂਰੰਦੇਸ਼ੀ ਵਾਲਾ ਕੰਮ ਕੀਤਾ । ਸਿਖਾਂ ਦੇ ਡੇਰੇ ਦੇ ਪਿਛੇ ਜੇਹਲਮ ਦਰੀਆ ਵਗਦਾ ਸੀ ਤੇ ਸਾਹਮਣੇ ਇਕ ਛੋਟਾ ਜੰਗਲ ਸੀ । ਜਿਸਤੋਂ ਅੰਗ੍ਰੇਜ਼ਾਂ ਨੂੰ ਸਿਖਾਂ ਦੇ ਫੌਜੀ ਤਿਆਰੀ ਦਾ ਕੁਝ ਪਤਾ ਨਹੀਂ ਲਗਦਾ ਸੀ । ਸਿਖਾਂ ਦੀ ਫੌਜ ਸੱਜੇ ਤੇ ਖੱਬੇ ਪਾਸੇ ਤੋਂ ਵੀ ਬਚੀ ਹੋਈ ਸੀ । ਸ਼ੇਰ ਸਿੰਘ ਦੀ ਐਸੀ ਚਤੁਰਾਈ ਵੇਖਕੇ ਜੰਗੀ ਲਾਟ ਗਫ ਵੀ ਬਹੁਤ ਹੈਰਾਨ ਹੋਯਾ । ਉਸਨੇ ਇਹ ਸਥਿਰ ਕੀਤਾ ਕਿ ਸਿਖ ਫੌਜ ਦੇ ਖੱਬੇ ਪਾਸੇ ਉਤੇ ਚੜ੍ਹਾਈ ਕੀਤੀ ਜਾਵੇ ਤੇ ਪਿਛੋਂ ਰਾਹ ਰੋਕ ਦਿਤਾ

ਜਾਵੇ ਜਿਸਤੋਂ ਵੈਰੀ ਭਜ ਨਾਂ ਸਕੇ।

੧੩ ਜਨਵਰੀ ਸਨ ੧੮੪੯ ਨੂੰ ਸਵੇਰੇ ਹੀ ਅੰਗ੍ਰੇਜ਼ੀ ਫੌਜ ਵੈਰੀ ਉਤੇ ਹਮਲਾ ਕਰਨ ਲਈ ਅਗੇ ਵਧੀ । ਕਈ ਕੋਹ ਚਲਕੇ ਓਹ ਚਿਲੀਆਂ ਵਾਲੇ ਦੇ ਮੈਦਾਨ ਵਿਚ ਪਹੁੰਚੀ। ਉਸ ਦਿਨ ਤਾਂ ਲਾਟ ਗਫ ਨੇ ਲੜਾਈ ਨਾ ਛੇੜਕੇ ਦੂਜੇ ਦਿਨ ਉਤੇ ਇਹ ਗੱਲ ਰਖੀ। ਪਰ ਸ਼ੇਰ ਸਿੰਘ ਨੇ ਅੰਗ੍ਰੇਜ਼ੀ ਫੌਜ ਨੂੰ ਇਹ ਮੌਕਾ ਹੀ ਨਾ ਦਿਤਾ। ਉਸਨੇ ਹੌਲੀ ੨ ਅਪਣੀ ਥਾਂ ਛਡਕੇ ਅੰਗ੍ਰੇਜ਼ੀ ਫੌਜ ਉਤੇ ਹਮਲਾ ਕੀਤਾ। ਲਾਟ ਗਫ ਰਾਜਾ ਸ਼ੇਰ ਸਿੰਘ ਦੀ ਇਸ ਚਤਰਾਈ ਉਤੇ ਭੀ ਚਕ੍ਰਿਤ ਹੋਯਾ । ਸਿਖ ਫੌਜ ਦਾ ਐਸਾ ਰੰਗ ਢੰਗ ਵੇਖਕੇ ਅੰਗ੍ਰੇਜ਼ੀ ਫੌਜ ਦੇ ਗੁੱਸੇ ਦੀ ਕੋਈ ਹੱਦ ਨਾ ਰਹੀ। ਉਸਨੇ ਸਿਖ ਫੌਜ ਉਤੇ ਗੋਲਿਆਂਦੀ ਵਰਖਾ ਕੀਤੀ। ਕਰੀਬ ਦੋਘੰਟੇ ਤਕ ਅੰਗ੍ਰੇਜ਼ੀ ਫੌਜ ਸਿਖ ਫੌਜ ਉਤ ਗੋਲੇ ਬਰਸਾਂਦੀ ਰਹੀ। ਪਰ ਸਿਖ ਫੌਜ ਇਸ ਤੋਂ ਜਰਾ ਵੀ ਨਾ ਡੋਲੀ ਓਹ ਪਹਾੜ ਵਾਂਗ ਅਚਲ ਹੋਕੇ ਮੈਦਾਨ ਵਿਚ ਡਟੀ ਰਹੀ । ਸਾਢੇ ਤਿੰਨ ਵਜੇ ਜੰਗੀ ਲਾਟਨੇ ਅਪਣੀ ਫੌਜ ਨੂੰ ਅਗੇ ਵਧਣ ਦਾ ਹੁਕਮ ਦਿਤਾ। ਬ੍ਰਿਗੇਡੀਅਰ ਜਨਰਲ ਕੌਲਿਨ ਕੰਬਲ ਦੀ ਫੌਜ ਸਭਤੋਂ ਮੋਹਰੇ ਹੋਈ ਤੇ ਇਸ ਫੌਜਦੇ ਵੀ ਦੋ ਹਿੱਸੇ ਕੀਤੇ ਗਏ ਸਨ। ਦੂਜੇ ਹਿਸੇਦਾ ਚਾਲਕ ਪੇਨੀਕੋਕ ਨਾਮੇਂ ਅੰਗ੍ਰੇਜ਼ ਸੀ ਪੈਹਲਾ ਹਿੱਸਾ ਖੁਦ ਕੰਬਲ ਦੀ ਅਧੀਨਗੀ ਹੇਠ ਾਂਗ ਅਫਸਰ ਦੇ ਨਾਲ ਜਾ ਰਿਹਾ ਸੀ। ਇਨਾਂ ਬੀਰਾਂ ਨੇ ਵਡੀ ਮਜਬੂਤੀ ਨਾਲ ਸਿਖ ਫੌਜ ਉਤੇ ਹਮਲਾ ਕੀਤਾ। ਥੋੜੀ ਦਰ ਲਈ ਓਨਾਂ ਨੇ ਵੱਡਾ ਭਾਰੀ ਡਰ ਪਾ ਦਿਤਾ। ਸਿਖਾਂ ਦੀਆਂ ਕਈਆਂ ਤੋਪਾਂ ਵਿਚ ਓਨਾਂ ਨੇ ਮੇਖਾਂ ਠੋਕ ਦਿਤੀਆਂ।

ਪਰ ਸਿੱਖਾਂ ਨੇ ਵੀ ਅਪਣੀ ਸੁਭਾਵਿਕ ਬੀਰਤਾ ਦਾ ਸਬੂਤ ਦਿਤਾ। ਉਨਾਂਨੇ ਵੱਡੀ ਜਵਾਂ ਮਰਦੀਨਾਲ ਅੰਗ੍ਰੇਜ਼ੀ ਬੀਰਾਂਦਾ ਸਾਮਣਾ ਕੀਤਾ ਅਤੇ ਤੋਪਾਂ ਦੇ ਮੂੰਹਾਂ ਵਿਚੋਂ ਮੇਖਾਂ ਪੁਟ ਸੁਟੀਆਂ ਇਸ ਕੰਮ ਨੂੰ ਕਰਨ ਵੇਲੇ ਵੀ ਸਿਖਾਂ ਨੇ ਅਪਣੀ ਚਿਰ ਦੀ ਸਾਥਣ ਕ੍ਰਿਪਾਨ ਦਾ ਸਹਾਰਾ ਲਿਆ।ਉਸ ਵੇਲੇ ਜੇਹੜੇ ਗੋਰੇ ਸਿਖਾਂ ਦੀਆਂ ਤੋਪਾਂ ਨੂੰ ਮੇਖਾਂ ਠੋਕਣ ਲਈ ਅਗੇ ਵਧੇ ਓਹ ਸਾਰੇ ਤਲਵਾਰ ਦੇ ਘਾਟ ਪਾਰ ਹੋਏ। ਸਿਖਾਂ ਨੇ ਮੇਖਾਂ ਪੁਟ ਕੇ ਫੇਰ ਅਗ ਵਰਸਾਣੀ ਅਰੰਭ ਦਿਤੀ। ਇਨਾਂ ਅਗੇ ਵਧ ਹੋਏ ਬੀਰਾਂ ਵਿਚ ਕੈਂਬਲ ਵੀ ਸੀ। ਇਕ ਸਿਖ ਗੋਲੰਦਾਜ਼ ਨੇ ਤਲਵਾਰ ਨਾਲ ਕੈਂਬਲ ਨੂੰ ਜਖਮੀ ਕੀਤਾ। ਪਰ ਉਸ ਦੀ ਜਾਨ ਬਚ ਗਈ। ਕਿਉਂਕਿ ਜਿਸ ਵੇਲੇ ਓਸ ਸਿਖ ਸਿਪਾਹੀ ਨੇ ਕੈਂਬਲ ਨੂੰ ਮਾਰਨ ਲਈ ਅਪਣੀ ਤਲਵਾਰ ਖਿਚੀ ਓਸਵੇਲੇ ਇਕ ਗੋਰੇ ਸਿਪਾਹੀਨੇ ਓਸਦੀ ਤਲਵਾਰ ਨੂੰ ਅਪਣੀ ਤਲਵਾਰ ਨਾਲ ਰੋਕਣਾ ਚਾਹਿਆ। ਪਰ ਓਸ ਸਿਖਦੀ ਤਲਵਾਰ ਨਾਲ ਗੋਰੇ ਦੀ ਤਲਵਾਰ ਦੇ ਟੁਕੜੇ ਹੋ ਗੋਏ ਤੇ ਕੈਂਬਲ ਸਖਤ ਜ਼ਖਮੀ ਹੋਯਾ। ਇੰਨਾ ਹੋਣ ਪਰਵੀ ਕੈਂਬਲ ਨੂੰ ਫਤੇ ਮਿਲੀ। ਸਿਖਾਂ ਦੀਆਂ ਚਾਰ ਤੋਪਾਂ ਓਸਦੇ ਹਥ ਆਈਆਂ। ਅੰਗ੍ਰੇਜ਼ਾਂ ਦੀ ੩੬ ਤੇ ੪੬ ਪਲਟਨ ਨੇ ਵੀ ਇਸ ਲੜਾਈ ਵਿਚ ਵੱਡੀ ਬੀਰਤਾ ਵਿਖਾਈ

ਇਸਤਰਾਂ ਕੈਂਬਲਨੇ ਤਾਂ ਫਤੇ ਪਾਈ ਪਰ ਉਸਦੇ ਮਦਦਗਾਰ ਪੇਨੀਕੁਕ ਨੇ ਵੀ ਵੱਡੀ ਸਾਰੀ ਫੌਜ ਲੈਕੇ ਸਿਖਾਂ ਉਤੇ ਚੜ੍ਹਾਈ ਕੀਤੀ ਸੀ। ਸਿਖਾਂ ਨੇ ਓਸਦੀ ਫੌਜ ਉਤੇ ਖੂਬ ਗੋਲੇ ਵਸਾਏ ਤੇ ਤਲਵਾਰ ਮਾਰੀ। ਇਸਲਈ ਪੇਨੀਕੁਕ ਦੀ ਫੌਜ ਸਿਖ ਫੌਜਦੇ ਸਾਹਮਣੇ ਟਿਕ ਨਾਂ ਸਕੀ। ਪੇਨੀਕੁਕ

ਅਪਣੇ ੫੦੦ ਸਾਥੀਆਂ ਸਣੇ ਹਮੇਸ਼ਾ ਲਈ ਮਹਾਨੀਂਦ ਦੀ ਗੋਦੀ ਸੌਂ ਗਿਆ। ਬਹੁਤ ਕੀ ਅੰਗ੍ਰੇਜ਼ਾਂ ਦਾ ਝੰਡਾ ਵੀ ਸਿਖਾਂ ਦੇ ਹਥ ਆਯਾ। ਬ੍ਰਿਗੇਡੀਅਰ ਜਨਰਲ ਰੋਲਿਨ ਕੈਂਬਲ ਦੀ ਫੌਜ ਨੇ ਦੋ ਹਿਸਿਆਂ ਵਿਚ ਹੋਕੇ ਸਿਖ ਫੌਜ ਉਤੇ ਦੋ ਥਾਂਵਾ ਤੇ ਹਮਲਾ ਕੀਤਾ। ਇਕ ਹਿਸੇ ਦਾ ਚਾਲਕ ਬ੍ਰਿਗੇਡੀ-ਅਰ ਗੌਡਵੀ ਤੇ ਦੂਜੇ ਦਾ ਬ੍ਰਿਗੇਡੀਅਰ ਮੌਂਟੇ ਸੀ। ਨਾਲਹੀ ਦੂਜੇ ਦੋ ਸਥਾਨਾਂ ਉਤੇ ਸਰਜਾਨ ਗਿਲਬਰਟ ਦੀ ਫੌਜ ਨੇ ਵੀ ਸਿਖਾਂ ਉਤੇ ਹਮਲੇ ਕੀਤੇ। ਕੁਝ ਦੇਰ ਤਕ ਤਾਂ ਸਿਖਾਂ ਨੇ ਗੌਡਵੀ ਦਾ ਸਾਹਮਣਾ ਕੀਤਾ ਪਰ ਫੇਰ ਓਹ ਨੱਠ ਪਏ।ਇਸ ਲੜਾਈ ਵਿਚ ਚਾਰ ਤੋਪਾਂ ਅੰਗ੍ਰੇਜ਼ਾਂ ਦੇ ਹਥ ਆਈਆਂ। ਪਰ ਗਿਲਬਰਟ ਦੀ ਫੌਜ ਨੇ ਸਿਖਾਂ ਦਾ ਪਿਛਾ ਨਾ ਕੀਤਾ। ਓਹ ਸਿਖਾਂਦਾ ਪਿਛਾ ਕਰਨ ਨਾਲੋਂ ਅਪਣੇ ਜਖਮੀ ਸਿਪਾਹੀਆਂ ਨੂੰ ਉਠਾਣ ਤੇ ਸੇਵਾ ਕਰਨ ਵਿਚ ਲਗੇ ਹੋਏਸੀ ਕਿ ਓਸ ਵੇਲੇ ਸਿਖਾਂ ਨੇ ਪਿਛੋਂ ਦੀ ਆਕੇ ਉਨਾਂ ਉਤੇ ਹਲਾ ਕਰ ਦਿਤਾ ਤੇ ਭਜਣ ਦਾ ਰਾਹ ਵੀ ਬੰਦ ਕਰ ਦਿਤਾ। ਪਰ ਗਿਲਬਰਟ ਦੀ ਫੌਜ ਦੀ ਅਜਿਹੀ ਦੁਰਦਸ਼ਾ ਬਹੁਤ ਦੇਰ ਤਕ ਨਾ ਹੋਈ। ਕ੍ਯੋਂਕਿ ਇਸੇ ਵੇਲੇ ਹੀ ਕਪਤਾਨ ਡੇਨ ਅਪਣੀ ਫੌਜ ਸਣੇ ਓਸਦੀ ਸਹੈਤਾ ਲਈ ਆ ਪਹੁੰਚਾ। ਜੇਕਰ ਕਪਤਾਨ ਡੇਨ ਓਸ ਵੇਲੇ ਨਾ ਆਉਂਦਾ ਤਾਂ ਫੇਰ ਪਤਾ ਨਹੀਂ ਗਿਲਬਰਟ ਦੀ ਫੌਜ ਦਾ ਕੀ ਹਾਲ ਹੁੰਦਾ। ਗਿਲਬਰਟ ਤੇ ਡੇਨ ਦੋਹਾਂ ਦੀਆਂ ਫੌਜਾਂ ਨੇ ਸਿਖਾਂ ਉਤੇ ਗੋਲੇ ਬਰਸਾਏ। ਥੋੜੀ ਦੇਰ ਪਹਿਲੋਂ ਜੇਹੜੇ ਸਿਖ ਅੰਗ੍ਰੇਜ਼ੀ ਫੌਜ ਨੂੰ ਕਾਲ ਦਾ ਦਿਨ ਵਿਖਾਯਾ ਚਾਹੁੰਦੇ ਸਨ ਹੁਣ ਓਹ ਦਿਨ ਉਨਾਂ ਲਈ ਆਣ ਪਹੁੰਚਾ। ਸਿਖ ਭਜੇ ਤੇ ਉਨਾਂ ਦੀਆਂ ਤਿੰਨ ਤੋਪਾਂ ਅੰਗ੍ਰੇਜ਼ਾਂ

ਦੇ ਹਥ ਆਈਆਂ। ਓਧਰ ਗਿਲਬਰਟ ਦੇ ਅਧੀਨ ਵਾਲੀ ਗੌਡਵੀ ਦੀ ਫੌਜਨੇ ਵੀ ਸਿਖਾਂ ਦੀਆਂ ਪੰਜ ਤੋਪਾਂ ਖੋਹਲਈਆਂ ਇਸ ਵਿਚ ਕੋਈ ਸ਼ਕ ਨਹੀਂ ਕਿ ਇਸ ਲੜਾਈ ਵਿਚ ਸਿਖਾਂ ਨੇ ਭਾਰੀ ਬੀਰਤਾ ਵਿਖਾਈ ਤੇ ਅੰਗ੍ਰੇਜ਼ੀ ਫੌਜ ਉਤੇ ਉਨਾਂ ਭਾਰੀ ਗੋਲੇ ਵਰਸਾਏ ਜਿਸਤੋਂ ਗੌਡਵੀ ਦੀ ਫੌਜ ਲੜਾਈ ਵਿਚ ਟਿਕ ਨਾ ਸਕੀ। ਮਹਾਰਾਜ ਪੁਰ ਦੀ ਲੜਾਈ ਵਿਚ ਜੋ ਝੰਡੇ ਅੰਗ੍ਰੇਜ਼ਾਂ ਨੇ ਮਰਹਟਿਆਂ ਪਾਸੋਂ ਖੋਹੇ ਸਨ ਇਸ ਲੜਾਈ ਵਿਚ ਓਹ ਝੰਡੇ ਅੰਗ੍ਰੇਜ਼ਾਂ ਪਾਸੋਂ ਸਿਖਾਂ ਨੇ ਖੋਹ ਲਏ। ਅਪਣੇ ਸਾਥੀਆਂ ਦੀ ਇਹ ਦਸ਼ਾ ਹੁੰਦੀ ਵੇਖਕੇ ੩੦ ਵੀਂ ਦੇਸੀ ਫੌਜ ਸਿਖ਼ਾਂ ਨਾਲ ਲੜਨ ਲਈ ਅਗੇ ਵਧੀ। ਪਰ ਸਿਖ਼ਾਂ ਦੀ ਮਾਰ ਨੂੰ ਓਹ ਫੌਜ ਜ਼ਰਾ ਵੀ ਨਾ ਸਹਾਰ ਸਕੀ। ਇਸ ਲੜਾਈ ਵਿਚ ਅੰਗ੍ਰੇਜ਼ਾਂ ਦੇ ੧੯ ਅਫਸਰ ਤੇ ੬ ਸੌ ਸਿਪਾਹੀ ਜ਼ਖਮੀ ਹੋਏ ਤਥਾ ਮਾਰੇ ਗਏ। ਇਹ ਤਾਂ ਹੋਈ ਪੈਦਲ ਫੌਜ ਦੀ ਗਲ। ਹੁਣ ਸੁਣੋ ਰਸਾਲੇ ਦੀ ਕਾਰਵਾਈ ਜਿਸਤਰਾਂ ਉਸਨੇ ਅਪਣੀ ਬਹਾਦਰੀ ਵਿਖ਼ਾਈ।

ਪੈਨਿਨਸੁਲਾ ਯੁਧ ਦੇ ਪ੍ਰਸਿਧ ਯੋਧਾ ਮੇਜਰ ਜਨਰਲ ਸਰ ਜੋਸਫ ਥਾਕਵੇਲ ਨੇ ਸਿਖ ਸੈਨਾਪਤੀ ਅਤਰ ਸਿੰਘ ਦੀ ਫੌਜ ਉਤੇ ਹਮਲਾ ਕੀਤਾ। ਇਸੇ ਹੀ ਫੌਜਵਿਚ ਖੁਦ ਮਹਾਬੀਰ ਰਾਜਾ ਸ਼ੇਰ ਸਿੰਘ ਸੀ। ਥਾਕਵੇਲ ਨੇ ਅਪਣੇ ਅਧੀਨ ਅਫ-ਸਰ ਯੂਨੇਟ ਨੂੰ ਤੀਜੀ ਤੇ ਪੰਜਵੀ ਘੋੜ ਸਵਾਰ ਫੌਜ ਦੇਕੇ ਅਤਰ ਸਿੰਘ ਵਾਲੇ ਹਿਸੇ ਉਤੇ ਹਮਲਾ ਕਰਨ ਦਾ ਹੁਕਮ ਦਿਤਾ। ਯੂਨੇਟ ਨੇ ਸਿਖਾਂ ਦੇ ਵਯੂਹ ਨੂੰ ਤੋੜਨਾ ਚਾਹਿਆ ਪਰ ਸਿਖ਼ ਵੀ ਉਸਦਾ ਹਮਲਾ ਵਿਰਥਾ ਕਰਨ ਲਈ ਕਮਰ ਬੰਨਕੇ ਖੜੇ ਹੋਗਏ। ਅੰਗ੍ਰੇਜ਼ ਬੀਰ ਸਿਖਾਂ ਦੀ ਤਲਵਾਰ

ਦਾ ਸ਼ਿਕਾਰ ਹੋਗਏ। ਖੁਦ ਯੂਨੇਟ ਦੇ ਸਿਰ ਤੇ ਵੀ ਇਕ ਸਿਖ ਨੇ ਤਲਵਾਰ ਚਲਾਈ। ਪਰ ਉਸਦੇ ਚੰਗੇ ਭਾਗਾਂ ਨੂੰ ਪਾਸ ਖੜੇ ਹੋਏ ਇਕ ਅੰਗ੍ਰੇਜ਼ ਸਿਪਾਹੀ ਨ ਓਸ ਸਿਖਦੀ ਤਲਵਾਰ ਵਢ ਸੁਟੀ। ਪਰ ਫੇਰ ਵੀ ਯੂਨੇਟ ਬਚ ਨਾ ਸਕਿਆ। ਕਿਸੇ ਨੇ ਪਿਛੋਂਦੀ ਆਕੇ ਉਸਦੀ ਪਿਠ ਵਿਚ ਤਲਵਾਰ ਮਾਰੀ ਜਿਸ ਤੋਂ ਓਹ ਬੁਰੀ ਤਰਾਂ ਜ਼ਖ਼ਮੀ ਹੋਕੇ ਮੌਤ ਦੇ ਮੂੰਹ ਵਿਚ ਜਾ ਪਿਆ। ਸਿਖਾਂ ਨੇ ਇਸ ਵੇਲੇ ਅਜਿਹੀ ਬੀਰਤਾ ਪ੍ਰਗਟ ਕੀਤੀ ਕਿ ਖੁਦ ਥਾਕਵੇਲ ਦੇ ਏਡੀਕਾਂਗ ਮਿਃ ਥਾਕਵੇਲ ਨੇ ਅਪਣੀ ਕਿਤਾਬ—"ਨੈਰੇਟਿਵ ਆਫ ਦੀ ਸੈਕੰਡ ਸਿਖ ਵਾਰ" ਵਿਚ ਲਿਖਿਆ ਕਿ "ਮੈਨੂੰ ਅਜਿਹਾ ਮਲੂਮ ਹੁੰਦਾ ਸੀ ਕਿ ਮੇਰੀ ਫੌਜ ਦਾ ਇਕ ਵੀ ਆਦਮੀ ਜੀਉਂਦਾ ਨਹੀਂ।"

ਪਰ ਇਸ ਹਾਰ ਤੋਂ ਵੀ ਅੰਗ੍ਰੇਜ਼ਾਂ ਨੇ ਹਿੰਮਤ ਨਾ ਹਾਰੀ ਉਨ੍ਹਾਂ ਨੇ ਹੋਰ ਵੀ ਵੱਡੀ ਬੀਰਤਾ ਨਾਲ ਹਮਲਾ ਕਰਨ ਦੀ ਠਾਨੀ। ਲਾਟ ਗਫ ਨੇ ਅਪਣੀ ਫੌਜ ਦੇ ਸਜੇ ਹਿਸੇ ਵਿਚੋਂ ਲਫਟੰਟ ਕਰਨਲ ਪੋਪ ਨੂੰ ਚਾਰ ਰਜਮਟਾਂ ਘੋੜ ਸਵਾਰਾਂ ਸਣੇ ਸਿਖਾਂ ਉਤੇ ਚੜ੍ਹਾਈ ਕਰਨ ਲਈ ਭੇਜਿਆ। ਇਨ੍ਹਾਂ ਵਿਚ ਇਕ ਰਜਮਟ ਬਰਛੇ ਵਾਲਿਆਂ ਦੀ ਸੀ। ਸਿਖਾਂ ਨੇ ਅੰਗ੍ਰੇਜ਼ੀ ਫੌਜ ਦੇ ਇਸ ਹਮਲੇ ਦੇ ਵੇਲੇ ਵੀ ਵੱਡੀ ਬੀਰਤਾ ਦਾ ਸਬੂਤ ਦਿਤਾ। ਸਿਖ ਸਿਪਾਹੀਆਂ ਨੇ ਅੰਗ੍ਰੇਜ਼ੀ ਬੀਰਾਂ ਦੇ ਬਰਛਿਆਂ ਨੂੰ ਅਪਣੀਆਂ ਢਾਲਾਂ ਉਤੇ ਰੋਕ ਕੇ ਨਿਕੰਮਾ ਕਰ ਦਿਤਾ ਅਤੇ ਅਪਣੀ ਤਲਵਾਰ ਦੀ ਧਾਰ ਨਾਲ ਅੰਗ੍ਰੇਜ਼ੀ ਬੀਰ ਰਣਭੂਮੀ ਵਿਚ ਲਿਟਾ ਦਿਤੇ। ਮਿਸਟਰ ਥਾਕਵੇਲ ਨੇ ਅਪਣੀ ਕਿਤਾਬ—"ਨੈਰੇਟਿਵ ਆਫ ਦੀ ਸੈਕੰਡ ਸਿਖਵਾਰ" ਵਿਚ ਸਿਖਾਂ ਦੀ ਬੀਰਤਾ ਦਾ ਬਿਆਨ

ਕਰਦਿਆਂ ਹੋਯਾਂ ਲਿਖਿਆ ਹੈ ਕਿ—ਇਕ ਪੈਦਲ ਸਿਖ ਅੰਗ੍ਰੇਜ਼ੀ ਰਸਾਲੇ ਦੇ ਤਿੰਨ ਜਵਾਨ ਵਢਦਾ ਸੀ। ਸੋ ਸਿਖਾਂ ਦੀ ਇਸ ਬੀਰਤਾ ਨਾਲ ਅੰਗ੍ਰੇਜ਼ਾਂ ਦੇ ਛੱਕੇ ਛੁਟ ਗਏ। ਮੈਦਾਨ ਵਿਚ ਅੰਗ੍ਰੇਜ਼ੀ ਫੌਜ ਦੇ ਮੁੜਦਿਆਂ ਦਾ ਢੇਰ ਲਗ ਗਿਆ। ਇਥੋਂ ਤਕ ਕਿ ਅੰਗ੍ਰੇਜ਼ੀ ਰਸਾਲੇਦੇ ਸੈਨਾਪਤੀ ਕਰਨਲ ਪੋਪ ਵੀ ਇਕ ਸਿਖ ਦੀ ਕ੍ਰਿਪਾਣ ਨਾਲ ਹਮੇਸ਼ਾ ਲਈ ਸੌਂ ਗਏ। ਜਿਸਤ੍ਰਰਾ ਜਲ ਦੇ ਬਿਨਾ ਮੱਛੀ ਤੇ ਪੰਖਾਂ ਬਿਨਾਂ ਪੰਖੀ ਤੜਫਦਾ ਹੈ ਓਸੇਤ੍ਰਰਾਂ ਸੈਨਾਪਤੀ ਹੀਨ ਅੰਗ੍ਰੇਜ਼ੀ ਫੌਜ ਭਜ ਪਈ। ਸਿਖਾਂ ਨੇ ਵੀ ਓਸਦਾ ਪਿਛਾ ਨਾ ਛਡਿਆ। ਜੇਹੜਾ ਕੋਈ ਕਾਬੂ ਆਯਾ ਉਸਨੂੰ ਹੀ ਕ੍ਰਿਪਾਣ ਭੇਟ ਕਰਦੇ ਗਏ। ਅੰਗ੍ਰੇਜ਼ੀ ਫੌਜ ਦੇ ਜ਼ਖਮੀ ਕਹਾਰਾਂ, ਡਾਕਟਰਾਂ ਆਦਿਕਾ ਨੂੰ ਵੀ ਉਨਾਂ ਮਲ ਦਿਤਾ। ਅੰਗ੍ਰੇਜ਼ਾਂ ਦੀ ਰਸਦ ਇਧਰ ਉਧਰ ਰੁਲ ਗਈ। ਅੰਗ੍ਰੇਜ਼ਾਂ ਨੂੰ ਅਪਣੀਆ ਤੋਪਾਂ ਦੀ ਕੁਝ ਖਬਰ ਨਾ ਰਹੀ। ਘੋੜ ਸਵਾਰਾਂ ਵਿਚੋਂ ਕਿਸੇ ਨੇ ਵੀ ਲਾਟ ਗਫ ਦੇ ਪਾਸ ਪਹੁੰਚਣ ਤੋਂ ਪਹਿਲਾਂ ਰਾਹ ਵਿਚ ਕਿਸੇ ਜਗਾਂ ਘੋੜੇ ਤੋਂ ਉਤਰਨਾ ਤੇ ਠੈਹਰਨਾ ਉਚਿਤ ਨਾ ਸਮਝਿਆ। ਮੇਜਰ ਕ੍ਰਿਸਟੀ ਤੋਪਾਂ ਕਾਬੂ ਕਰਕੇ ਭਜਿਆ ਪਰ ਰਾਹ ਵਿਚ ਹੀ ਸਿਖਾਂ ਨੇ ਉਸਨੂੰ ਤਲਵਾਰ ਨਾਲ ਲਿਟਾ ਦਿਤਾ। ਤੋਪਾ ਖੋਹਕੇ ਸਿਖ ਅਗੇ ਵਧੇ। ਕਈਆਂ ਗੋਰਿਆਂਨੇ ਤਾਂ ਜੰਗਲ ਵਿਚ ਲੁਕਕੇ ਅਪਣੀ ਜਾਨ ਬਚਾਈ। ਅਪਣੇ ਗੋਲੰਦਾਜ਼ਾਂ ਨੂੰ ਬਚਾਣ ਲਈ ਕੁਝ ਅੰਗ੍ਰੇਜ਼ ਸੰਗੀਨਾਂ ਲੈਕੇ ਸਿਖਾਂ ਨੂੰ ਰੋਕਣ ਲਈ ਆਏ। ਪਰ ਉਨਾਂ ਦੀ ਹਥ ਦੀ ਸੰਗੀਨ ਹਥ ਵਿਚ ਰਹ ਗਈ ਤੇ ਓਹ ਸਦਾ ਲਈ ਸੌਂ ਗਏ। ਲਾਟ ਗਫ ਦਾ ਡੇਰਾ ਵੀ ਹੁਣ ਡਰ ਤੋਂ ਖਾਲੀ ਨਹੀਂ ਸੀ। ਸਿਖ ਜਿਸ

ਭਾਰੀ ਤੇਜ਼ੀ ਨਾਲ ਅਗੇ ਵਧ ਰਹੇ ਸਨ ਉਸਤੋਂ ਡਰਕੇ ਅੰਗ੍ਰੇਜ਼ੀ ਫੌਜ ਦੇ ਕਈ ਬੀਰਾਂ ਨੇ ਵੀ ਜੰਗੀ ਲਾਟ ਨੂੰ ਨਠ ਜਾਣ ਦੀ ਸਲਾਹ ਦਿਤੀ। ਪਰ ਲਾਰਡ ਗਫ ਨੇ ਅਜਿਹੇ ਸਮੇਂ ਅਪਣੀ ਥਾਂ ਤੋਂ ਹਿਲਣਾ ਠੀਕ ਨਾ ਸਮਝਿਆ। ਸੈਨਾ ਪਤੀ ਦੇ ਬਾਡੀਗਾਰਡਨੇਵੀ ਵੱਡੇ ਜੋਰ ਨਾਲ ਤੋਪਾਂ ਛਡੀਆਂ ਪਰ ਲਾਟ ਗਫ ਅਪਣੀ ਜਗ੍ਹਾਂ ਤੋਂਨਾ ਹਟਿਆ। ਇਸਤਰਾਂ ਸਿਖ ਘੋੜ ਸਵਾਰਾਂ ਦੇ ਹਮਲੇ ਨਾਲ ਅੰਗ੍ਰੇਜ਼ੀ ਫੌਜ ਦੀ ਵੱਡੀ ਦੁਰਗਤੀ ਹੋਈ।

ਅਸਲ ਵਿਚ ਹੀ ਇਹ ਦਿਨ ਸਿਖਾਂ ਲਈ ਵੱਡੇ ਗੌਰਵ ਦਾ ਸੀ। ਪੰਨਿਨਸੂਲਾ ਦੀ ਲੜਾਈ ਵਿਚ ਜਿਸ ਰਸਾਲੇ ਨੇ ਮਹਾਬੀਰ ਨੈਪੋਲੀਅਨ ਨੂੰ ਹਰਾਯਾ ਸੀ ਓਹ ਰਸਾਲਾ ਪੰਜਾਬ ਵਿਚ ਸਿਖਾਂ ਦੇ ਸਾਹਮਣੇਨਾ ਟਿਕ ਸਕਿਆ ਪੈਨਿਨਸ਼ੁਲਾ ਦੇ ਜੰਗ ਦੇ ਝੰਡੇ ਜੋ ਜਿਤ ਦੀਆਂ ਨਿਸ਼ਾਨੀਆਂ ਸਰੂਪ ਅੰਗ੍ਰੇਜ਼ਾਂ ਦੇ ਪਾਸ ਸਨ ਓਹ ਸਿਖਾਂ ਦੇ ਹਥ ਆਏ। ਪਰ ਲਾਰਡ ਗਫ ਨੇ ਫੇਰ ਵੀ ਹਿੰਮਤ ਨਾ ਹਾਰੀ । ਉਸਨੇ ਇਕਵਾਰੀ ਫੇਰ ਸਿਖਾਂ ਨੂੰ ਲੜਾਈ ਵਿਚੋਂ ਨਠਾਣ ਦਾ ਉਦਮ ਕੀਤਾ। ਉਸਨੇ ਬ੍ਰਾਈਡ ਤੇ ਵਾਈਟ ਨਾਮੇਂ ਅਫਸਰਾਂ ਨੂੰ ਅਪਣੇ ਖੱਬੇ ਪਾਸਿਓਂ ਸਿਖਾਂ ਦੇ ਸਜੇ ਪਾਸੇ ਉਤੇ ਹਮਲਾ ਕਰਨ ਲਈ ਕਿਹਾ। ਅਕਾਸ਼ ਪਾੜਨ ਵਾਲੀਆ ਤੋਪਾਂ ਦੀ ਗਰਜ ਕਰਦੇ ਹੋਏ ਓਹ ਸਿਖਾਂ ਉਤੇ ਹਮਲਾ ਕਰਨ ਚਲੇ। ਸਿਖ ਫੌਜ ਦੀ ਬੈਟਰੀ ਦੇ ਅਫਸਰ ਅਤਰ ਸਿੰਘ ਦੀਆਂ ਤੋਪਾਂ ਕੁਝ ਦੇਰ ਲਈ ਬੰਦ ਹੋਗਈਆਂ ਸਨ। ਇਹ ਵੇਖਕੇ ਬ੍ਰਾਈਡ ਨੇ ਸੋਚਿਆ ਕਿ ਮੇਰੀਆਂ ਤੋਪਾਂ ਨੇ ਅਤਰ ਸਿੰਘ ਦੀਆਂ ਤੋਪਾਂ ਬੰਦ ਕਰ ਦਿਤੀਆਂ ਹਨ। ਪਰ ਉਸਨੂੰ ਛੇਤੀ ਹੀ ਅਪਣੀ

ਭੁਲ ਮਲੂਮ ਹੋਈ। ਕਿਉਂਕਿ ਥੋੜੀ ਦੇਰ ਦੇ ਬਾਦ ਹੀ ਫੇਰ ਅਤਰਸਿੰਘ ਦੀਆਂ ਤੋਪਾਂ ਅਗ ਵਸਾਣ ਲਗੀਆਂ। ਸਿਖ ਫੌਜ ਦੇ ਗੋਲੇ ਬਿਰਥੇ ਨਾ ਗਏ। ਉਨਾਂਦੀਆਂ ਤੋਪਾਂ ਦੇ ਗੋਲੇ ਅੰਗ੍ਰੇਜੀਫੌਜ ਉਤੇ ਓਲੇ ਹੋਕੇ ਡਿਗਣ ਲਗੇ। ਅੰਗ੍ਰੇਜ਼ੀ ਫੌਜ ਉਨਾਂਦੀ ਮਾਰ ਨਾ ਸਹਾਰ ਸਕੀ। ਅੰਗ੍ਰੇਜ਼ੀ ਫੌਜਦੇ ਅਨੇਕਾਂ ਬੀਰ ਸੌਂਗਏ। ਉਨਾਂ ਦੀਆਂ ਤੋਪਾਂ ਬੰਦ ਹੋਗਈਆਂ ਤੇ ਰਸਦ ਭਰੀਆਂ ਗਡੀਆਂ ਚਕਨਾਚੂਰ ਹੋਪਈਆਂ। ਇਸਤਰਾਂ ਨਾਲ ਅੰਗ੍ਰੇਜ਼ੀ ਫੌਜ ਨੂੰ ਵੱਡੀ ਔਖਿਆਈ ਦਾ ਸਾਮਣਾ ਕਰਨਾ ਪਿਆ ਤੇ ਓਸ ਦਿਨ ਦੀ ਲੜਾਈ ਇਥੇ ਖਤਮ ਹੋਗਈ। ਸ਼ਾਮ ਦੇ ਪੰਜ ਵਜ ਚੁਕੇ ਸਨ। ਬੀਰਾਂਦੇ ਲਹੂ ਨਾਲ ਲਾਲ ਹੋਈ ਧਰਤੀ ਉਤੇ ਹਨੇਰੀ ਰਾਤ ਨੇ ਆ ਡੇਰਾ ਜਮਾਯਾ।

ਰਾਤ ਪੈ ਜਾਣ ਕਰਕੇ ਅੰਗ੍ਰੇਜ਼ੀ ਕੈਂਪ ਵਿਚ ਹੋਰ ਵੀ ਘਬਰਾਹਟ ਫੈਲ ਗਈ। ਕਿਉਂਕਿ ਲੜਾਈ ਵਿਚ ਉਨਾਂ ਦਾ ਹੀ ਭਾਰੀ ਨੁਕਸਾਨ ਹੋਯਾ ਸੀ। ਤੇ ਇਸਤੋਂ ਓਹ ਬਹੁਤ ਗੁਸੇ ਵਿਚ ਵੀ ਸਨ। ਰਾਤ ਨੂੰ ਸਿਖਾਂ ਉਤੇ ਹਮਲਾ ਕਰੀਏ ਕਿ ਨਹੀਂ ਇਸੇ ਗਲ ਦੀ ਵਿਚਾਰ ਕਰਦੇ ਰਹੇ। ਕਿਸੇ ੨ ਸੈਨਾ ਪਤੀ ਨੇ ਜੰਗੀਲਾਟ ਗਫ ਨੂੰ ਮੈਦਾਨ ਵਿਚੋਂ ਚਲੇ ਜਾਣ ਦੀ ਸਲਾਹ ਦਿਤੀ। ਪਰ ਸਰਕੋਲਿਨ ਕੈਂਬਲ ਮੈਦਾਨ ਛਡਕੇ ਚਲੇ ਜਾਣ ਦੇ ਮਤੇ ਉਤੇ ਵਿਗੜ ਪਿਆ। ਉਸਨੇ ਜੰਗੀਲਾਟ ਨੂੰ ਕਿਹਾ—"ਕੀ ਮੈਂ ਅਪਣੇ ਮਰੇ ਹੋਏ ਸਿਪਾਹੀਆਂ ਨੂੰ ਵੈਰੀਆਂ ਦੇ ਹਥ ਸੌਂਪਕੇ ਚਲਿਆ ਜਾਵਾਂ ? ਇਹ ਕਦੇ ਨਹੀਂ ਹੋ ਸਕਦਾ।" ਰਾਤ ਹੌਲੀ ੨ ਵਧਦੀ ਹੀ ਜਾਂਦੀ ਸੀ। ਸਿਪਾਹੀਆਂ ਨੂੰ ਪਿਆਸ ਬਹੁਤ ਸਤਾ ਰਹੀ ਸੀ। ਰਸਦ ਇਧਰ ਉਧਰ ਡੁਲੀ ਪਈ ਸੀ ਤੇ ਉਸਦੀ ਸੰਭਾਲ ਕਰਨੀ

ਹੋਰ ਵੀ ਔਖਾ ਕੰਮ ਸੀ। ਪਰ ਲਾਟ ਗਫ ਨੇ ਮੈਦਾਨ ਛਡ ਜਾਣ ਵਿਚ ਹੀ ਅਪਨੀ ਖੈਰ ਸਮਝੀ। ਓਹ ਚਿਲੀਆਂ ਵਾਲੇ ਵਲ ਚਲ ਪਿਆ ਜਾਣ ਵੇਲੇ ਅੰਗ੍ਰੇਜ਼ੀ ਫੌਜ ਅਪਣੀਆਂ ਛੇ ਵਡੀਆਂ ਤੋਪਾਂ ਵੀ ਛਡ ਗਈ। ਉਨ੍ਹਾਂ ਦੇ ਬਹੁਤ ਸਾਰੇ ਫਤੇ ਦੇ ਝੰਡੇ ਤੇ ਰਸਦ ਦੇ ਗਡੇ ਛੁਟ ਗਏ।

ਅੰਗ੍ਰੇਜ਼ ਅਗੇ ਵਧੇ ਤਾਂ ਸਹੀ ਪਰ ਉਨ੍ਹਾਂ ਨੂੰ ਬਰਾਬਰ ਇਸ ਗਲ ਦਾ ਖਟਕਾ ਲਗਾ ਰਿਹਾ ਕਿ ਕਿਧਰੇ ਪਿਛੋਂ ਦੀ ਸਿਖ ਆਕੇ ਹਮਲਾ ਨਾ ਕਰਨ। ਪਤਾ ਨਹੀਂ ਉਸ ਵੇਲੇ ਸਿਖਾਂ ਨੇ ਅੰਗ੍ਰੇਜ਼ਾਂ ਦੀ ਐਸੀ ਦੁਰਦਸ਼ਾ ਵੇਖਕੇ ਵੀ ਹਮਲਾ ਕਿਉਂ ਨਾ ਕੀਤਾ ? ਇਸਦਾ ਕੁਝ ਪਤਾ ਨਹੀਂ ਲਗਦਾ। ਹਾਂ ਓਨਾਂ ਨੇ ਉਸ ਰਾਤ ਅੰਗ੍ਰੇਜ਼ਾਂ ਦੀਆਂ ਛੁਟ ਗਈਆਂ ਤੋਪਾਂ ਅਕਠੀਆਂ ਕੀਤੀਆਂ ਤੇ ਲੜਾਈ ਵਿਚ ਮਾਰੇ ਗਏ ਬੀਰਾਂ ਨੂੰ ਦੀ ਅਗਨੀ ਭੇਟ ਕੀਤਾ। ਇਹ ਕੰਮ ਕਰਕੇ ਉਨਾਂ ਨੇ ਮੈਦਾਨ ਤੋਂ ਡੇਢ ਕੋਹ ਦੂਰ ਜਾਕੇ ਅਪਣਾ ਡੇਰਾ ਜਮਾਯਾ। ਦੂਜੇ ਦਿਨ ਸਵੇਰੇ ਅੰਗ੍ਰੇਜ਼ਾਂ ਨੇ ਮੈਦਾਨ ਵਿਚ ਜਾਕੇ ਵੇਖਿਆ ਤਾਂ ਉਨਾਂ ਨੂੰ ਪਤਾ ਲੱਗਾ ਕਿ ਵੈਰੀ ਨੇ ਉਨ੍ਹਾਂ ਦੀਆਂ ਰਹਿ ਗਈਆਂ ਚੀਜ਼ਾਂ ਵਿਚੋਂ ਇਕ ਵੀ ਨਹੀਂ ਛਡੀ। ਅਰਥਾਤ ਸਿਖ ਸਾਰੀਆਂ ਚੀਜ਼ਾਂ ਹੂੰਝਕੇ ਲੈ ਗਏ। ਵਡੀਆਂ ਤੋਪਾਂ ਦੇ ਸਿਵਾ ਸਿਖਾਂ ਦੇ ਹਥ ਅੰਗ੍ਰੇਜ਼ਾਂ ਦੀਆਂ ੧੨ ਛੋਟੀਆਂ ਤੋਪਾਂ ਵੀ ਆਈਆਂ ਤੇ ਇਸ ਤਰਾਂ ਚਿਲੀਆਂ ਵਾਲੇ ਦੀ ਲੜਾਈ ਖਤਮ ਹੋਈ। ਉਸ ਦਿਨ ਦੀ ਢਾਈ ਘੰਟਿਆਂ ਦੀ ਲੜਾਈ ਵਿਚ ਅੰਗ੍ਰੇਜ਼ਾਂ ਦੇ ੮੯ ਸੈਨਾਂਪਤੀ ਤੇ ੨੩੫੧ ਸਿਪਾਹੀ ਮਾਰੇ ਗਏ। ਸਚ ਪੁਛੋ ਤਾਂ ਚਿਲੀਆਂ ਵਾਲੇ ਦੀ ਅੰਗ੍ਰੇਜ਼ਾਂ ਸਿਖਾਂ ਦੀ ਲੜਾਈ ਹਿੰਦੁਸਤਾਨ ਦੇ ਇਤਿਹਾਸ ਵਿਚ ਹਮੇਸ਼ਾ ਲਈ ਸੁਨੈਹਰੀ ਅਖਰਾਂ

ਵਿਚ ਚਮਕਦੀ ਰਹੇਗੀ।ਕਿਉਂਕਿ ਜੇਹੜੀ ਅੰਗ੍ਰੇਜ਼ ਕੌਮ ਯੋਧਾ ਨੇਪੋਲੀਅਨ ਦੇ ਹੰਕਾਰ ਨੂੰ ਦੂਰ ਕਰਨ ਦੀ ਸ਼ੇਖੀ ਕਰਦੀ ਹੈ ਯਾ ਜਰਮਨੀ ਦੇ ਪ੍ਰਚੰਡ ਬੀਰਾਂ ਨੂੰ ਹਰਾਣ ਦੇ ਦਮਗਜੇ ਮਾਰਦੀਹੈ ਓਸ ਅੰਗ੍ਰੇਜ਼ ਕੌਮ ਨੇ ਚਿਲੀਆਂ ਵਾਲੇ ਦੀ ਲੜਾਈ ਵਿਚ ਹਿੰਦੁਸਤਾਨ ਦੇ ਬੀਰ ਸਿਖਾਂ ਦੇ ਸਾਮਣੇ ਸਿਰ ਨਿਵਾਯਾ ਸੀ। ਕਿਸੇ ਦਿਲਵਾਲੇ ਲੇਖਕ ਨੇ ਇਹ ਬਹੁਤ ਠੀਕ ਲਿਖਿਆ ਹੈ:—

"ਇਤਿਹਾਸ ਦੇ ਇਸ ਆਦਰਯੋਗ ਧਨ ਅਲੌਕਿਕ ਬੀਰਤਾ ਦੀ ਬਾਬਤ ਭਾਰਤਵਰਸ਼ ਬਹੁਤ ਸਮੇਂ ਤੋਂ ਪ੍ਰਸਿਧ ਹੈ। ਜੇਕਰ ਕੋਈ ਰਣਦ ਆਂ ਤਰੰਗਾਂ ਵਾਲੇ ਗ੍ਰੀਸ ਨਾਲ ਹਿੰਦੁਸਤਾਨ ਦੀ ਸਮਾਨਤਾ ਦਸਣੀ ਚਾਹੇ। ਜੇਕਰਕੋਈ ਗ੍ਰੀਸ ਦੇ ਸੈਨਾਪਤੀਆਂ ਦੇ ਹਾਲ ਪੜ੍ਹਕ ਭਾਰਤ ਵੱਲ ਅਖਾਂ ਖੋਲਕੇ ਵੇਖੇ, ਤਾਂ ਓਹ ਬਿਨਾ ਸੰਗਦੇ ਇਹ ਆਖੇਗਾ ਕਿ ਹਲਦੀਘਾਟੀ ਹਿਦੁਸਤਾਨ ਦਾ ਥਰਮਾਪਲੀ ਤੇ ਚਿਲੀਆਂ ਵਾਲਾ ਮਾਰਾਥਨ ਹੈ* ਮੇਵਾੜ ਦਾ ਰਾਣਾ ਪ੍ਰਤਾਪ ਭਾਰਤਵਰਸ਼ ਦਾ ਲਿਡਨੀਦਸ ਤੇ ਪੰਜਾਬ ਦਾ ਰਾਜਾ ਸ਼ੇਰਸਿੰਘ ਹਿੰਦੁਸਤਾਨ ਦਾ ਮਿਲਤਾਨੀ-ਦਸਹੈ‡ਜੇਕਰ ਕਿਸੇ ਬੀਰਾਂਦੇ ਸਿਰੋਮਣੀ ਨੇ ਕੌਮਦੀ ਪ੍ਰੀਤੀਦੇ ਫੁਲਾਂ ਦੇ ਹਾਰ ਪਾਏ ਹਨ, ਜੇਕਰ ਕਿਸੇ ਵੱਡੇ ਪਰਾਕ੍ਰਮ ਵਾਲੇ ਮਹਾਨਪੁਰਸ਼ ਨੇ ਅਪਣੀ ਦੇਸ਼ਭਗਤੀ ਪਿਛੇ ਸੁਰਗੀ ਦੇਵ-ਤਿਆਂ ਦੀ ਸਭਾ ਵਿਚ ਤੇ ਸਰੰਦੇ ਦੀ ਸੁਰ ਨੂੰ ਸ਼ਰਮਾਣ ਵਾਲੀ ਮਿਠੀ ਅਵਾਜ ਵਿਚ ਉਪਮਾ ਪਾਈ ਹੈ ਤਾ ਓਹ ਲਿਡ-ਨੀਦਸ ਅਤੇ ਮਿਲਤਾਈਦਸ ਤਥਾ ਇਹ ਪ੍ਰਤਾਪ ਸਿੰਘ ਤੇ

---

*ਗ੍ਰੀਸ ਦੇ ਲੜਾਈ ਦੇ ਮੈਦਾਨ।‡ਗ੍ਰੀਸ ਦੇਸਦੇ ਪ੍ਰਸਿਧ ਯੋਧੇ।

ਸ਼ੇਰ ਸਿੰਘ ਹਨ। ਚਿਲੀਆਂ ਵਾਲਾ ਉਨੀਹਵੀਂ ਸਦੀਦੀ ਇਕ
ਪਵਿਤ੍ਰ ਰਣਭੂਮੀ ਹੋ ਗਈ ਹੈ। ਹਿੰਦੁਸਤਾਨ ਦੇ ਇਤਿਹਾਸ
ਵਿਚੋਂ ਇਸ ਪਵਿਤ੍ਰ ਯੁਧਖੇਤ੍ਰ ਦੀ ਗੌਰਵ ਭਰੀ ਕਹਾਣੀ ਕਦੇ
ਦੂਰ ਨਹੀਂ ਹੋਵੇਗੀ।" (ਭਾਰਤ ਕੀਰਤੀ ਸਫਾ ੬੯)

ਚਿਲੀਆਂ ਵਾਲੇ ਦੀ ਲੜਾਈ ਵਿਚ ਫਤੇ ਪ੍ਰਾਪਤ
ਕਰਕੇ ਰਾਜਾ ਸ਼ੇਰ ਸਿੰਘ ਨੇ ਫਤੇ ਦੀ ਖੁਸ਼ੀ ਵਿਚ ਤੋਪ ਛਡੀ
ਪਰ ਓਹ ਤੋਪ ਜੰਗੀਲਾਟ ਗਫ ਨੂੰ ਨਾ ਸਹੀ ਗਈ। ਅਚ-
ਰਜ ਤਾਂ ਇਹ ਹੈ ਕਿ ਲੜਾਈ ਵਿਚ ਚੰਗੀਤਰਾਂ ਹਾਰ ਜਾਣ
ਪਰ ਵੀ ਜੰਗੀਲਾਟ ਗਫ ਅਪਣੀ ਫਤੇ ਦਸਣ ਤੋਂ ਜ਼ਰਾ ਨ
ਸ਼ਰਮਾਯਾ। ਸਗੋਂ ਓਸਦੇ ਲਈ ਲਾਟ ਡਲਹੌਜੀਨੇ ਵੀਹਿੰਦੁ-
ਸਤਾਨ ਦ ਸਾਰੇ ਤੋਪਖਾਨਿਆਂਨੂੰ ਫਤੇਦੀ ਖੁਸ਼ੀ ਵਿਖਾਣ ਲਈ
੧੦੧ ਤੋਪਾਂ ਛਡਣ ਦਾ ਹੁਕਮ ਦਿਤਾ। ਸੋ ਇਸਦੀ ਬਾਬਤ
ਅਸੀਂ ਦੇਸੀ ਇਤਿਹਾਸਕਾਰਾਂ ਦੀ ਇਥੇ ਸੰਮਤੀ ਨਾ ਲਿਖਕੇ
ਕੁਝ ਵਿਦੇਸੀ ਇਤਿਹਾਸਕਾਰਾਂਦੀ ਗਵਾਹੀ ਲਿਖਦੇ ਹਾਂ ਜਿਨ੍ਹਾਂ
ਤੋਂ ਇਸ ਪੁਸਤਕ ਦੇ ਪਾਠਕਾਂ ਨੂੰ ਅੰਗ੍ਰੇਜ਼ਾਂ ਦੀ ਜਿਤ ਦੀ
ਸੱਚਾਈ ਦਾ ਪਤਾ ਲਗ ਜਾਵੇਗਾ। ਕਈ ਸੱਚਾਈ ਦ ਪੁਜਾਰੀ
ਅੰਗ੍ਰੇਜ ਇਤਿਹਾਸਕਾਰਾਂਨੇ ਖੁਲੇਮੂੰਹ ਸਿਖ ਫੌਜਦ ਜਿੱਤ ਅਤੇ
ਅੰਗ੍ਰੇਜ਼ਾਂ ਦੀ ਹਾਰ ਮੰਨੀ ਹੈ ਸਰ ਅਰਨੋਲਡ ਨੇ ਅਪਣੀ
ਕਿਤਾਬ 'ਦੀ ਮਾਰਕੀਸ ਆਫ ਡਲਹੌਜੀਜ਼ ਐਡਮਿਨਿਸ-
ਟ੍ਰੇਸ਼ਨਆਫ ਬ੍ਰਿਟਿਸ਼ ਇੰਡੀਆ'ਵਿਚ ਲਿਖਿਆ ਹੈਜੇਕਰ ਸਿਖ
ਇਸਤਰਾਂ ਅੰਗ੍ਰੇਜਾਂ ਨੂੰ ਇਕ ਹੋਰ ਹਾਰਦੇ ਦੇਂਦੇ ਤਾਂ ਸਿਰਫ
ਪੰਜਾਬਤੋਂ ਹੀ ਨਹੀਂ ਬ੍ਰਿਟਿਸ਼ ਹਿੰਦੁਸਤਾਨ ਤੋਂਵੀ ਅੰਗ੍ਰੇਜ਼ਾਂ ਨੂੰ
ਹਥ ਧੋਣੇ ਪੈਂਦੇ। ਅਨੇਕਾਂ ਅੰਗ੍ਰੇਜ ਫੌਜੀਆਂ ਨੇ ਵੀ ਇਹ
ਗੱਲ ਸਾਫ ਤੌਰ ਤੇ ਮੰਨੀ ਹੈ ਚਿਲੀਆਂ ਵਾਲੇ ਦੀ ਲੜਾਈ

ਸਿਖਾਂ ਦੀ ਹੀਵਡਿਆਈ ਵਧਾਣ ਵਾਲੀ ਸੀ*

ਸਨ ੧੯੪੯ ਈ: ਦੇ ਕਲਕਤਾ ਰਿਵ੍ਯੂ ਦੇ ਸਫੇ੨੯੬ ਉਤੇ ਲਿਖਿਆ ਹੈ ਕਿ ਭਾਰਤ ਵਿਚ ਅੰਗ੍ਰੇਜ਼ਾਂਦੇ ਜਿਤਨੇ ਜੰਗ ਹੋਏ ਹਨ ਉਨ੍ਹਾਂ ਵਿਚੋਂ ਚਿਲ਼ੀਆਂ ਵਾਲੇ ਦਾ ਜੰਗ ਓਨਾਂ ਲਈ ਅਤਿਭਯਾਨਕ ਹੋਯਾ। ਸਰ ਲੇਪਿਲ ਗ੍ਰਿਫਿਨ ਨੇ ਅਪਣੀ ਕਿਤਾਬ "ਦੀ ਰਾਜਾਜ਼ ਆਫ ਪੰਜਾਬ" ਦੇ ੧ ਸਫੇ ਉਤੇ ਲਿਖਿਆ ਹੈ ਕਿ ਚਿਲੀਆਂ ਵਾਲੇ ਦੀ ਲੜਾਈ ਅਫਗਾਨਿ-ਸਤਾਨ ਦੀ ਮਹਾਨ ਹਤਯਾ ਦੇ ਸਮਾਨ ਹੀ ਅੰਗ੍ਰੇਜ਼ਾਂ ਦ ਲਈ ਵੱਡੀ ਭਯਾਨਕ ਹੋਈ ਸੀ। ਸਿਖਾਂ ਦੇ ਪ੍ਰਸਿਧ ਇਤਿਹਾਸ ਲੇਖਕ ਜਨਰਲ ਕਨਿੰਘਮ ਨ ਚਿਲੀਆਂ ਵਾਲੇ ਦੀ ਉਕਤ ਲੜਾਈ ਨੂੰ ਮਹਾਬੀਰ ਸਿਕੰਦਰ ਤੇ ਪੋਰਸ ਦੀ ਲੜਾਈ ਦੀ ਉਪਮਾ ਦਿਤੀ ਹੈ। ਹੋਰ ਤਾਂ ਹੋਰ ਸਤਸਮੁੰਦ੍ਰ ਤੇ ਤੇਰ੍ਹਾਂਨਦੀਆਂ ਪਾਰ ਵਾਲੇ ਅੰਗ੍ਰੇਜ਼ਾਂ ਦਾ ਦਿਲ ਵੀ ਚਿਲੀਆਂ ਵਾਲੇ ਦੀ ਲੜਾਈ ਦੇ ਨਤੀਜੇ ਨੂੰ ਵੇਖਕੇ ਕੰਬ ਉਠਿਆ ਸੀ। ਡਯੂਕ ਆਫ ਵੇਲਿੰਗਟਨ ਵਰਗੇ ਹਿੰਮਤਵਾਲੇ ਮਹਾਬੀਰ ਦੀ ਲੜਾਈ ਦੇ ਇਸ ਨਤੀਜੇ ਨੂੰ ਵੇਖਕੇ ਕੁਝ ਡਰ ਗਏ ਸਨ। ਅੰਗ੍ਰੇਜ਼ 'ਕੇ' ਨੇ ਅਪਣੀ ਕਿਤਾਬ —"ਹਿਸਟਰੀ ਆਫ ਦੀ ਸਿਪਾਹੀ ਵਾਰ" ਦ ਸਫੇ ੪੧੯ ਉਤੇ ਲਿਖਿਆ ਹੈ-ਚਿਲੀਆਂ ਵਾਲੇ ਦੀ ਲੜਾਈ ਵਿਚ ਅੰਗ੍ਰੇਜ਼ੀ ਤੋਪਾਂ ਸਿਖਾਂ ਦੇ ਹਥ ਆਈਆਂ। ਓਨਾਂ ਦੀਆਂ ਝੰਡੀਆਂ ਨੇ ਸਿਖਾਂ ਦੀ ਸ਼ਾਨ ਨੂੰ ਵਧਾਯਾ। ਅੰਗ੍ਰੇਜ਼ੀ ਰਸਾਲਾ ਸਿਖਾਂ ਪਾਸੋਂ ਹਾਰਕੇ ਅਪਣੀ

*ਵੇਖੋ ਥਾਕਵੇਲ ਦੀ ਕਿਤਾਬ—ਨੈਰੇਟਿਵ ਆਫ ਦੀ ਸੈਕੰਡ ਸਿਖ ਵਾਰ ਦਾ ਸਫ਼ਾ ੧੯੦।

ਜਾਨ ਬਚਾਣ ਲਈ ਭੇਡਾਂ ਵਾਂਗ ਭਜਿਆ ਸੀ। ਚਿਲੀਆਂ ਵਾਲੇ ਦੀ ਲੜਾਈ ਉਤੇ ਵਿਲੈਤ ਵਿਚ ਵੱਡੀ ਭਾਰੀ ਚਰਚਾ ਹੁੰਦੀ ਰਹੀ। ਉਨਾਂ ਨੂੰ ਜੰਗੀਲਾਟ ਲਾਰਡ ਗਫਨੂੰ ਉਸਦੇ ਉਹਦੇ ਤੋਂ ਹਟਾ ਦੇਣ ਦੇ ਸਿਵਾ ਹੋਰ ਕੋਈ ਉਪਾ ਨਾ ਸੁਝਿਆ। ਮਿਸਟਰ ਨੇਪੀਅਰ ਦੀ ਕਿਤਾਬ--"ਡੀਫੈਕਟਸ ਆਫ ਇੰਡੀਅਨ ਗਰਵਰਨਮੇਂਟ" ਦੇ ਪਹਿਲੇ ਭਾਗ ਦੇ ਸਤਵੇਂ ਸਫੇ ਉਤੇ ਲਿਖਿਆ ਹੈ ਕਿ ਡਿਊਕ ਆਫ ਵੇਲਿੰਗਟਨ ਚਿਲੀਆਂ ਵਾਲੇ ਦੀ ਲੜਾਈ ਦਾ ਨਤੀਜਾ ਵੇਖਕੇ ਇੰਨਾ ਜੋਸ਼ ਵਿਚ ਆਯਾ ਸੀ ਕਿ ਸਿੰਧਨੂੰ ਫਤੇ ਕਰਨ ਵਾਲੇ ਜਨਰਲਨੇਪੀਅਰ ਨੂੰ ਜੰਗੀ ਲਾਟ ਬਨਾਣ ਵੇਲੇ ਓਸਨੇ ਕਿਹਾ ਸੀ–"ਜੇਕਰ ਤੁਸੀ ਨਹੀਂ ਜਾਣਾ ਚਾਹੁੰਦੇ ਤਾਂ ਮੈਨੂੰ ਆਪ ਜਾਣਾ ਪਵੇਗਾ" ਪਰ ਵਿਲੈਤ ਦਾ ਚੁਣਿਆ ਹੋਯਾ ਕੋਈ ਨਵਾਂ ਜੰਗੀਲਾਟ ਅਜੇ ਹਿੰਦੁਸਤਾਨ ਵਿਚ ਨਹੀਂ ਪਹੁੰਚਾ ਸੀ ਕਿ ਓਸਦੇ ਔਣ ਤੋਂ ਪੈਹਲਾਂ ਹੀ ਗੁਜਰਾਤ ਦੀ ਫਤੇ ਦਾ ਸੇਹਰਾ ਲਾਟ ਗਫ ਦੇ ਸਿਰ ਤੇ ਬੰਨ੍ਹਿਆ ਜਾ ਚੁਕਾ ਸੀ। ਇਸਤਰਾਂ ਪਰਮੇਸ਼ਵਰ ਨੇ ਰਣਬੀਰ ਲਾਟ ਗਫ ਦੀ ਲਾਜ ਰਖ ਲਈ।

ਚਿਲੀਆਂ ਵਾਲੇ ਦੀ ਲੜਾਈ ਦੇ ਪਿਛੋਂ ਇਕ ਚਿਠੀ ਮਹਾਰਾਣੀ ਜਿੰਦਾਂ ਨੇ ਅਪਣੇ ਨਜ਼ਰਬੰਦ ਆਸ਼੍ਰਮ ਤੋਂ ਗਵਰਨਰ ਜਨਰਲ ਨੂੰ ਭੇਜੀ, ਜਿਸ ਵਿਚ ਓਸਨੇ ਲਿਖਿਆ ਕਿ–"ਜੇਕਰ ਮੈਨੂੰ ਇਸ ਵੇਲੇ ਪੰਜਾਬ ਵਿਚ ਭੇਜਿਆ ਜਾਵੇ ਤਾਂ ਮੈਂ ਉਥੇ ਦੀ ਬਗਾਵਤ ਨੂੰ ਦੂਰ ਕਰਕੇ ਸ਼ਾਂਤੀ (ਅਮਨ) ਕਾਇਮ ਕਰਾ ਦਿਆਂਗੀ ਅਤੇ ਅੰਗ੍ਰੇਜ਼ ਸਰਕਾਰ ਦੀ ਭਲਾਈ ਦਾ ਹੀ ਜਤਨ ਕਰਾਂਗੀ। ਮੇਰੀ ਗਲ ਉਤੇ ਅੰਗ੍ਰੇਜ਼ ਇਤਬਾਰ ਕਰਨ, ਮੈਂ ਸਚ ਆਖਦੀ ਹਾਂ ਮੈਂ ਕਦੇ ਝੂਠ ਨਹੀਂ

ਬੋਲਦੀ।" ਇਸ ਚਿਠੀ ਵਿਚ ਮਹਾਰਾਣੀ ਨੇ ਇਹ ਵ ਲਿਖਿਆ ਹੈ ਕਿ "ਜਦੋਂ ਮੈਂ ਸ਼ੇਖੂਪੁਰੇ ਵਿਚ ਨਜ਼ਰਬੰਦ ਸਾਂ ਉਦੋਂ ਮੇਰੇ ਪਾਸ ੫੦ ਲੱਖ ਰੁਪਯੇ ਦਾ ਮਾਲ ਸੀ ਤੇ ਦੋ ਲੱਖ ਰੁਪਯੇ ਤਾਂ ਨਕਦ ਸਨ। ਓਸ ਵੇਲੇ ਵੀ ਮੈਂ ਅੰਗ੍ਰੇਜ਼ਾਂ ਦੇ ਵਿਰੁਧ ਕੋਈ ਸਾਜ਼ਸ਼ ਨਹੀਂ ਕੀਤੀ ਤਾਂ ਹੁਣ ਕੀ ਕਰਾਂਗੀ? ਮੈਨੂੰ ਅੰਗ੍ਰੇਜ਼ਾਂ ਦੀ ਮਿਤ੍ਰਤਾ ਉਤੇ ਪੱਕਾ ਭਰੋਸਾ ਹੈ। ਇਸਦੇ ਸਿਵਾ ਆਪਨੂੰ ਮਲੂਮ ਹੀ ਹੈ ਕਿ ਮੈਂ ਹੁਣ ਤਕ ਅੰਗ੍ਰੇਜ਼ਾਂ ਦੇ ਵਿਰੁਧ ਕੋਈ ਗਲ ਨਹੀਂ ਕੀਤੀ।"

ਮਹਾਰਾਣੀ ਦੇ ਉਕਤ ਪਤ੍ਰ ਦੀ ਬਾਬਤ ਵੱਡੇ ਲਾਟ ਦੇ ਮਿਸਤ੍ਰ ਨੇ ਮੇਜਰ ਮੈਕਗ੍ਰੇਗਰ (ਜੋ ਮਹਾਰਾਣੀ ਦਾ ਰਖਯਕ ਸੀ) ਨੂੰ ਲਿਖਿਆ ਕਿ ਮਹਾਰਾਣੀ ਦੇ ਪਤ੍ਰ ਦਾ ਜਵਾਬ ਦੇਣ ਦੀ ਕੋਈ ਲੋੜ ਨਹੀਂ। ਅੰਗ੍ਰੇਜ਼ ਤਾਂ ਓਸ ਵੇਲੇ ਇਹ ਸੋਚ ਰਹੇ ਸਨ ਕਿ ਕਿਸੇਤਰਾਂ ਚਿਲੀਆਂ ਵਾਲੇ ਦੀ ਲੜਾਈ ਦਾ ਬਦਲਾ ਲਿਆ ਜਾਵੇ। ਉਸ ਲੜਾਈ ਦੇ ਪਿਛੋਂ ਅੰਗ੍ਰੇਜ਼ ਚਿਲੀਆਂ ਵਾਲੇ ਵਿਚ ਤੇ ਸਿਖ ਰਸੂਲ ਪਿੰਡ ਵਿਚ ੨੫ ਦਿਨ ਤਕ ਬੈਠੇ ਰਹੇ। ਇਨਾਂ ੨੫ ਦਿਨਾਂ ਵਿਚ ਦੋਹੀਂ ਪਾਸੀਂ ਫੌਜ ਵਧਾਈ ਗਈ। ਚਿਲੀਆਂ ਵਾਲੇਦੀ ਲੜਾਈਦੇ ਦੋ ਦਿਨ ਪਿਛੋਂ ਸਰਦਾਰ ਚਤਰ ਸਿੰਘ ਵੀ ਫੌਜ ਸਣੇ ਅਪਣੇ ਪੁਤ੍ਰ ਸ਼ੇਰਸਿੰਘਨੂੰ ਆ ਮਿਲੇ। ਓਹ ਪਿਸ਼ਾਵਰ ਤੇ ਅਟਕ ਦੇ ਕਿਲੇ ਵਿਚੋਂ ਮੇਜਰ ਲਾਰੇਂਸ, ਲਫਟੰਟ ਹਰਬਰਟ ਤੇ ਬੋਈ ਆਦੀ ਅੰਗ੍ਰੇਜ਼ਾਂ ਨੂੰ ਕੈਦ ਕਰਕੇ ਅਪਣੇ ਨਾਲ ਲਿਆਏ। ਸਿਖਾਂ ਨੇ ਅੰਗ੍ਰੇਜ਼ ਕੈਦੀਆਂ ਨੂੰ ਵੱਡੇ ਆਦਰ ਨਾਲ ਰਖਿਆ। ਕੋਈ ਸਿਖ ਇਨਾਂ ਅੰਗ੍ਰੇਜ਼ ਕੈਦੀਆਂ ਨੂੰ ਮਾਰ ਨਾ ਸੁਟੇ ਇਸਦੇ ਲਈ ਓਨਾਂ ਪੈਹਰੇ ਲਾ ਛਡੇ। ਇਹ ਅੰਗ੍ਰੇਜ਼ ਕੈਦੀ ਸਿਖਾਂ ਦੇ

ਉਤਮ ਵਰਤਾਉ ਤੇ ਸਲੂਕ ਤੋਂ ਬਹੁਤ ਖੁਸ਼ ਹੋਏ ਤੇ ਮੋਹਿਗਏ
ਲੜਾਈ ਦੇ ਨਿਯਮਾਂ ਅਨੁਸਾਰ ਇਨਾਂ ਅੰਗ੍ਰੇਜ਼
ਕੈਦੀਆਂ ਨੂੰ ਮੁੜ ਆਉਣਦੀ ਪ੍ਰਤਿਗਯਾ ਉਤੇ ਸਿਖ ਸਰਦਾਰ
ਅੰਗ੍ਰੇਜ਼ੀ ਕੈਂਪ ਵਿਚ ਜਾਣ ਦੇਂਦੇ ਸਨ ਜੋ ਓਥੋਂ ਕੇਵਲ ਦੋ
ਕੋਹ ਸੀ। ਪਰ ਇਸਦਾ ਨਤੀਜਾ ਸਿਖਾਂ ਲਈ ਬਹੁਤ ਭੈੜਾ
ਨਿਕਲਿਆ। ਇਨਾਂ ਅੰਗ੍ਰੇਜ਼ ਕੈਦੀਆਂ ਨੇ ਸਿਖਾਂ ਦੇ ਮੂੰਹੋਂ
ਇਹ ਕੈਂਹਦੇ ਸੁਣਿਆ ਸੀ ਕਿ ਓਹ ਅੰਗ੍ਰੇਜ਼ਾਂ ਦੀਆਂ ਜਿਨਾਂ
ਤੋਪਾਂ ਕੋਲੋਂ ਇਤਨਾ ਡਰਦ ਸਨ ਓਹ ਤੋਪਾਂ ਅੰਗ੍ਰੇਜ਼ ਚੰਗੀ
ਤਰਾਂ ਕਿਉਂ ਨਹੀਂ ਚਲਾਂਦੇ। ਪਰ ਇਸ ਖਬਰ ਦੇ ਪਹੁੰਚਣ
ਤੋਂ ਪੈਹਲਾਂ ਹੀ ਜੰਗੀਲਾਟ ਗਫ ਨੇ ਵੱਡੀਆਂ ੨ ਤੋਪਾਂ ਬੀੜ
ਦਿਤੀਆਂ ਸਨ। ਹਾਂ ਕੈਦੀਆ ਪਾਸੋਂ ਉਕਤ ਖਬਰ ਪਾਕੇ
ਓਹ ਹੋਰ ਵੀ ਸਾਵਧਾਨ ਹੋ ਗਏ।* ਇਸਦੇ ਸਿਵਾ ਇਨਾਂ

---

*ਡਬਲੂ ਐਚ ਡੇਵਿਨ ਪੋਰਟ ਦੀ ਕਿਤਾਬ—ਦੀ ਮੇਕਰਸ ਆਫ ਬ੍ਰਿਟਿਸ਼ ਇੰਡੀਆ ਅਤੇ ਮਾਰਸ਼ਮੈਨ ਦੀ "ਹਿਸਟਰੀ ਆਫ ਇੰਡੀਆ" ਇਨਾਂ ਦੋਹਾਂ ਨੂੰ ਪੜਨ ਤੋਂ ਮਾਲੂਮ ਹੁੰਦਾ ਹੈ ਕਿ ਜਾਰਜਲਾਰੇਂਸ ਸਿਖ ਸੈਨਾਪਤੀ ਦਾ ਹੁਕਮ ਲੈਕੇ ਲਾਹੌਰ ਗਿਆ ਤੇ ਉਥੇ ਉਸਨੇ ਅਪਣੇ ਭਰਾ ਨੂੰ ਸਿਖਾਂ ਦੀ ਕਮਜੋਰੀ ਦਾ ਸਾਰਾ ਹਾਲ ਦਸਿਆ। ਸਰ ਹੇਨਰੀ ਲਾਰੇਂਸ ਨੇ ਸਾਰੀਆਂ ਗਲਾਂ ਲਾਟ ਡਲਹੌਜੀ ਨੂੰ ਲਿਖੀਆਂ ਜੋ ਓਸ ਵੇਲੇ ਸਤਲੁਜ ਨਦੀ ਦੇ ਡੇਰੇ ਵਿਚ ਸੀ। ਲਾਟ ਨੇ ਸੈਨਾਪਤੀ ਗਫ ਨੂੰ ਤੋਪਾਂ ਦਾ ਪ੍ਰਬੰਧ ਕਰਨ ਲਈ ਲਿਖਿਆ। ਇਸਦੇ ਸਿਵਾ ਡ੍ਰੇਵਰਿਜ ਦੀ ਕੰਪ੍ਰੈਸਿਵ ਹਿਸਟਰੀ

[ਬਾਕੀ ਨੋਟ ਲਈ ੯੩ ਸਫਾ ਵੇਖੋ]

ਅੰਗ੍ਰੇਜ਼ ਕੈਦੀਆਂ ਦੀ ਰਾਹੀਂ ਰਾਜਾ ਸ਼ੇਰ ਸਿੰਘ ਨੇ ਸੁਲਹ ਕਰਨ ਲਈ ਆਖ ਭੇਜਿਆ। ਭਾਵੇਂ ਲਾਟ ਗਫ ਨੇ ਸੁਲਹ ਕਰਨੀ ਮਨਜ਼ੂਰ ਨਹੀਂ ਸੀ ਕੀਤੀ ਪਰ ਉਨਾਂ ਅੰਗ੍ਰੇਜ਼ ਕੈਦੀਆਂ ਨੇ ਲਿਖਿਆ ਕਿ ਅਸਾਂ ਤੁਹਾਡਾ ਸਨੇਹਾ ਜੰਗੀਲਾਟ ਪਾਸ ਪਹੁੰਚਾ ਦਿਤਾ ਹੈ। ਵਿਚਾਰੇ ਭੋਲੇ ਭਾਲੇ ਸਿਖ ਉਨਾਂ ਛਲੀ ਤੇ ਕਪਟੀ ਅੰਗ੍ਰੇਜ਼ਾਂ ਦੀਆਂ ਗੁਝੀਆਂ ਰਾਜਨੀਤਿਕ ਚਾਲਾਂ ਨੂੰ ਸਮਝ ਨਾ ਸਕੇ। ਸੁਲਹ ਕਰਨ ਦੇ ਭਰੋਸੇ ਉਤੇ ਉਨਾਂ ੨੫ ਦਿਨ ਐਵੇਂ ਗੰਵਾ ਦਿਤੇ। ਜੇਕਰ ਓਹ ੨੫ ਦਿਨ ਚੁਕ ਬੈਠੇ ਨਾ ਰੈਂਹਦੇ ਤੇ ਅੰਗ੍ਰੇਜ਼ਾਂ ਉਤੇ ਹਲਾ ਬੋਲ ਦੇਂਦੇ ਤਾ ਸ਼ਾਇਦ ਹੀ ਫੇਰ ਅੰਗ੍ਰੇਜ਼ਾਂ ਦੇ ਪੈਰ ਟਿਕਦੇ। ਪਰ ਵਾਹਿਗੁਰੂ ਨੂੰ ਕੁਝ ਹੋਰ ਹੀ ਮਨਜ਼ੂਰ ਸੀ। ਜਿਸਦੇ ਕਾਰਣ ਸਿਖਾਂ ਦੀ ਅਕਲ ਉਤੇ ਪੜਦਾ ਪੈ ਗਿਆ। ਮੁਲਤਾਨੀ ਮੂਲਰਾਜ ਨੂੰ ਦਬਾਕੇ ਅੰਗ੍ਰੇਜ਼ੀ ਫੌਜ ਦਿਲੀਆਂ ਵਾਲੇ ਚਲੀ ਆਈ ਜਿਸ ਤੋਂ ਅੰਗ੍ਰੇਜ਼ਾਂ ਦੀ ਤਾਕਤ ਵੱਧ ਗਈ।

੬ ਫਰਵਰੀ ਸਨ ੧੮੪੯ ਨੂੰ ਅੰਗ੍ਰੇਜ਼ਾਂ ਨੇ ਸੁਣਿਆ ਕਿ ਸਿਖ ਫੌਜ ਰਸੂਲ ਛਡਕੇ ਚਲੀ ਗਈ ਹੈ। ਜੰਗੀ ਲਾਟ ਗਫ ਨੇ ਖੁਦ ਜਾਕੇ ਵੇਖਿਆ ਤਾਂ ਓਹ ਪ੍ਰਸੰਨ ਹੋਯਾ ਕਿ ਸਿਖ ਐਸੀ ਜਗਾ ਨੂੰ ਛਡਕੇ ਚਲੇ ਗਏ ਹਨ, ਕਿਉਂਕਿ ਰਸੂਲ

---

[੯੨ ਸਫੇ ਦਾ ਬਾਕੀਨੋਟ ]
ਆਫ ਇੰਡੀਆ ਨਾਮੇਂ ਕਿਤਾਬ ਦੇ ਦੂਜੇ ਭਾਗ ਸਫਾ ੫੯੫ ਉਤੇ ਲਿਖਿਆ ਹੈ ਕਿ ਹਿੰਦੁਸਤਾਨ ਦੀ ਕਿਸੇ ਲੜਾਈ ਵਿਚ ਐਸੀਆਂ ਭਯਾਨਕ ਤੋਪਾਂ ਅੰਗ੍ਰੇਜ਼ਾਂ ਨੇ ਨਹੀਂ ਵਰਤੀਆਂ ਸਨ ਜੈਸੀਆਂ ਗੁਜਰਾਤ ਦੀ ਸਿਖ ਲੜਾਈ ਵਿਚ ਵਰਤੀਆਂ।

ਵਾਲੀ ਥਾਂ ਐਸੀ ਮਜ਼ਬੂਤ ਸੀ ਕਿ ਓਥੇ ਸਿਖਾਂ ਨੂੰ ਜੇਕਰ ਫਤੇ ਕਰਨਾ ਅਸੰਭਵ ਨਹੀਂ ਤਾਂ ਔਖਾ ਜ਼ਰੂਰ ਸੀ। ਪੈਹਲਾਂ ਤਾਂ ਅੰਗ੍ਰੇਜ ਸਿਖਾਂ ਦੀ ਇਸ ਮੂਰਖਤਾ ਉਤੇ ਹਸੇ ਪਰ ਪਿਛੋਂ ਉਨਾਂ ਨੂੰ ਹੀ ਅਪਣੀ ਭੁੱਲ ਦਿਸੀ। ਉਨਾਂ ਨੂੰ ਛੇਤੀ ਹੀ ਪਤਾ ਲੱਗ ਗਿਆ ਕਿ ਰਣਬੀਰ ਸ਼ੇਰਸਿੰਘ ੩੦ ਹਜਾਰ ਫੌਜ ਤੇ ੬੦ ਤੋਪਾਂ ਲੈਕੇ ਲਾਹੌਰ ਜਾ ਰਿਹਾ ਹੈ । ਇਸ ਖਬਰ ਨੂੰ ਸੁਣਦਿਆਂ ਸਾਰ ਲਾਟ ਗਫ ਨੂੰ ਗਸ਼ ਪੈਗਈ ਤੇ ਓਸਦੀ ਘਬਰਾਹਟ ਦੀ ਕੋਈ ਹਦ ਨਾ ਰਹੀ। ਪਰ ਓਸਨੇ ਝਟ ਪਟ ਸ਼ੇਰ ਸਿੰਘ ਦਾ ਰਾਹ ਰੋਕਣਦਾ ਉਪਾ ਕੀਤਾ । ਸ਼ੇਰਸਿੰਘਦੀ ਰਣਚਾਤਰੀ ਦੀ ਉਪਮਾ ਉਸ ਵੇਲੇ ਦੇ ਵੱਡੇ ੨ ਅੰਗ੍ਰੇਜ਼ ਵਿਦਵਾਨਾ ਨੇ ਭੀ ਕੀਤੀ ਹੈ। ਜੇਕਰ ਸ਼ੇਰਸਿੰਘ ਓਸ ਵੇਲੇ ਲਾਹੌਰ ਪਹੁੰਚ ਜਾਂਦਾ ਤਾਂ ਉਤਰੀ ਪੰਜਾਬ ਵਿਚ ਅੰਗ੍ਰੇਜ਼ਾਂ ਲਈ ਮਹਾਪ੍ਰਲੈ ਮਚ ਜਾਂਦੀ। ਲਾਟ ਗਫ ਨੇ ਸ਼ੇਰ ਸਿੰਘ ਦਾ ਰਾਹ ਰੋਕ ਲਿਆ ਤੇ ਸ਼ੇਰ ਸਿੰਘ ਦਾ ਮਨੋਰਥ ਮਨ ਵਿਚ ਹੀ ਰਹਿ ਗਿਆ। ਗੁਜਰਾਤ ਵਿਚ ਅੰਗ੍ਰੇਜ਼ਾਂ ਨਾਲ ਲੜਾਈ ਕਰਨ ਲਈ ਸਿਖਾਂ ਨੂੰ ਲਾਚਾਰ ਹੋਣਾ ਪਿਆ। ੧੪ਫਰਵਰੀ ਨੂੰ ਗੁਜਰਾਤ ਵਿਚ ਸਿਖਾਂ ਤੇ ਅੰਗ੍ਰੇਜ਼ਾਂ ਦੀ ਫੇਰ ਲੜਾਈ ਹੋਈ ਓਸ ਦਿਨ ਸਿਖਾਂ ਨੇ ਅੰਤਿਮ ਵਾਰੀ ਅਪਣੀ ਕਿਸਮਤ ਅਜਮਾਈ। ਸਿਖਾਂ ਦੀ ਸਹੈਤਾ ਲਈ ਕਾਬੁਲ ਦੇ ਅਮੀਰ ਦੋਸਤ ਮੁਹੰਮਦ ਖਾਂ ਨੇ ਵੀ ੧੫੦੦ ਪਠਾਣ ਭੇਜੇ ਅਤੇ ਓਹ ਖੁਦ ਵੀ ਅਪਣੇ ਪੁਤ੍ਰਾਂ ਸਣੇ ਸਿਖਾਂ ਦੀ ਮਦਦ ਲਈ ਆਯਾ। ਪਰ ਸਰਦਾਰ ਚਤਰ ਸਿੰਘ ਪਿਸ਼ਾਵਰ ਤੇ ਅਟਕ ਦਾ ਕਿਲਾ ਓਸਦੇ ਹਵਾਲੇ ਕਰਕੇ ਅਪਣੇ ਪੁਤ੍ਰ ਸ਼ੇਰ ਸਿੰਘ ਨਾਲ ਜਾ ਰਲਿਆ। ਇਸਤਰਾਂ ਗੁਜਰਾਤ ਦੀ ਲੜਾਈ ਵਿਚ ਸ਼ੇਰਸਿੰਘ

ੇ ਪਾਸ ੩੪ ਹਜਾਰ ੬੮੦ ਫੌਜ ਤੇ ੬੦ ਤੋਪਾਂ ਸਨ। ਮੁਲ-
ਤਾਨ ਫਤੇ ਕਰਕੇ ਜਨਰਲ ਵੀਸ ਅਪਣੀ ਫੌਜ ਤੇ ੧੦੦
ਤੋਪਾਂ ਸਣੇ ਲਾਟ ਗਫ ਨੂੰ ਆ ਮਿਲਿਆ ਸੀ ਇਹ ਅਸੀਂ
ਉਪਰ ਦਸ ਹੀ ਆਏ ਹਾਂ।

੨੧ ਫਰਵਰੀ ਦਾ ਦਿਨ ਸਿਖ਼ਾਂ ਦੇ ਹਾਰਨ ਲਈ
ਚੜ੍ਹਿਆ। ਓਸ ਦਿਨ ਸਵੇਰ ਸਾਰ ਹੀ ਅੰਗ੍ਰੇਜ਼ੀ ਫੌਜ ਸੌ
ਤੋਪਾ ਲੈਕੇ ਚਿਲੀਆਂਵਾਲੇ ਦੀ ਲੜਾਈ ਦਾ ਬਦਲਾ ਸਿਖਾਂ
ਪਾਸੋਂ ਲੈਣ ਲਈ ਅਗੇ ਵੱਧੀ। ਨਵੇਂ ਨਿਕਲਦੇ ਸੂਰਜ
ਦੀਆਂ ਕਿਰਣਾ ਨਾਲ ਅੰਗ੍ਰੇਜ਼ੀ ਫੌਜ ਦੀਆਂ ਤਲਵਾਰਾਂ ਤੇ
ਬਰਛੇ ਚਮਕ ਰਹੇ ਸਨ। ਖੁਦ ਲਾਟ ਗਫ ਤੋਪਖਾਨੇ ਵਿਚ
ਖੜਾ ਹੋਕੇ ਓਸਦੇ ਚਲਾਣ ਦਾ ਬੰਦੋਬਸਤ ਕਰ ਰਿਹਾ ਸੀ।
ਦੂਸਰੇ ਤੋਪਖ਼ਾਨੇ ਦਾ ਭਾਰ ਜੋਸੇਫ ਥੇਕਵੇਲ ਦੇ ਉਤੇ ਸੀ।
ਸਿਖਾਂ ਦੀ ਤੋਪਾਂਦਾ ਜਵਾਬ ਤੋਪਾਂ ਨਾਲ ਦੇਣ ਲਈ ਅਪਣੀਆਂ
ਛੋਟੀਆਂ ਤੋਪਾਂ ਲੈਕੇ ਅਗੇ ਵਧੇ। ਲਾਟ ਗਫ ਨੇ ਅਪਣੀ
ਅਦਭੁਤ ਬੀਰਤਾ ਓਸ ਦਿਨ ਪ੍ਰਗਟ ਕੀਤੀ। ਤਿਰੌੜੀ ਤੇ
ਪਾਣੀਪਤ ਦੀ ਲੜਾਈ ਦੇ ਪਿਛੋਂ ਹਿੰਦੁਸਤਾਨਵਿਚ ਹਜ਼ਾਰਾਂ
ਲੜਾਈਆਂ ਹੋਈਆਂ ਪਰ ਪੰਜਾਬ ਦੀ ਗੁਜਰਾਤ ਵਾਲੀ
ਲੜਾਈ ਵਿਚ ਜਿੰਨੀ ਗੜਗੜਾਟ ਤੋਪਾਂ ਦੀ ਮਚੀ ਓਨੀਂ
ਸ਼ਾਇਦ ਹੀ ਕਿਸੇ ਲੜਾਈ ਵਿਚ ਮਚੀ ਹੋਵੇਗੀ।

ਸਿਖਾਂ ਨੇ ਇਸ ਲੜਾਈ ਵਿਚ ਵੀ ਅਪਣੀ ਅਪੂਰਵ
ਬੀਰਤਾ ਪ੍ਰਗਟ ਕੀਤੀ। ਅੰਗ੍ਰੇਜ਼ੀ ਤੋਪਾਂ ਦੀ ਗੜਗੜਾਟ ਨੂੰ
ਤੁਛ ਸਮਝਕੇ ਸਿਖਾਂ ਨੇ ਅਪਣੀ ਸੁਭਾਵਿਕ ਬੀਰਤਾ ਦਾ ਹੀ
ਸਬੂਤ ਦਿਤਾ। ਦੋ ਘੰਟੇ ਤਕ ਅੰਗ੍ਰੇਜ਼ੀ ਤੋਪਾਂ ਨੇ ਬੇਓੜਕੀ
ਅਗ ਵਰਸਾਈ। ਚਾਰੇ ਪਾਸੇ ਧੂੰਆਂਧਾਰ ਮਚ ਗਈ। ਪਰ

ਸਿਖਾਂ ਨੇ ਵੀ ਚੰਗੀ ਅਗ ਵਰਸਾਈ ਉਨਾਂ ਨੇ ਅਪਣੀਆਂ ਛੋਟੀਆਂ ੨ ਤੋਪਾਂ ਨਾਲ ਬਹੁਤ ਦੇਰ ਤਕ ਵਡੀਆਂ ੨ ਤੋਪਾਂ ਦਾ ਸਾਮਣਾ ਕੀਤਾ। ਪਰ ਸਿਖਾਂ ਦੀਆਂ ਤੋਪਾਂ ਅੰਗ੍ਰੇਜ਼ੀ ਤੋਪਾਂ ਦੇ ਸਾਮਣੇ ਬਹੁਤ ਦੇਰ ਤਕ ਨਾ ਠਹਰ ਸਕੀਆਂ। ਸਿਖਾਂ ਦੀਆਂ ਤੋਪਾਂ ਚਕਨਾਚੂਰ ਹੋ ਗਈਆਂ। ਅੰਗ੍ਰੇਜ਼ੀ ਤੋਪਾਂ ਦੇ ਗੋਲਿਆਂ ਨਾਲ ਸਿਖਾਂ ਦੇ ਰਸਦ ਭਰੇ ਗਡੇ ਟੁਟ ਗਏ ਪਰ ਸਿਖ ਫੇਰ ਵੀ ਢਿਲੇ ਨਾ ਪਏ। ਓਨਾਂ ਨੇ ਫੇਰ ਕ੍ਰਿਪਾਨਾ ਧੂ ਲਈਆਂ ਤੇ ਤੋਪਾਂ ਦੀ ਕੁਝ ਪਰਵਾਹ ਨਾ ਕਰਕੇ ਮਾਰ ਕਾ ਮਚਾਂਦੇ ਹੋਏ ਲਾਟ ਗਫ ਤਕ ਜਾ ਪਹੁੰਚੇ। ਲਾਟ ਗਫ ਦੇ ਬਾਡੀਗਰਡ ਨੇ ਉਨਾਂ ਉਤੇ ਖੂਬ ਅਗ ਵਰਸਾਈ ਜਿਸ ਨਾਲ ਓਹ ਸਿਖ ਮਾਰੇ ਗਏ ਤੇ ਲਾਟ ਗਫ ਦੀ ਜਾਨ ਬਚੀ। ਸਿਖਾਂ ਨੇ ਫੇਰ ਵੀ ਹਿੰਮਤ ਨਾ ਹਾਰੀ। ਓਹ ਬੀਰਤਾ ਪ੍ਰਗਟ ਕਰਦੇ ਹੋਏ ਤਲਵਾਰਾਂ ਨਾਲ ਮੁਕਾਬਲਾ ਕਰਦੇ ਰਹੇ। ਪਰ ਇਸ ਵੇਲੇ ਸਿਖਾਂ ਦੇ ਭਾਗ ਫਿਰਾ ਦਣ ਵਾਲੀ ਇਕ ਵਾਰਦਾਤ ਹੋ ਗਈ। ਕਾਬੁਲ ਦੇ ਅਮੀਰ ਦੋਸਤ ਮੁਹੰਮਦ ਖਾਂ ਦੇ ਭੇਜੇ ਹੋਏ ੧੫੦੦ ਸਵਾਰ ਬੇਕਵੇਲ ਦੇ ਰਸਾਲੇ ਪਾਸੋਂ ਹਾਰਗਏ ਇਸਤੋਂ ਪਠਾਣਾਂ ਦੇ ਝੰਡੇ ਝੰਡਿਆਂ ਬੇਕਵੇਲਦੇ ਹਥਲਗੀਆਂ ਓਹ ਪਠਾਣ ਸਿਖ ਵਯੂਹ ਦੇ ਸਜੇ ਪਾਸੇ ਸਨ। ਸੋ ਓਨਾਂ ਦੇ ਨਠ ਜਾਣ ਨਾਲ ਸਿਖਾਂਦੇ ਵਯੂਹਦਾ ਇਕਹਿਸਾ ਟੁਟ ਗਿਆ ਇਸ ਟੁਟੇ ਹਿਸੇ ਥਾਣੀ ਅੰਗ੍ਰੇਜ਼ ਫੌਜ ਸਿਖ ਵਯੂਹ ਵਿਚ ਜਾ ਵੜੀ ਤੇ ਜਿਸਤੋਂ ਸਿਖ ਫੌਜ ਭਜਣ ਲਈ ਲਾਚਾਰ ਹੋਈ ਪਰ ਸਿਖਾਂ ਨੇ ਫੇਰ ਵੀ ਅਮਾਨਸੀ ਬੀਰਤਾ ਦਾ ਸਬੂਤ ਦਿਤਾ। ਉਨਾਂ ਨੇ ਅੰਗ੍ਰੇਜ਼ੀ ਸਿਪਾਹੀਆਂ ਦੀਆਂ ਸੰਗੀਨਾ ਨੂੰ ਖੱਬੇ ਹਥ ਨਾਲ ਫੜ ਲਿਆ ਤੇ ਸਜੇ ਹਥ ਨਾਲ ਤਲਵਾਰ

ਾਰਕੇ ਉਨਾਂ ਦੇ ਸਿਰ ਧੜ ਤੋਂ ਜੁਦਾ ਕਰਦੇ ਗਏ । ਪਰ
ਕ ! ਸਿਖਾਂ ਦੀ ਇਹ ਅਲੌਕਿਕ ਤੇ ਅਮਾਨਸੀ ਬੀਰਤਾ
ਗ੍ਰੇਜ਼ੀ ਤੋਪਾਂ ਦੀ ਮਾਰ ਦੇ ਸਾਮਣੇ ਬਹੁਤ ਦੇਰ ਤਕ ਨਾ
ਹਰ ਸਕੀ । ਉਨਾਂ ਦੇ ਪੈਰ ਛੇਕੜ ਉਖੜ ਗਏ । ਪਰਹਾਰ
ਾਣ ਪਰ ਵੀ ਸਿਖਾਂ ਨੇ ਪ੍ਰਾਣਾ ਦੀ ਪਰਵਾਹ ਨਾ ਕੀਤੀ ਤੇ
ਜਾਨ ਬਖਸ਼ੀ ਮੰਗੀ। ਓਹ ਮੌਤ ਨੂੰ ਆਪਣੀ ਵਹੁਟੀ
ਮਝਕੇ ਗਲ ਲਾਉਂਦੇ ਗਏ । ਇਸਤਰਾਂ ਸਿਖਾਂ ਨੇ ਅਪਣੀ
ਾਨ ਬਖਸ਼ੀ ਭਾਵੇਂ ਨਾ ਮੰਗੀ ਪਰ ਅੰਗ੍ਰੇਜ਼ਾਂ ਨੇ ਉਨਾਂ
ਹਥੇ ਬੀਰਾਂ ਉਤੇ ਕੁਝ ਦਯਾ ਨਾ ਕੀਤੀ । ਅਨੇਕਾਂ ਨਿਹਥੇ
ਖ ਦਰਖਤਾਂ ਉਤੇ ਚੜ੍ਹ ਗਏ ਪਰ ਅੰਗ੍ਰੇਜ਼ਾਂ ਨੇ ਗੋਲੀਆਂ
ਾਰਕੇ ਹੇਠਾਂ ਡੇਗ ਦਿਤੇ* ਜਿਸਤਰਾਂ ਫ੍ਰਾਂਸੀਸੀ ਮਹਾਬੀਰ
ਪੋਲੀਅਨ ਬੋਨਾ ਪਾਰਟ ਦੇ ਸੈਨਾਪਤੀ ਨੇ ਰੂਸੀ ਫੌਜ ਦੇ

---

*ਬੇਕਵੇਲ ਦੀ ਕਿਤਾਬ—"ਨੈਰੇਟਿਵ ਆਫ ਦੀ
ਡ ਸਿਖ ਵਾਰ"ਦੇ ਸਫੇ ੨੧੯ ਉਤੇ ਲਿਖਿਆ ਹੈ--"ਇਸ
ੜਾਈ ਵਿਚ ਅੰਗ੍ਰੇਜ਼ੀ ਰਸਾਲੇ ਨੇ ਜੋ ਖੂਨ ਖਰਾਬੀ ਕੀਤੀ
ਹ ਵਡੀ ਭਯਾਨਕ ਸੀ । ਹਾਰੇ ਹੋਏ ਵੈਰੀ ਉਤੇ ਕਿਸੇਤਰਾਂ ਦੀ
ਯਾ ਨਹੀਂ ਕੀਤੀ ਗਈ । ਹਰੇਕ ਸਿਖ ਭਾਵੇਂ ਸ਼ਸਤ੍ਰਧਾਰੀ ਸੀ
ਨਿਹਥਾ ਅੰਗ੍ਰੇਜ਼ਾਂ ਪਿਸਤੌਲ ਤੇ ਬੰਦੂਕ ਨਾਲ ਮਾਰਿਆ
ਆ । ਜਦੋਂ ਕੋਈ ਸਿਖ ਦਰਖਤ ਉਤੇ ਚੜਨਾ ਚਾਹੁੰਦਾ ਸੀ
ਵੇਂ ਹੀ ਬੰਦੂਕ ਮਾਰਕੇ ਹੇਠਾਂ ਡੇਗਿਆ ਜਾਂਦਾ ਸੀ । ਫੇਰ
ਸ ਡਿਗਦੇ ਹੋਏ ਦਾ ਸਿਰ ਤਲਵਾਰ ਨਾਲ ਵਢਿਆ ਜਾਂਦਾ
"।ਵੇਖੋ ਪਾਠਕੋ ! ਸਭ੍ਯਤਾ ਦਾ ਹੰਕਾਰ ਕਰਨ ਵਾਲੀ
ਮ ਦੀ ਨਿਰਦੈਤਾ !!

ਘੇਰੇ ਵਿਚ ਪੈਕੇ ਕਿਹਾ ਸੀ-ਕਿ ਵੂ ਸੀਸੀ ਸੈਨਾਪਤੀ ਹਥੀਆ
ਰਖਕੇ ਵੈਰੀ ਦੇ ਹਥ ਆਪਣੇ ਆਪਨੂੰ ਸੌਂਪਣ ਨਾਲੋਂ ਮਰਨ
ਚੰਗਾ ਜਾਣਦਾ ਹੈ। ਉਸੇ ਤਰਾਂ ਹੀ ਸਿਖ ਬੀਰਾਂ ਨੇ ਨਿਹਥੇ
ਹੋਣ ਪਰ ਵੀ ਅਪਣੇ ਪ੍ਰਾਣਾਂ ਦੀ ਭਿਛਿਆ ਨਾ ਮੰਗੀ।

ਗੁਜਰਾਤ ਦੀ ਲੜਾਈ ਵਿਚ ਸ਼ੇਰ ਸਿੰਘ ਉਤੇ ਰਣਦੇਵੀ
ਪ੍ਰਸੰਨ ਨਾ ਹੋਈ। ਸ਼ੇਰ ਸਿੰਘ ਹਾਰਿਆ ਤੇ ਭੂਰੀ ਤਰ
ਹਾਰਿਆ। ਉਸ ਦੀਆਂ ਪਈ ਤੋਪਾਂ ਤੇ ਰਸਦ ਭਰੀਆਂ ਗਡੀਆ
ਅੰਗ੍ਰੇਜ਼ਾਂ ਦੇ ਹਥ ਆਈਆਂ। ਇਸ ਲੜਾਈ ਵਿਚ ਸਿਰ
੫੦੦ ਮਨੁਖ ਅੰਗ੍ਰੇਜ਼ਾਂ ਦੇ ਮਰੇ ਤੇ ਜ਼ਖਮੀ ਹੋਏ। ਸਿਖਾਂ ਦੇ
ਕਿਤਨੇ ਆਦਮੀ ਮੋਏ ਤੇ ਜ਼ਖ਼ਮੀ ਹੋਏ ਓਨਾਂ ਦੀ ਗਿਣਤੀ ਦਾ
ਪਤਾ ਨਹੀਂ। ਹਾਂ ਕਿਸੇ ਕਵੀ ਦਾ ਹੇਠ ਲਿਖਿਆ ਵਰ
ਗੁਜਰਾਤ ਦੇ ਓਸ ਮੈਦਾਨ ਵਿਚ ਪ੍ਰਤਖ ਦਿਸ ਰਿਹਾ ਸੀ:—

ਵੇ ਬੀਰ ਦੇਖੋ ਆਜ ਭੂਪਰ ਸਰਵਦਾ ਕੋ ਸੋ ਰਹੇ।
ਹੈਂ ਮਰ ਚੁਕੇ ਲਾਖੋਂ ਤਥਾ ਘਾਯਲ ਹਜ਼ਾਰੋਂ ਹੋ ਰਹੇ॥

* * * *

ਇਸ ਓਰ ਦੇਖੋ ਖ਼ੂਨ ਕੀ ਯਹ ਕੀਚ ਕੈਸੀ ਹੋ ਰਹੀ।
ਹੈ ਪਟ ਰਹੀ ਕੈਸੀ ਧੜਾਧੜ ਰੁੰਡ ਮੁੰਡੋਂ ਸੇ ਮਹੀ॥

ਸਿਖ ਲੜਾਈ ਦੇ ਮੈਦਾਨ ਵਿਚੋਂ ਭਜ ਗਏ ਪਰ
ਖੋਟਿਆਂ ਭਾਗਾਂ ਨੇ ਉਨਾਂ ਦਾ ਪਿਛਾ ਫੇਰ ਵੀ ਨਾ ਛਡਿਆ
ਜਨਰਲ ਗਿਲਬਰਟ ਨੇ ਪੰਦ੍ਰਾਂ ਹਜ਼ਾਰ ਫੌਜ ਤੇ ੩੦ ਤੋ
ਨਾਲ ਸਿਖ਼ਾਂ ਦਾ ਪਿਛਾ ਕੀਤਾ। ਪ੍ਰਸਿਧ ਜਨਰਲ ਕੈਂਬ
ਨੇ ਸਿਖਾਂ ਪਾਸੋਂ ਰੋਹਤਾਸ ਦਾ ਕਿਲਾ ਲੈ ਲਿਆ। ਜਨਰ
ਗਿਲਬਰਟ ਨੇ ਸਿਖਾਂ ਦਾ ਇਸ ਤਰਾਂ ਪਿਛਾ ਕੀਤਾ ਕਿ ਗੁ

ਉਨਾਂ ਨੂੰ ਸਿਵਾ ਆਤਮ ਅਰਪਣ ਕਰਨ ਦੇ ਹੋਰ ਕੋਈ ਚਾਰਾ ਨਾ ਰਿਹਾ। ਪਰ ਫਿਰ ਵੀ ਸਿਖਾਂ ਨੇ "ਜਬਤਕ ਸਾਸ ਤਬ ਤਕ ਆਸ" ਇਸ ਅਖਾਣ ਅਨੁਸਾਰ ਕੁਝ ਹੋਰ ਦਿਨ ਤਕ ਵੀ ਅ ਤਮ ਅਰਪਣ ਨਾ ਕੀਤਾ। ਪੈਹਲੇ ਅਸੀ ਦਸ ਆਏ ਹਾਂ ਕਿ ਕੁਝ ਅੰਗ੍ਰੇਜ ਸਿਖਾਂ ਨੇ ਕੈਦ ਕੀਤੇ ਹੋਏ ਸਨ ਸੋ ੬ ਮਾ ਚ ਨੂੰ ਓਹ ਕੈਦ ਤੋਂ ਛੁਟ ਗਏ। ਓਨਾਂ ਦੀਆਂ ਕੁਝ ਮੇਮਾਂ ਵੀ ਸਿਖਾਂ ਪਾਸ ਕੈਦ ਸਨ। ਪਰ ਸਿਖਾਂ ਨੇ ਉਨਾਂ ਦੇ ਨਾਲ ਵੀ ਬਹੁਤ ਚੰਗਾ ਸਲੂਕ ਕੀਤਾ। ਸਿਖਾਂ ਨੇ ਅੰਗ੍ਰੇਜ ਕੈਦ ਆਂ ਨੂੰ ਅੰਗ੍ਰੇਜਾਂ ਦੇ ਹਥ ਸੌਂਪਣ ਤਕ ਐਸਾ ਚੰਗਾ ਸਲੂਕ ਕੀਤਾ ਕਿ ਜੈਸਾ ਬਹੁਤ ਘਟ ਲੋਕ ਅਪਣੇ ਕੈਦ ਆਂ ਨਾਲ ਕਰਦੇ ਹਨ। ਇਨਾਂ ਅੰਗ੍ਰੇਜ ਕੈਦੀਆਂ ਵਿਚ ਜਾਰਜ ਲਾਰੇਂਸ ਦੀ ਮੇਮ ਵੀ ਸੀ।

੧੪ ਮਾਰਚ ਨੂੰ ਜਨਰਲ ਗਿਲਬਰਟ ਨੇ ਸਿਖਾਂ ਨੂੰ ਰਾਵਲਪਿੰਡੀ ਵਿਚ ਮੁੜਕੇ ਜਾ ਘੇਰਾ ਘਤਿਆ। ਓਸ ਵੇਲੇ ਸਿਖਾਂ ਪਾਸ ਲੜਾਈ ਕਰਨ ਦਾ ਸਮਾਨ ਕੁਝ ਵੀ ਨਹੀਂ ਸੀ। ਹੋਰ ਤਾਂ ਹੋਰ ਖਾਣ ਤਕ ਨੂੰ ਨਹੀਂ ਸੀ। ਵੈਰੀਆਂ ਨੇ ਉਨਾਂ ਨੂੰ ਚੁਫੇਰਿ ਓਂ ਘੇਰ ਲਿਆ। ਗਿਲਬਰਟ ਤੇ ਸ਼ੇਖ ਇਮਾਮਦੀਨ ਨੇ ਸਿਖਾ ਨੂੰ ਸਾਮਣੇ ਪਾਸਿਓਂ ਤੇ ਐਬਟ ਦੀ ਫੌਜ ਨੇ ਪਿਛੋਂ ਜਾ ਘੇਰਾ ਪਾਯਾ। ਇਸਤਰਾਂ ਚਫੇਰਿਓ ਘਿਰ ਜਾਣ ਪਰ ਸਿਖ ਫੌਜ ਨੇ ਜਨਰਲ ਗਿਲਬਰਟ ਨੂੰ ਆਤਮ ਅਰਪਣ ਕਰ ਦਿਤਾ। ਆਤਮ ਅਰਪਣ ਕਰਨ ਵੇਲੇ ਵੀ ਰਾਜਾ ਸ਼ੇਰਸਿੰਘ ਦੇ ਮੁਖੜੇ ਦੀ ਲਾਲੀ ਦੂਰ ਨਾ ਹੋਈ। ਓਸ ਨੇ ਅੰਗ੍ਰੇਜ ਜਨਰਲ ਗਿਲਬਰਟ ਦੇ ਸਜੇ ਪਾਸੇ ਖੜੇ ਹੋਕੇ ਸ਼ਸ਼ਤ੍ਰ ਰਖਣ ਵੇਲੇ ਨਿਰਭੈ ਹੋਕੇ ਕਿਹਾ ਸੀ:—

"ਅੰਗ੍ਰੇਜ਼ਾਂ ਦੇ ਅਨੇਕਾਂ ਜ਼ੁਲਮਾਂ ਦੇ ਕਾਟਣ ਤੇ ਅਪਣੇ ਦੇਸ਼ ਦੀ ਰਖਯਾ ਲਈ ਮੈਂ ਲੜਾਈ ਕੀਤੀ ਹੈ। ਮੇਰੇ ਬਹਾਦਰ ਸਾਥੀ ਬੀਰਾਂ ਦੀ ਸੇਜ ਉਤੇ ਲੜਾਈ ਦੇ ਮੈਦਾਨ ਵਿਚ ਹਮੇਸ਼ਾ ਲਈ ਸੌਂ ਗਏ ਹਨ। ਸਾਡੀਆਂ ਤੋਪਾਂ ਤੇ ਹੋਰ ਹਥੀਆਰ ਸਾਡੇ ਹਥੋਂ ਨਿਕਲ ਗਏ ਹਨ। ਸੋ ਅਸੀ ਇਸ ਵੇਲੇ ਤੰਗ ਆਕੇ ਆਤਮ ਅਰਪਣ ਕਰਦੇ ਹਾਂ। ਅਸਾਂ ਜੋ ਕੁਝ ਕੀਤਾ ਹੈ ਉਸਦੇ ਲਈ ਸਾਨੂੰ ਕੋਈ ਪਛਤਾਵਾ ਨਹੀਂ। ਹਿੰਤ ਹੋਣ ਪਰ ਅਸੀ ਕਲ ਵੀ ਓਹੋ ਕਰਾਂਗ" ਇਹ ਆਖ ਚੁਕਣ ਪਰ ਸਿਖ ਫੌਜ ਨੇ ਗਿਲਬਰਟ ਦੇ ਪੈਰਾਂ ਪਾਸ ਤਲਵਾਰਾਂ ਰਖ ਦਿਤੀਆਂ। ਸਿਰਫ ਦੋ ਸਿਖਾਂ—ਭਾਈ ਮਹਾਰਾਜ ਸਿੰਘ ਤੇ ਕਰਨਲ ਰਛਪਾਲ ਸਿੰਘ ਨੇ ਅਪਣੇ ਹਥਿਆਰ ਨਾ ਰਖੇ। ਉਸ ਵੇਲੇ ਹਰਇਕ ਸਿਖ ਸਰਦਾਰ ਤੇ ਫੌਜੀ ਦੀਆਂ ਅਖਾਂ ਵਿਚੋਂ ਅਥਰੂ ਜਾ ਰਹੇ ਸਨ। ਅਤੇ ਸਭਣਾ ਨੇ ਕਿਹਾ—"ਅਜ ਮਹਾਰਾਜਾ ਰਣਜੀਤ ਸਿੰਘ ਸਚ ਮੁਚ ਹੀ ਮਰ ਗਿਆ।" ਪਰ ਇਸ ਬਹਾਦਰੀ ਤੇ ਸੁਦੇਸ਼ ਪ੍ਰੇਮ ਦੇ ਸਨਮਾਨ ਦੀ ਰਖਯਾ ਨਾ ਕੀਤੀ ਗਈ। ਜਿੰਨੇ ਸਿਖ਼ ਬੀਰ ਗੁਜਰਾਤ ਦੇ ਮੈਦਾਨ ਵਿਚ ਜ਼ਖਮੀ ਹੋਕੇ ਨਠ ਗਏ ਸਨ ਓਨਾਂ ਉਤੇ ਵੀ ਵੈਰੀਆਂ ਨੂੰ ਦਯਾ ਨਾ ਆਈ। ਈਸੇ ਦੀ ਉਨ੍ਹੀਵੀਂ ਸਦੀ ਵਿਚ ਬੀਰਤਾ ਦਾ ਆਦਰ, ਬੀਰਤਾ ਦਾ ਸਨਮਾਨ ਸਭ ਕੁਝ ਗੁਮ ਹੋਗਿਆ। ਜਿਸ ਬੀਰ ਭੂਮੀ ਪੰਜਾਬ ਵਿਚ ਸਨ ਈਸਵੀ ਤੋਂ ੩੩੧ ਵਰ੍ਹੇ ਪੈਹਲਾਂ ਬਾਦਸ਼ਾਹ ਸਿਕੰਦਰ ਨੇ ਜੋ ਸਭਯਤਾ ਤੇ ਸ਼ਿਸ਼ਟਤਾ ਦੀਆਂ ਡੀਗਾਂ ਨਹੀਂ ਮਾਰਦਾ ਸੀ ਉਸਨੇ ਰਾਜਾ ਪੋਰਸ (ਪੁਰੁਸ਼ਸੇਨ) ਦੀ ਬੀਰਤਾ ਉਤੇ ਪ੍ਰਸੰਨ ਹੋਕੇ ਉਸਦਾ ਰਾਜ ਮੋੜ ਦਿਤਾ ਸੀ ਅਤੇ ਬੀਰਤਾ ਦਾ ਸਚਾ

ਸਨਮਾਨ ਕੀਤਾ ਸੀ* ਓਸੇ ਬੀਰਭੂਮੀ ਪੰਜਾਬ ਵਿਚ ਤੇ ਉਨੀਵੀਂ ਸਦੀ ਵਿਚ ਜਿਸਦੀ ਬਾਬਤ ਕਿਹਾ ਜਾਂਦਾ ਹੈ ਕਿ ਸਭਯਤਾ ਦਾ ਇਸ ਸਦੀ ਵਿਚ ਬਹੁਤ ਪ੍ਰਚਾਰ ਹੋਯਾ ਹੈ ਬੀਰਤਾ ਦਾ ਨਿਰਾਦਰ ਕੀਤਾ ਗਿਆ। ਜਿਸ ਅਹਮਦ ਸ਼ਾਹ‡ ਅਬਦਾਲੀ ਦੀ ਬਾਬਤ ਅਸਭਯ, ਅਸੱਜਨ, ਅਨਪੜ੍ਹ

---

*ਯੂਨਾਨ ਦੇ ਮਕਡੋਨੀਆ ਇਲਾਕੇ ਦੇ ਫੈਲਕੁਸਦਾ ਪੁਤ੍ਰ ਸਿਕੰਦਰ ਇਕ ਵਡਾ ਯੋਧਾ ਬਾਦਸ਼ਾਹ ਹੋ ਚੁਕਾ ਹੈ। ਸਨ ਈਸਵੀ ਤੋਂ ੩੩੧ ਵਰੇ ਪਹਿਲਾਂ ਉਸਨੇ ਹਿੰਦੁਸਤਾਨ ਉਤੇ ਚੜ੍ਹਾਈ ਕੀਤੀ ਸੀ। ਉਸ ਵੇਲੇ ਜੇਹਲਮ ਪਾਰਦੇ ਰਾਜੇ ਪੋਰਸ(ਪੁਰੁਸ਼ ਸੇਨ) ਨੇ ਸਿਕੰਦਰ ਨਾਲ ਲੜਾਈ ਕੀਤੀ ਸੀ। ਲੜਾਈ ਵਿਚ ਪੋਰਸ ਦਾ ਪੁਤ੍ਰ ਮਾਰਿਆ ਗਿਆ ਤੇ ਫੌਜ ਨਠ ਗਈ। ਪਰ ਰਾਜਾ ਪੋਰਸ ਆਪ ਹਾਥੀ ਤੇ ਬੈਠਾ ਰਿਹਾ। ਸਿਕੰਦਰ ਓਸਦੀ ਬਹਾਦਰੀ ਵੇਖਕੇ ਪ੍ਰਸੰਨ ਹੋਯਾ ਤੇ ਉਸਨੇ ਰਾਜੇ ਨੂੰ ਆਖ ਭੇਜਿਆ ਜੇਕਰ ਤੂੰ ਹੁਣ ਵੀ ਮੇਰੇ ਪਾਸ ਚਲਿਆ ਆਵੇਂ ਤਾ ਤੇਰੀ ਜਾਨ ਬਖਸ਼ੀ ਕੀਤੀਜਾਵੇਗੀ ਇਸ ਪਰ ਰਾਜਾ ਪੋਰਸ ਸਿਕੰਦਰ ਦੇ ਪਾਸ ਚਲਿਆ ਗਿਆ। ਉਸਤੋਂ ਸਿਕੰਦਰ ਨੇ ਪੁਛਿਆ ਤੇਰੇ ਨਾਲ ਕੈਸਾ ਵਰਤਾਓ ਕੀਤਾ ਜਾਵੇ ? ਰਾਜੇ ਨੇ ਕਿਹਾ ਜੈਸਾ ਇਕ ਰਾਜਾ ਦੂਜੇ ਰਾਜੇ ਨਾਲ ਕਰਦਾ ਹੈ। ਸਿਕੰਦਰ ਨੇ ਉਸਨੂੰ ਉਸਦਾ ਨਾ ਸਿਰਫ ਰਾਜ ਹੀ ਮੋੜਿਆ ਸਗੋਂ ਅਪਣੀ ਵਲੋਂ ਵੀ ਬਹੁਤ ਕਝ ਦਿਤਾ।

‡ਅਹਮਦਸ਼ਾਹ ਅਬਦਾਲੀ (ਜਿਸਨੂੰ ਅਹਮਦ ਸ਼ਾਹ ਦੁਰਰਾਨੀ ਵੀ ਆਖਦੇ ਹਨ) ਨੇ ਸਨ ੧੭੫੨ ਵਿਚ ਪੰਜਾਬ

[ਬਾਕੀ ਨੋਟ ਲਈ੧੯੨ ਸਫਾ ਦੇਖੋ]

ਬਰਬਰ ਤੇ ਜੰਗਲੀ ਆਦਿ ਕਈ ਵਿਸ਼ੇਸ਼ਣ ਅੰਗ੍ਰੇਜ਼ੀ ਲੇਖਕਾਂ ਨੇ ਵਰਤੇ ਹਨ ਉਸਨੇ ਵੀ ਪੰਜਾਬ ਵਿਚ ਬੀਰਤਾ ਦਾ ਅਸਾ ਨਿਰਾਦਰ ਨਹੀਂ ਕੀਤਾ ਸੀ। ਪਰ ਉਨੀਹਵੀਂ ਸਦੀ ਦੇ ਪ੍ਰਵਾਹ

---

[੧੯੧ ਸਫੇ ਦਾ ਬਾਕੀ ਨੋਟ]

ਉਤੇ ਚੜ੍ਹਾਈ ਕੀਤੀ ਸੀ। ਉਸ ਵੇਲੇ ਲਾਹੌਰ ਦਾ ਸੂਬੇਦਾਰ ਮੀਰਮੰਨੂ ਸੀ। ਅਬਦਾਲੀ ਨੇ ਜਦ ਲਾਹੌਰ ਫਤੇ ਕਰ ਲਿਆ ਤਾਂ ਉਸਦੀਆਂ ਮੀਰਮੰਨੂ ਨਾਲ ਬਹੁਤ ਸੋਹਣੀਆਂ ਗਲਾਂ ਹੋਈਆਂ ਜਿਨ੍ਹਾਂ ਤੋਂ ਹਰੇਕ ਕੌਮ ਤੇ ਦੇਸ਼ ਦੇ ਹਾਰੇ ਜਿਤੇ ਹੋਏ ਲੋਕ ਸਿਖ੍ਯਾ ਲੈ ਸਕਦੇ ਹਨ। ਮੁਫਤੀ ਅਲਾਊਦੀਨ ਦੇ ਇਬਰਤ ਨਾਮੇਂ ਵਿਚ ਮੀਰਮੰਨੂ ਤੇ ਦੁਰਰਾਨੀ ਦੀਆਂ ਗਲਾਂ ਇਸ ਤਰਾਂ ਲਿਖੀਆਂ ਹਨ:—

ਦੁਰਰਾਨੀ—ਪੈਹਲੇ ਤੂੰ ਮੇਰੇ ਅਧੀਨਤਾ ਵਿਚ ਕਿਉਂ ਨਾ ਆਯਾ ?

ਮੀਰਮੰਨੂ—ਉਸ ਵੇਲੇ ਮੇਰਾ ਮਾਲਿਕ ਹੋਰ ਸੀ।

ਦੁਰਰਾਨੀ—ਤੇਰਾ ਓਹ ਮਾਲਿਕ ਹੁਣ ਤੇਰੀ ਮਦਦ ਨੂੰ ਕਿਉਂ ਨਹੀਂ ਆਯਾ ?

ਮੀਰਮੰਨੂ—ਓਹ ਸਮਝਦਾ ਸੀ ਮੇਰਾ ਨੌਕਰ ਅਪਣੀ ਰਖ੍ਯਾ ਆਪ ਕਰ ਲਵੇਗਾ।

ਦੁਰਰਾਨੀ—ਜੇਕਰ ਮੈਂ ਤੇਰੇ ਕਾਬੂ ਆ ਜਾਂਦਾ ਤਾਂ ਤੂੰ ਕੀ ਕਰਦਾ ?

ਮੀਰਮੰਨੂ—ਮੈਂ ਤੁਹਾਡਾ ਸਿਰ ਵਢਕੇ ਅਪਣੇ ਮਾਲਿਕ ਪਾਸ ਭੇਜਦਾ !।

[ਬਾਕੀ ਨੋਟ ਲਈ ੧੯੩ ਸਫਾ ਵੇਖੋ]

ਵਿਚ ਸੱਚੀ ਬੀਰਤਾ ਵੀ ਡੁਬ ਗਈ। ਫਿਰ ਜਿਸ ਮਰਹਟੇ ਬੀਰ ਸ਼ਿਵਾਜੀ (ਸੇਵਾਜੀ) ਨੂੰ ਸਭਤਾ ਦੇ ਠੇਕਦਾਰ ਇਤਿਹਾਸਕਾਰਾਂ ਨੇ ਅਸਭਯ ਤੇ ਜੰਗਲੀ ਆਦਿ ਲਿਖਿਆ ਹੈ ਉਸ ਮਹਾਤਮਾ ਨੇ ਵੀ ਅਨੇਕਾਂ ਵਾਰੀ ਅਪਣੇ ਵੈਰੀਆਂ ਨੂੰ ਜੀਉਂਦਾ ਫੜਕੇ ਉਨ੍ਹਾਂ ਨਾਲ ਬਹੁਤ ਚੰਗਾ ਸਲੂਕ ਕੀਤਾ ਸੀ ਪਰ ਸ਼ੋਕ ਸਭਯਤਾ ਦੇ ਠੇਕੇਦਾਰਾਂ ਨੇ ਤੇ ਅਪਣੀ ਉਦਾਰਤਾ ਦਾ ਹੰਕਾਰ ਕਰਨ ਵਾਲਿਆਂ ਨੇ ਬੀਰਤਾ ਨੂੰ ਇਸਤਰਾਂ ਲਤਾੜਿਆ।

ਸਿਖਾਂ ਦੇ ਹਥੀਆਰ ਰਖਦੇਣ ਪਰ ਅੰਗ੍ਰੇਜ਼ ਜਨਰਲ ਨੇ ਐਲਾਨ ਕਢਿਆ ਕਿ ਕੁਝ ਰੁਪਯੇ ਇਨ੍ਹਾਂ ਸਿਖਾਂ ਨੂੰ ਦਿਤੇ ਜਾਣਗੇ। ਪਰ ਸਿਖਾਂ ਨੇ ਫੇਰ ਵੀ ਅਪਣੇ ਆਤਮ ਅਭਿਮਾਨ ਦਾ ਸਬੂਤ ਦਿਤਾ। ਉਨ੍ਹਾਂ ਵਿਚੋਂ ਕਿਸੇ ਨੇ ਵੀ

---

[੧੯੨ ਸਫੇ ਨੋਟ ਦੀ ਬਾਕੀ]

ਦੁਰਰਾਨੀ—ਹੁਣਤੂੰ ਮੇਰੇਅਧੀਨਹੈਂ ਦਸਕੀ ਚਾਹੁੰਦਾਹੈਂ

ਮੀਰਮੰਨੂ—ਜੇਕਰ ਤੁਸੀ ਵਪਾਰੀ ਹੋ ਤਾਂ ਮੈਨੂੰ ਵੇਚ ਦੇਵੋ, ਜੇਕਰ ਜ਼ਾਲਮ ਹੋ ਤਾਂ ਮੈਨੂੰ ਮਾਰ ਸੁਟੋ, ਜੇਕਰ ਬਾਦਸ਼ਾਹ ਹੋ ਤਾਂ ਮਾਫ ਕਰ ਦਿਓ।

ਅਹਮਦ ਸ਼ਾਹ ਮੀਰਮੰਨੂ ਦਾ ਇਹ ਸਾਫ ਜਵਾਬ ਸੁਣਕੇ ਵੱਡਾ ਹੈਰਾਨ ਤੇ ਪ੍ਰਸੰਨ ਹੋਯਾ। ਉਸਨੇ ਨਾ ਸਿਰਫ ਉਸਦੀ ਜਾਨ ਹੀ ਬਖਸ਼ੀ, ਸਗੋਂ ਓਸਨੂੰ "ਫਰਜੰਦੇ ਖਾਨ ਬਹਾਦਰ ਰੁਸਤਮੇ ਹਿੰਦ" ਦਾ ਖਿਤਾਬ ਦੇਕੇ ਮੁੜਕੇ ਲਾਹੌਰ ਦਾ ਸੂਬੇਦਾਰ ਬਣਾ ਦਿਤਾ।

ਰੁਪਯੇ ਲੈਣੇ ਮਨਜ਼ੂਰ ਨਾ ਕੀਤੇ* ਸਾਰੇ ਅਖਾਂ ਵਿਚੋਂ ਅਥਰੂ ਕੇਰਦੇ ਹੋਏ ਚਲੇ ਗਏ। ਸਿਖਾਂ ਦੀਆਂ ਹੋਰ ਵੀ ੪੧ ਤੋਪਾਂ ਗਿਲਬਰਟ ਦੇ ਹਥ ਆਈਆਂ ਤੇ ਇਸਤਰਾਂ ਸਿਖਾਂ ਦੀ ਦੂਜੀ ਲੜਾਈ ਦੀ ਸਮਾਪਤੀ ਹੋਈ। ਲਾਟ ਡਲਹੌਜ਼ੀ ਦੀ ਕਪਟ ਭਰੀ ਨੀਤੀ ਦੇ ਕਾਰਣ ਅੰਗ੍ਰੇਜ਼ਾਂ ਦੀ ਰਖਯਾ ਦੇ ਅਧੀਨ ਬਾਲਕ ਮਹਾਰਾਜਾ ਦਲੀਪ ਸਿੰਘ ਦੇ ਰਾਜ ਵਿਚ ਇਸਤਰਾਂ ਨਾਲ ਲਹੂ ਦੀਆਂ ਨਦੀਆਂ ਚਲੀਆਂ। ੧੫ ਮਾਰਚ ਨੂੰ ਗਿਲਬਰਟ ਨੇ ਉਨਾਂ ਪਠਾਣਾ ਦਾ ਪਿਛਾ ਕੀਤਾ ਜੇਹੜੇ ਸਿਖ ਫੌਜ ਵਿਚੋਂ ਭਜ ਗਏ ਸਨ। ਉਸ ਵੇਲੇ ਕਾਬੁਲ ਦਾ ਅਮੀਰ ਦੋਸਤ ਮੁਹੰਮਦ ਪਿਸ਼ਾਵਰ ਵਿਚ ਸੀ। ਗੁਜਰਾਤ ਦੀ ਲੜਾਈ ਵਿਚ ਸਿਖਾਂ ਦੇ ਹਾਰ ਜਾਣ ਦੀ ਖਬਰ ਸੁਣਕੇ ੧੯ ਮਾਰਚ ਨੂੰ ਓਹ ਅਪਣੀ ਫੌਜ ਸਣੇ ਨਠ ਗਿਆ। ਅੰਗ੍ਰੇਜ਼ਾਂ ਨੇ ਪਹਾੜੀ ਹਦ ਤਕ ਉਨਾਂਦਾ ਪਿਛਾ ਕੀਤਾ। ਇਸਤਰਾਂ ਸਿਖਾਂ ਦਾ ਭਾਗ ਫਿਰ ਗਿਆ। ਰਾਜਾ ਸ਼ੇਰ ਸਿੰਘ ਤੇ ਚਤਰ ਸਿੰਘ ਨਜ਼ਰਬੰਦ ਕਰਕੇ ਕਲਕਤੇ ਭੇਜੇ ਗਏ।

ਕੀਆ ਜਿਸਕੋ ਜੋ ਜੀ ਮੇਂ ਆਯਾ ਬਰਾਬਰ
ਨ ਕਾਯਮ ਰਹੀ ਬਾਦਸ਼ਾਹੀ ਜ਼ਿਮੀ ਕੀ ॥

ਹੇ ਕਾਲ ਤੇਰੀ ਅੰਤ ਵਿਚਿਤ੍ਰ ਗਤੀ ਹੈ। ਜਿਸ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਪੰਜਾਬ ਵਿਚ ਕੋਈ

---

*ਬੈਕਵੇਲ ਨੇ ਅਪਣੀ ਕਿਤਾਬ "ਨੇਰੇਟਿਵ ਆਫ ਦੀ ਸੈਕੰਡ ਸਿਖ ਵਾਰ" ਵਿਚ ਲਿਖਿਆ ਹੈ ਕਿ ਸਿਖਾਂ ਨੇ ਕੰਪਨੀ ਬਹਾਦੁਰ ਪਾਸੋਂ ਇਕ ੨ ਰੁਪਯਾ ਲਿਆ ਪਰ ਦੇਸੀ ਇਤਿਹਾਸਕਾਰ ਇਸ ਗਲ ਨੂੰ ਝੂਠ ਦਸਦੇ ਹਨ।

ਵਿਦੇਸ਼ੀ ਮੁਸਾਫਰ ਉਸਦੇ ਹੁਕਮ ਬਿਨਾ ਆ ਨਹੀਂ ਸਕਦਾ ਸੀ, ਵਿਦੇਸੀਆਂ ਨੇ ਉਸੇ ਮਹਾਰਾਜੇ ਦੇ ਰਾਜ ਵਿਚ ਉਸਦੇ ਮਰਣ ਤੋਂ ਦਸ ਵਰ੍ਹੇ ਪਿਛੋਂ ਪੰਜਾਬ ਦੀ ਛਾਤੀ ਉਤੇ ਮੂੰਗ ਦਲਨੇ ਅਰੰਭ ਦਿਤੇ। ਦਸ ਵਰ੍ਹੇ ਦੇ ਅੰਦਰ ਕੀ ਤੋਂ ਕੀ ਹੋ ਗਿਆ। ਓ ਪੰਜਾਬ! ਦਸਾਂ ਵਰਿਹਾਂ ਵਿਚ ਹੀ ਤੈਂ ਅਪਣਾ ਸਰਬੰਸ ਗੰਵਾਕੇ ਅੰਗ੍ਰੇਜ਼ਾਂ ਦੇ ਪੈਰਾਂ ਉਤੇ ਸਿਰ ਝੁਕਾ ਦਿਤਾ ? ਕਿਸ ਨੂੰ ਪਤਾ ਸੀ ਕਿ ਤੂੰ ਦਸਾਂ ਵਰਿਹਾਂ ਪਿਛੋਂ ਪਰਾਧੀਨਤਾ ਦੀਆਂ ਬੇੜੀਆਂ ਪਾ ਲਵੇਂਗਾ। ਜੋ ਸੋਚਿਆ ਨਹੀਂ ਸੀ ਸੋ ਹੋਗਿਆ। ਲਾਟ ਡਲਹੌਜੀ ਦੀ ਸਵਾਹਾ ਨੀਤੀ ਤੋਂ ਪੰਜਾਬ ਨਾ ਬਚ ਸਕਿਆ। ਜਿਸ ਵੇਲੇ ਪੰਜਾਬ ਦੇ ਉਤਰੀ ਅਤੇ ਪਛਮੀ ਦੇਸ ਵਿਚ ਅਸ਼ਾਂਤੀ ਦੀ ਅਗ ਭੜਕ ਰਹੀ ਸੀ ਉਸ ਵਲੇ ਪੰਜਾਬ ਦੀ ਰਾਜਧਾਨੀ ਲਾਹੌਰ ਵਿਚ ਬਿਲਕੁਲ ਸ਼ਾਂਤੀ ਸੀ। ਇਸ ਗਲ ਨੂੰ ਕੀ ਰੈਜ਼ੀਡੰਟ ਤੇ ਕੀ ਵਡਾ ਲਾਟ ਦੋਹਾਂ ਨੇ ਇਕ ਵਾਰੀ ਨਹੀਂ ਅਨੇਕਾਂ ਵਾਰੀ ਖੁਲੇ ਮੂੰਹ ਮੰਨਿਆ ਹੈ। ਲਾਹੌਰ ਦਰਬਾਰ ਦੀ ਪ੍ਰਤੀਨਿਧੀ ਸਭਾ ਵਿਚ ਅਠ ਸਿਖ ਮੈਂਬਰ ਸਨ। ਜਿਨਾਂ ਵਿਚੋਂ ਸ਼ੇਰ ਸਿੰਘ ਅੰਗ੍ਰੇਜ਼ਾਂਦਾ ਵਿਰੋਧੀ ਸੀ ਤੇ ਰਣਜੋਰ ਸਿੰਘ ਨੂੰ ਅੰਗ੍ਰੇਜ਼ਾਂ ਨੇ ਖੁਦ ਹੀ ਅਪਰਾਧੀ ਬਣਾਯਾ ਸੀ। ਬਾਕੀ ਸਾਰੇ ਸਰਦਾਰ ਅੰਗ੍ਰੇਜ਼ਾਂ ਵਲ ਸਨ। ਜਿਸ ਵੇਲੇ ਰੈਜ਼ੀਡੰਟ ਨੇ ਪੰਜਾਬ ਵਿਚ ਮਾਮਲੇ ਸੰਬੰਧੀ ਨਵੇਂ ਕਾਨੂਨ ਚਲਾਏ ਸਨ, ਉਸ ਵੇਲੇ ਸਭਨਾ ਸਰਦਾਰਾਂ ਨੇ ਮਾਮਲਾ ਅਕਠਾ ਕਰਨ ਵਿਚ ਭਾਰੀ ਮੇਹਨਤ ਕੀਤੀ ਸੀ। ਬਿਨਾ ਸਰਦਾਰਾਂ ਦੀ ਸਹੈਤਾ ਦੇ ਅੰਗ੍ਰੇਜ਼ ਮਾਮਲਾ ਉਗਰਾਹ ਲੈਂਦੇ ਇਸ ਵਿਚ ਸ਼ਕ ਹੈ। ਇਸਦੇ ਸਿਵਾ ਪੰਜਾਬ ਵਿਚ ਜਿਸ ਵੇਲੇ ਲੜਾਈ ਦਾ ਬਜਾਰ ਗਰਮ ਸੀ ਉਸਵੇਲੇ ਲਾਹੌਰ ਦਰਬਾਰ

ਨੇ ਅੰਗ੍ਰੇਜ਼ਾਂ ਨੂੰ ਰਸਦ ਆਦਿਕਦੀ ਪੂਰੀ ਸਹੈਤਾ ਦਿਤੀ ਸੀ। ਉਸਨੇ ਅੰਗ੍ਰੇਜ਼ਾਂਦੀ ਪਹਿਲੀ ਲੜਾਈਦਾ ਕਰਜ਼ਾ ੧੩੫੯੩੭ ਰੁਪਯਾ ਵੀ ਤਾਰਿਆ ਸੀ। ਪ੍ਰਤੀਨਿਧੀ ਸਭਾ ਦੇ ਮੈਂਬਰਾਂ ਦੇ ਕੰਮ ਦੀ ਹੀ ਨਕਲ ਦੂਜੇ ਸਰਦਾਰਾਂ ਨੇ ਵੀ ਕੀਤੀ ਸੀ। ਸਿਖ ਰਾਜ ਵਿਚ ਉਸ ਵੇਲੇ ੩੪ ਪ੍ਰਸਿਧ ਸਰਦਾਰ ਸਨ। ਉਨ੍ਹਾਂ ਸਰਦਾਰਾਂ ਵਿਚੋਂ ਯਾ ਉਨਾਂ ਦੇ ਕੁਟੰਬੀਆਂ ਵਿਚੋਂ ਕਿਸੇ ਨੇ ਵੀ ਅੰਗ੍ਰੇਜ਼ਾਂ ਦੇ ਵਿਰੋਧੀਆਂ ਦਾ ਸਾਥ ਨਹੀਂ ਕੀਤਾ ਸੀ। ਪੰਜਾਬ ਦੇ ਨਿਵਾਸੀਆਂ ਵਿਚੋਂ ਵੀ ਬਹੁਤਿਆਂ ਨੇ ਅੰਗ੍ਰੇਜ਼ਾਂ ਦੇ ਵਿਰੋਧੀਆਂ ਦਾ ਸਾਥ ਨਹੀਂ ਦਿਤਾ ਸੀ। ਵਿਰੋਧ ਸਿਰਫ ਖਾਲਸਾ ਫੌਜ ਨੇ ਹੀ ਕੀਤਾ ਸੀ ਜਿਸਦੀ ਗਿਣਤੀ ਕਰੀਬ ੨੦ ਹਜ਼ਾਰ ਸੀ। ਉਸਦੇ ਲੜਨ ਦਾ ਕਾਰਨ ਵੀ ਇਹ ਸੀ ਕਿ ਉਸਨੂੰ ਅਪਣੇ ਧਰਮ ਦੇ ਨਸ਼ਟ ਹੋਣ ਦਾ ਸ਼ਕ ਪੈ ਗਿਆ ਸੀ। ਸਰਹੇਨਰੀ ਲਾਰੇਂਸ ਨੇ ਵੀ ਮੰਨਿਆ ਸੀ ਕਿ ਬਾਗੀ ਫੌਜ ਵਿਚ ਬਹੁਤ ਥੋੜੇ ਸਿਖ ਸਨ ਜੇਹੜੇ ਅੰਗ੍ਰੇਜ਼ਾਂ ਉਤੇ ਅਪ੍ਰਸੰਨ ਸਨ। ਓਨਾਂ ਦੇ ਨਾਲ ਆਮ ਸਿਖ ਪ੍ਰਜਾ ਉਸ ਵਿਰੋਧ ਵਿਚ ਸ਼ਾਮਲ ਨਹੀਂ ਹੋਈ ਸੀ। ਸਿਖਾਂ ਵਿਚ ਅਨੇਕਾਂ ਅੰਗ੍ਰੇਜ਼ਾਂ ਦੇ ਭਰੋਸੇ ਵਾਲੇ ਤੇ ਸ਼ੁਭਚਿੰਤਕ ਸਨ। ਗਵਰਨਰ ਜਨਰਲ ਨੇ ਇਸ ਗਲਨੂੰ ਖੁਦ ਮੰਨਿਆ ਸੀ ਕਿ ਪੰਜਾਬਦੇ ਬਹੁਤੇ ਨਿਵਾਸੀਆਂ ਵਿਚੋਂ ਖਾਸਕਰ ਮੁਸਲਮਾਨ ਨਾ ਇਸ ਬਗਾਵਤ ਵਿਚ ਸ਼ਾਮਿਲ ਹੋਏ ਤੇ ਨਾ ਉਨਾਂ ਬਗਾਵਤ ਨਾਲ ਕੋਈ ਹਮਦਰਦੀ ਹੀ ਕੀਤੀ। ਪੰਜਾਬ ਦੀ ਸਾਰੀ ਆਬਾਦੀ ਵਿਚੋਂ ਛੇਵਾਂ ਹਿਸਾ ਸਿਖਾਂ ਦਾ ਸੀ ਤੇ ਜਿਸ ਵਿਚੋਂ ਸਿਰਫ ਇਕ ਹਿਸਾ ਹੀ ਅੰਗ੍ਰੇਜ਼ਾਂ ਦਾ ਵਿਰੋਧੀ ਸੀ। ਪੰਜਾਬ ਰਾਜ ਦੇ ੨੦ ਹਜਾਰ ਆਦਮੀ ਅੰਗ੍ਰੇਜ਼ਾਂ ਦੇ ਅਧੀਨ ਹੋਕੇ ਅਪਣੇ

ਭਰਾਵਾਂ ਨਾਲ ਲੜੇ ਸਨ। ਯਾਨੇ ਦਰਬਾਰ ਦੀ ਫੌਜ ਅਤੇ ਵੱਡੇ ਅਫਸਰ ਸ਼ੇਖ ਇਮਾਮਦੀਨ ਤ ਮਿਸਰ ਸਾਹਿਬ ਦਯਾਲ ਆਦ ਅਪਣੀ ੨ ਫੌਜ ਸਣੇ ਲਾਟ ਗਫ ਦੇ ਅਧੀਨ ਹੋਕੇ ਸਿਖਾਂ ਨਾਲ ਲੜੇ ਸਨ* ਕਸ਼ਮੀਰ ਦੇ ਰਾਜੇ ਗੁਲਾਬ ਸਿੰਘ ਨੇ ਵੀ ਅੰਗ੍ਰੇਜ਼ਾਂ ਦੀ ਮਦਦ ਕੀਤੀ ਸਤਲੁਜ ਪਾਰ ਦੇ ਸਿਖ ਰਾਜਿਆਂ ਨੇ ਵੀ ਅੰਗ੍ਰੇਜ਼ਾਂ ਦੀ ਜਨ ਧਨ ਨਾਲ ਮਦਦਕੀਤੀ। ਸਿਖਾਂ ਦੀ ਲੜਾਈ ਵੇਲੇ ਇਨਾਂ ਸਿਖ ਰਾਜਿਆਂ ਨੇ ਹੀ ੫੦ ਲੱਖ ਰੁਪਯੇ ਅੰਗ੍ਰੇਜ਼ਾਂ ਨੂੰ ਦਿਤੇ। ਜਿਨਾਂ ਵਿਚੋਂ ਅਧੀ ਰਕਮ ਯਾਨੇ ੨੫ ਲਖ ਰੁਪਯੇ ਸਿਰਫ ਇਕ ਪਟਿਆਲੇ ਨੇ ਦਿਤੇ ਸਨ। ਇਤਨਾ ਹੋਣ ਪਰ ਵੀ ਬਾਲਕ ਮਹਾਰਾਜਾ ਦਲੀਪ ਸਿੰਘ ਦਾ ਰਾਜ ਕਪਟੀ ਲਾਟ ਡਲਹੌਜ਼ੀ ਨੇ ਕਪਟ ਭਰੀਆਂ ਚਾਲਾਂ ਨਾਲ ਛੇਕੜ ਹੜਪ ਹੀ ਲਿਆ।

ਕੀ ਦੂਸਰੀ ਸਿਖ ਲੜਾਈ ਸਚ ਮੁਚ ਹੀ ਸਿਖਾਂ ਦੀ ਲੜਾਈ ਸੀ? ਇਤਿਹਾਸ ਤੋਂ ਇਸਦਾ ਜਵਾਬ ਕੁਝ ਸ਼ਕ ਵਿਚ ਹੀ ਮਿਲਦਾ ਹੈ। ਕਿਉਂਕਿ ਉਪਰ ਅਸੀ ਦਸ ਆਏ ਹਾਂ ਕਿ ਇਸ ਲੜਾਈ ਨਾਲ ਲਾਹੌਰ ਦਰਬਾਰ ਦਾ ਪ੍ਰਤੱਖ ਯਾ ਪ੍ਰਗਟ ਕੁਝ ਵੀ ਸੰਬੰਧ ਨਹੀਂ ਸੀ। ਉਸ ਵੇਲੇ ਮਹਾਰਾਣੀ

---

*ਸਿਖਾਂ ਨੂੰ ਆਪਸ ਵਿਚ ਲੜਾਨ ਵਾਸਤੇ ਸ਼ੁਰੂ ਤੋਂ ਹੀ ਅਸਿਖ ਲੋਕ ਚਾਲਾਂ ਚਲਦੇ ਆਏ ਹਨ। ਇਸ ਵੇਲੇ ਪਟਿਆਲੇ ਤੇ ਨਾਭੇ ਵਿਚ ਜੋ ਝਗੜਾ ਪਿਆ ਹੋਯਾ ਹੈ ਤੇ ਜੋ ਖਰਾਬੀਆਂ ਤੇ ਬੇਇਜਤੀਆਂ ਸਿਖਾਂ ਦੀਆਂ ਹੋ ਰਹੀਆਂ ਹਨ ਇਕ ਪ੍ਰਤੱਖ ਦ੍ਰਿਸ਼ਟਾਂਤ ਹੈ। ਪਤਾ ਨਹੀਂ ਸਿਖ ਰਾਜੇ ਕਦੋਂ ਇਨਾਂ ਚਾਲਾਂ ਨੂੰ ਸਮਝਣਗੇ --ਅਨੁਵਾਦਕ

ਜਿੰਦਾਂ ਅੰਗ੍ਰੇਜ਼ਾਂ ਦੀ ਕੈਦ ਵਿਚ ਸੀ । ਫੇਰ ਅੰਗ੍ਰੇਜ਼ਾਂ ਦੀ ਬਣਾਈ
ਹੋਈ ਸਭਾ (ਰਿਜੈਂਸੀ ਕੌਂਸਲ) ਵਿਚੋਂ ਸਿਰਫ ਸ਼ੇਰ ਸਿੰਘ
ਵਿਰੋਧੀ ਬਣਿਆ ਸੀ । ਅੰਗ੍ਰੇਜ਼ ਰੈਜ਼ੀਡੈਂਟ ਉਸ ਸਭਾ ਦੀ
ਸਹੈਤਾ ਨਾਲ ਹਕੂਮਤ ਕਰਦਾ ਸੀ ਕਿਉਂਕਿ ਬਾਲਕ ਦਲੀਪ
ਸਿੰਘ ਦੀ ਪਾਲਕ ਅੰਗ੍ਰੇਜ਼ ਸਰਕਾਰ ਸੀ । ਇਸ ਲਈ
ਇਨਾਂ ਗਲਾਂ ਦੇ ਤੇ ਕਾਰਨਾ ਦੇ ਹੁੰਦਿਆਂ ਇਹ ਕਦੇ ਨਹੀਂ
ਕੇਹ ਸਕਦੇ ਕਿ ਦੂਜੀ ਲੜਾਈ ਅਸਲ ਵਿਚ ਸਿਖਾਂ ਦੀ
ਲੜਾਈ ਸੀ । ਹਾਂ ਓਹ ਥੋੜੇ ਜਿਹੇ ਅਸ਼ਾਂਤ ਲੋਕਾਂ ਦੀ—ਜੋਹੜੇ
ਅੰਗ੍ਰੇਜ਼ਾਂ ਦੇ ਕਪਟ ਭਰੇ ਕੰਮਾਂ ਤੋਂ ਖੁਸ਼ ਨਹੀਂ ਸਨ—ਉਨ੍ਹਾਂ
ਦੀ ਲੜਾਈ ਸੀ । ਓਸ ਲੜਾਈ ਦੇ ਵੇਲੇ ਲਾਹੌਰ ਵਿਚ
ਬਿਲਕੁਲ ਸ਼ਾਂਤੀ ਸੀ । ਬਾਲਕ ਮਹਾਰਾਜੇ ਨੂੰ ਇਸ ਗਲ ਦਾ
ਰਤਾ ਵੀ ਪਤਾ ਨਹੀਂ ਸੀ ਕਿ ਲਾਹੌਰ ਦੇ ਬਾਹਰ ਕੀ ਹੋ
ਰਿਹਾ ਹੈ । ਓਸ ਵੇਲੇ ਓਹ ਬਾਲਕ ਅਪਣੀਆਂ ਬਾਲ ਲੀਲਾਂ
ਵਿਚ ਮਗਨ ਸੀ । ਜਨਨੀ [ਮਾਤਾ] ਤੇ ਜਨਮਭੂਮੀ [ਦੇਸ਼]
ਦੀ ਖਰਾਬ ਹਾਲਤ ਦਾ ਓਸਨੂੰ ਕੁਝ ਪਤਾ ਨਹੀਂ ਸੀ
ਪਰ ਛੇਤੀ ਹੀ ਓਸ ਅਨਜਾਣ ਬਾਲਕ ਨੇ ਵੇਖਿਆ ਕਿ ਓਸ
ਦਾ ਸਾਥੀ ਚਤਰ ਸਿੰਘ ਦਾ ਛੋਟਾ ਪੁਤ੍ਰ ਗੁਲਾਬ ਸਿੰਘ ਓਸ
ਦੇ ਪਾਸੋਂ ਹਟਾਕੇ ਕੈਦ ਕੀਤਾ ਗਿਆ ਤੇ ਓਸਦੇ ਮੈਹਲ ਨੂੰ
ਅੰਗ੍ਰੇਜ਼ੀ ਫੌਜ ਨੇ ਘੇਰ ਲਿਆ ਹੈ, ਫੇਰ ਵੀ ਓਸ ਬਾਲਕ
ਨੂੰ ਸਾਥੀ ਗੁਲਾਬ ਸਿੰਘ ਦੇ ਕੈਦ ਹੋਣ ਤੇ ਅਪਣੇ ਮੈਹਲ ਨੂੰ
ਘਿਰੇ ਜਾਣ ਦਾ ਕੋਈ ਕਾਰਣ ਮਲੂਮ ਨਾ ਹੋਯਾ । ਸਰ ਫ੍ਰੇਡ-
ਰਿਕ ਕੇਰੀ [ਰੈਜ਼ੀਡੈਂਟ] ਦੀਆਂ ਗੁਪਤ ਚਿਠੀਆਂ ਤੋਂ ਪਤਾ
ਲਗਦਾ ਹੈ ਕਿ ਓਸਨੂੰ ਸ਼ਮਸ਼ੇਰ ਸਿੰਘ ਨਾਮੇਂ ਕਿਸੇ ਸਿਖ ਨੇ
ਕਿਹਾ ਸੀ ਕਿ ਜਦ ਮਹਾਰਾਜਾ ਸਾਹਿਬ ਸਲੇਮਖਾਂ ਗਦੀ ਮੈਦ

ਕਰਨ ਜਾਂਦੇ ਹਨ ਤਦ ਕਿਧਰੇ ਚਤਰਸਿੰਘਮਹਾਰਾਜਨੂੰ ਫੜਨ
ਦੀ ਕੋਸ਼ਿਸ਼ ਨਾਕਰੇ ਤੇ ਪਿਛੋਂ ਇਹ ਗਲ ਪ੍ਰਜਾ ਵਿਚ ਪ੍ਰਗਟ
ਨਾ ਕਰ ਦੇਵੇ ਕਿ ਅੰਗ੍ਰੇਜ਼ ਅਪਣੀ ਰਖਯਾ ਵਿਚ ਰਖੇ ਹੋਏ
ਬਾਲਕ ਨਾਲ ਲੜਾਈ ਕਰ ਰਹੇ ਹਨ, ਪਰ ਦਲੀਪਸਿੰਘ
ਇਸਦੀ ਬਾਬਤ ਕੁਝ ਨਹੀਂ ਜਾਣਦਾ ਸੀ ਤੇ ਓਸਨੂੰ ਕੁਝ ਪਤਾ
ਨਹੀਂ ਸੀ ਕਿ ਦਾਲ ਵਿਚ ਕੁਝ ਕਾਲਾ ੨ ਹੈ। ਰੈਜ਼ੀਡੰਟ ਵੀ
ਬਿਨਾ ਰੋਕ ਟੋਕ ਦੇ ਹਕੂਮਤ ਕਰਦਾ ਸੀ । ਸਿਖ ਯੁਧ ਦੇ
ਸਮੇਂ ਤੇ ਓਸਦੇ ਪਿਛੋਂ ਵੀ ਕਿਸੇਨੇ ਰੈਜ਼ੀਡੰਟ ਵਲ ਉਂਗਲ
ਨਾ ਕੀਤੀ। ਪਰ ਲਾਟ ਡਲਹੌਜ਼ੀ ਨੇ ਜ਼ਰਾ ਵੀ ਇਸ ਗਲ
ਵਲ ਧਯਾਨ ਨਾ ਦਿਤਾ। ਓਸਨੇ ਪੰਜਾਬ ਨੂੰ ਜ਼ਬਤ ਕਰਨ
ਲਈ ਅਪਣੀ ਕਲਮ ਕੁਹਾੜੀ ਮਾਰ ਹੀ ਦਿਤੀ । ਓਸਨੇ
ਇਸ ਗਲਦਾ ਜ਼ਰਾ ਵਿਚਾਰ ਨਾ ਕੀਤਾ ਕਿ ਬਾਲਕ ਦਲੀਪ
ਸਿੰਘ ਦਾ ਇਸ ਲੜਾਈ ਵਿਚ ਕੀ ਕਸੂਰ ਹੈ ? ਓਸਨੇ
ਗਵਰਨਮੇਂਟ ਆਫ ਇੰਡੀਆ ਦੇ ਸਿਕਤਰ ਮਿਸਟਰਹੇਨਰੀ
ਇਲੀਯਟ ਨੂੰ ਲਾਹੌਰ ਦੀ ਪ੍ਰਤਿਨਿਧੀ ਸਭਾ[ਕੌਂਸਿਲਆਫ
ਰਿਜੇਂਸੀ] ਨਾਲ ਪੰਜਾਬ ਨੂੰ ਈਸਟ ਇੰਡੀਆ ਕੰਪਨੀ ਦੇ
ਰਾਜ ਵਿਚ ਮਿਲਾ ਲੈਣ ਦੀ ਬਾਬਤ ਸਾਰੀਆਂ ਗਲਾਂ ਤੈ
ਕਰਨ ਲਈ ਭੇਜਿਆ। ੧੮ ਮਾਰਚ ਸੰਨ ੧੮੪੯ ਨੂੰ
ਇਲੀਯਟ ਲਾਹੌਰ ਪਹੁੰਚਾ । ਇਥੇ ਇਹ ਦਸ ਦੇਣਾ ਵੀ
ਜ਼ਰੂਰੀ ਹੈ ਕਿ ਉਦਾਰ ਦਿਲ ਸਰ ਹੇਨਰੀ ਲਾਰੇਂਸ ਲਾਟ
ਡਲਹੌਜ਼ੀ ਦੇ ਇਸ ਮਤੇ ਨਾਲ ਮੁਤਫਿਕ ਨਹੀਂ ਸੀ ਕਿ
ਪੰਜਾਬ ਨੂੰ ਈਸਟ ਇੰਡੀਆ ਕੰਪਨੀ ਦੇ ਰਾਜ ਵਿਚ ਮਿਲਾ
ਲਿਆ ਜਾਵੇ । ਜਿਨਾਂ ਸਿਖਾਂ ਸਰਦਾਰਾਂ ਨੇ ਅਪਣੇ ਭਰਾਵਾਂ
ਦੇ ਵਿਰੋਧੀ ਬਣਕੇ ਅੰਗ੍ਰੇਜ਼ਾਂ ਦੀ ਹਰਤਰਾਂ ਨਾਲ ਮਦਦ ਕੀਤੀ

ਸ੍ਰੀ ਓਹ ਵੀ ਨਹੀਂ ਜਾਣਦੇ ਸਨ ਕਿ ਸਿੱਖ ਦੀ ਸਹੈਤਾ ਦੇਣ ਪਰ ਵੀ ਅੰਗ੍ਰੇਜ਼ ਪੰਜਾਬ ਨੂੰ ਕੰਪਨੀਦੇ ਰਾਜ ਵਿਚ ਮਿਲਾ ਲੈਣਗੇ* ਇਸ ਲਈ ਉਨਾਂ ਸਰਦਾਰਾਂ ਨੇ ਇਸ ਗਲ ਦਾ ਵਿਰੋਧ ਕੀਤਾ। ਪਰ ਲਾਟ ਡਲਹੌਜ਼ੀ ਕਪਟ ਨੀਤੀ ਦੇ ਸਾਹਮਣੇ ਸਿਖ ਸਰਦਾਰਾਂ ਦੀ ਇਕ ਪੇਸ਼ ਨਾ ਗਈ। ਇਲੀਯਟ ਨੇ ਇਸ ਗਲ ਦੀ ਬਾਬਤ ਖੁਦ ਲਿਖਿਆ ਹੈ ਕਿ ਲਾਹੌਰ ਪਹੁੰਚਕੇ ਮੈਂ ਸਰ ਹੇਨਰੀ ਲਾਰੇਂਸ ਤੇ ਮਿਸਟਰ ਜਾਨ ਲਰੇਂਸ ਨਾਲ ਉਕਤ ਕੰਮਦੀ ਬਾਬਤ ਲਿਖਾ ਪੜ੍ਹੀ ਕੀਤੀ ਜਿਸਦੇ ਲਈ ਕਿ ਮੈਂ ਲਾਹੌਰ ਭੇਜਿਆ ਗਿਆਂ ਸੀ। ਪਰ ਮੈਨੂੰ ਦੁਖ ਹੋਯਾ ਕਿ ਇਹ ਦੋਵੇਂ ਅਫਸਰ ਇਸ ਗਲ ਉਤੇ ਤੁਲੇ ਹੋਏ ਸਨ ਕਿ ਪ੍ਰਤਿਨਿਧੀ ਸਭਾ ਤੋਂ ਸੁਲਹ ਦੀਆਂ ਸ਼ਰਤਾਂਦੀ ਮਨਜ਼ੂਰੀ ਨਾ ਕਰਾਈ ਜਾਵੇ। ਕਿਉਂਕਿ ਪ੍ਰਤਿਨਿਧੀ

---

*ਲੇਡੀ ਲੇਗਿਨ ਦੀ ਕਿਤਾਬ—"ਸਰਜਾਨਲੇਗਿਨ ਐਂਡ ਮਹਾਰਾਜਾ ਦਲੀਪ ਸਿੰਘ" ਦੇ ਸਫੇ ੧੨੨ ਉਤੇ ਲਿਖਿਆ ਹੈ ਪੰਜਾਬ ਨੂੰ ਬ੍ਰਿਟਿਸ਼ ਰਾਜ ਵਿਚ ਮਿਲਾ ਲੈਣ ਦੀ ਰਾਇ ਜੋ ਲਾਟ ਡਲਹੌਜੀਦੀ ਸੀ ਸਰ ਹੇਨਰੀ ਲਾਰੇਂਸ ਓਸਦੇ ਵਿਰੁਧ ਸੀ। ਵਡੇ ਲਾਟ ਦੀ ਇਸ ਗਲ ਤੋਂ ਰੈਜੀਡੈਂਟ ਨੂੰ ਬਹੁਤ ਦੁਖ ਹੋਯਾ। ਸਰਹੇਨਰੀ ਲਾਰੇਂਸਨੇ ਪੰਜਾਬ ਨੂੰ ਬ੍ਰਿਟਿਸ਼ ਰਾਜ ਵਿਚ ਮਿਲਾਣ ਦਾ ਭਾਰੀ ਵਿਰੋਧ ਕੀਤਾ। ਸਰ ਹੇਨਰੀ ਨੇ ਲਾਟ ਡਲਹੌਜੀ ਨੂੰ ਇਕ ਚਿਠੀ ਲਿਖੀ। ਜਿਸ ਵਿਚ ਉਸਨੇ ਪੰਜਾਬ ਨੂੰ ਕੰਪਨੀ ਦੇ ਰਾਜ ਵਿਚ ਨਾ ਮਿਲਾਣ ਦੇ ਕਾਰਣ ਦਸੇ। ਗਫ ਤੇ ਆਰਥਰ ਨੇ ਵੀ ਓਸ ਚਿਠੀ ਦੀ ਚਰਚਾ ਅਪਨੀ ਕਿਤਾਬ ਵਿਚ ਲਿਖੀ ਹੈ।

ਸੰਭਾਵੇ ਮੈਂਬਰ ਪੈਹਲੀ ਸੁਲਹ ਦੇ ਕਾਰਣ ਹੀ ਅਪਣੇ ਦੇਸ ਵਿਚ ਬਦਨਾਮ ਹੋ ਚੁਕੇ ਹਨ । ਇਸ ਪਰ ਮੈਂ ਓਨਾਂ ਨੂੰ ਕਿਹਾ ਕਿ ਕੌਂਸਿਲ ਦੇ ਪ੍ਰਤਾਪੀ ਦੋ ਮੈਂਬਰਾਂ ਨੂੰ ਪ੍ਰਾਈਵੇਟ ਕਾਨਫਰੇਂਸ ਵਿਚ ਛੇਤੀ ਸਦਿਆ ਜਾਵੇ। ਸੌਮੇਰੇ ਇਸ ਕਹਣੇ ਪਰ ਰਾਜਾ ਤੇਜਾ ਸਿੰਘ ਤੇ ਦੀਵਾਨ ਦੀਨਾ ਨਾਥ ਸਦੇ ਗਏ। ਰਾਜਾ ਤੇਜਾ ਸਿੰਘ ਨੇ ਪਹਿਲਾਂ ਤਾਂ ਬੀਮਾਰੀ ਦਾ ਬਹਾਨਾ ਬਣਾਯਾ ਤੇ ਔਣਾ ਨਾ ਮੰਨਿਆ । ਮੈਂ ਖੁਦ ਰਾਜੇ ਤੇਜਾਸਿੰਘ ਦੇ ਘਰ ਚਲਿਆ ਜਾਂਦਾ ਜੇਕਰ ਮੈਨੂੰ ਇਹ ਖਟਕਾ ਨਾ ਹੁੰਦਾ ਕਿ ਪੰਜਾਬ ਨੂੰ ਜ਼ਬਤ ਕਰਨ ਦੀ ਗਲ ਵਿਚ ਖਾਸ ਪ੍ਰੇਮ ਦਸਣ ਪਰ ਕਿਧਰ ਰਾਜੇ ਤੇਜਾ ਸਿੰਘ ਨੂੰ ਇਹ ਗਲ ਭਾਵੇ ਹੀ ਨਹੀਂ। ਇਸ ਲਈ ਮੈਂ ਫੇਰ ਰਾਜੇ ਤੇਜਾ ਸਿੰਘ ਨੂੰ ਕਹਾ ਭੇਜਿਆ ਕਿ ਕੰਮ ਜਰੂਰੀ ਹੈ ਤੁਹਾਡੇ ਆਏ ਬਿਨਾ ਪੂਰਾ ਨਹੀਂ ਹੋ ਸਕਦਾ। ਜੇਕਰ ਤੁਸੀ ਬਹੁਤੇ ਦੁਖੀ ਨਾ ਹੋਵੋ ਤਾਂ ਰਿਜੇਂਸੀ ਆਫਿਸ ਵਿਚ ਚਲੇ ਆਓ । ਰਾਜਾ ਤੇਜਾ ਸਿੰਘ ਦੀਵਾਨ ਦੀਨਾ ਨਾਥ ਸਣੇ ਆਣ ਪਹੁੰਚਾ । ਓਸਦੀ ਸੂਰਤ ਵਖਣ ਤੋਂ ਕਿਸੇ ਬੀਮਾਰੀ ਦਾ ਨਿਸ਼ਾਨ ਮਾਲੂਮ ਨਹੀਂ ਹੁੰਦਾ ਸੀ। ਪਹਿਲੀ ਮੁਲਾਕਾਤ ਹੁੰਦਿਆਂ ਹੀ ਮੈਂ ਓਸ ਨੂੰ ਅਪਣਾ ਮਤਲਬ ਦਸ ਦਿਤਾ ਕਿ ਹੁਣ ਪੰਜਾਬ ਬ੍ਰਿਟਿਸ਼ ਰਾਜ ਵਿਚ ਮਿਲਾ ਲਿਆ ਜਾਵੇਗਾ। ਪਰ ਇਸ ਗਲ ਦਾ ਨਿਰਨਾ ਕਰਨਾ ਪ੍ਰਤਿਨਿਧੀ ਸਭਾ ਦੇ ਮੈਂਬਰਾਂ ਦੀ ਇਛਾ ਉਤੇ ਹੈ ਕਿ ਮੈਂ ਜਿਹੜੀਆਂ ਸ਼ਰਤਾਂ ਪੇਸ਼ ਕਰਦਾ ਹਾਂ ਓਨਾਂ ਦੇ ਅਨੁਸਾਰ ਪੰਜਾਬ ਅੰਗ੍ਰੇਜ਼ੀ ਰਾਜ ਵਿਚ ਮਿਲਾਯਾ ਜਾਵੇ ਕਿ ਕਿਸੇ ਹੋਰ ਢੰਗ ਨਾਲ। ਇਹ ਸੁਣਕੇ ਰਾਜਾ ਤੇਜਾ ਸਿੰਘ ਬੁਝ ਡਰਿਆ ਤੇ ਘਬਰਾਯਾ। ਉਸਨੇ ਰਾਜੇ ਸ਼ੇਰ ਸਿੰਘ ਤੇ

ਹੋਰ ਬਾਗੀ ਸਰਦਾਰਾਂ ਦੀ ਭਾਰੀ ਨਿੰਦਿਆ ਕੀਤੀ। ਨਾਲ ਹੀ ਇਸ ਗਲਨੂੰ ਓਸਨੇ ਮੰਨ ਲਿਆ ਕਿ ਅੰਗ੍ਰੇਜ਼ ਸਰਕਾਰ ਨੂੰ ਪੂਰਾ ਅਖਤਯਾਰ ਹੈ ਕਿ ਓਹ ਜੋ ਠੀਕ ਸਮਝੇ ਕਰੇ। ਓਸਨੇ ਇਹ ਵੀ ਕਿਹਾ ਕਿ ਕਿਸੇਤਰਾਂ ਦੀ ਸ਼ਰਤ ਉਤੇਕੌਂਸਲ ਦੇ ਦਸਤਖਤ ਕੀਤੇ ਬਿਨਾ ਹੀ ਪੰਜਾਬ ਦੀ ਜਬਤੀ ਦਾ ਐਲਾਨ ਕਢ ਦੇਣਾ ਚਾਹੀਦਾ ਹੈ। ਇਸ ਪਰ ਇਲੀਯਟ ਨੇ ਕਿਹਾ—

"ਜੇਕਰ ਕੌਂਸਿਲ ਦੇ ਮੈਂਬਰ ਵੱਡੇ ਲਾਟ ਦੀਆਂ ਓਨਾਂ ਸ਼ਰਤਾਂ ਨੂੰ ਨਹੀਂ ਮੰਨਣਗੇ ਜੋ ਕੌਂਸਲ ਦੇ ਮੈਂਬਰਾਂ ਤੇ ਮਹਾਰਾਜਾ ਲਈ ਹਨ ਤਾਂ ਫੇਰ ਮੇਰੀ ਜੋ ਮਰਜੀ ਆਵੇਗੀ ਕਰਾਂਗਾ। ਮੈਨੂੰ ਇਹ ਆਖਣ ਦਾ ਕੋਈ ਹਕ ਨਹੀਂ ਕਿ ਕੌਂਸਲ ਦੇ ਮੈਂਬਰਾਂ ਨੂੰ ਗੁਜਾਰੇ ਲਈ ਕੁਝ ਦਿਤਾ ਜਾਵੇਗਾ ਕਿ ਨਹੀਂ" ਇਹ ਸੁਣਕੇ ਵੀ ਦੀਵਾਨ ਦੀਨਾਨਾਥ ਨੇ ਤੇਜਾ ਸਿੰਘ ਦੀ ਤਰਾਂ ਅਪਣੇ ਦਿਲ ਦੀ ਕਮਜੋਰੀ ਪ੍ਰਗਟ ਨਾ ਕੀਤੀ। ਓਸਨੇ ਸੁਲਹ ਦੀਆਂ ਕਰੜੀਆਂ ਸ਼ਰਤਾਂ ਦਾ ਵਿਰੋਧ ਕੀਤਾ। ਓਸਨੇ ਮਹਾਰਾਜਾ ਦਲੀਪ ਸਿੰਘ ਤੇ ਰਾਜ ਘਰਾਣੇ ਦੀਆਂ ਇਸਤ੍ਰੀਆਂ ਨੂੰ ਕਿਲੇ ਵਿਚੋਂ ਕਢ ਦੇਣ ਦਾ ਪ੍ਰਬਲ ਪ੍ਰਤਿਵਾਦ ਕੀਤਾ ਅਤੇ ਕਿਹਾ ਕਿ ਇਸ ਵਿਚ ਮਹਾਰਾਜਾ ਰਣਜੀਤਸਿੰਘ ਦੀ ਬਹੁਤ ਬਦਨਾਮੀ ਹੋਵੇਗੀ।

ਇਸਦੇ ਸਿਵਾ ਇਲੀਯਟ ਤੇ ਦੀਵਾਨ ਦੀਨਾ ਨਾਥ ਵਿਚ ਮਹਾਰਾਜਾ ਦਲੀਪ ਸਿੰਘ ਨੂੰ ਲਾਹੌਰੋਂ ਕਢਕੇ ਕਿਥੇ ਭੇਜਿਆ ਜਾਵੇ ਇਸਦੀ ਬਾਬਤ ਬਹੁਤ ਦੇਰ ਤਕ ਚਰਚਾ ਹੁੰਦੀ ਰਹੀ। ਜਦ ਇਹ ਸਾਰੀਆਂ ਗਲਾਂ ਤੈ ਹੋ ਗਈਆਂ ਤਦ ਰਾਜਾ ਤੇਜਾ ਸਿੰਘ ਤੇ ਦੀਵਾਨ ਦੀਨਾ ਨਾਥ ਨੇ ਪੁਛਿਆ

ਕਿ ਸਾਡੀਆਂ ਜਾਗੀਰਾਂ ਬਣੀਆਂ ਰਹਨਗੀਆਂ ਕਿ ਨਹੀਂ? ਇਸਦਾ ਜਵਾਬ ਇਲੀਯਟ ਨੇ ਇਹ ਦਿਤਾ—"ਤੁਹਾਨੂੰ ਤੁਹਾਡੀ ਜਾਗੀਰ ਤੇ ਤਨਖਾਹ ਤੋਂ ਵਾਂਜਿਆ ਰਖਣ ਦਾ ਵਿਚਾਰ ਨਹੀਂ। ਪਰ ਇਸਦੇ ਬਦਲੇ ਵਿਚ ਅੰਗ੍ਰੇਜ਼ਸਰਕਾਰ ਤੁਹਾਡੇ ਪਾਸੋਂ ਕੋਈ ਸਲਾਹ ਮਸ਼ਵਰਾ ਲਵੇ ਤਾਂ ਓਹ ਤੁਹਾਨੂੰ ਬਿਨਾ ਨਾਹ ਨੁਕਰਦੇ ਦੇਣੀ ਪਵੇਗੀ। ਜੇਕਰ ਤੁਸਾਂ ਸੁਲਾਹ ਦੀਆਂ ਸ਼ਰਤਾਂ ਨਹੀਂ ਮੰਨੋਗੇ ਤਾਂ ਮੈਂ ਓਸ ਦਸ਼ਾ ਵਿਚ ਕਦੇ ਇਹ ਵਚਨ ਨਹੀਂ ਦੇ ਸਕਦਾ ਕਿ ਤੁਹਾਡੇ ਨਾਲ ਕਿਸੇ ਤਰਾਂ ਦੀ ਰਿਐਤ ਕੀਤੀ ਜਾਵੇਗੀ*" ਇਸਪਰ ਦੀਵਾਨ ਦੀਨਾ

---

*ਸਰ ਲੇਪਿਲ ਗ੍ਰਿਫਿਨ ਨੇ ਅਪਣੀ ਕਿਤਾਬ "ਰਣਜੀਤ ਸਿੰਘ" ਵਿਚ ਜੋ "ਰੂਲਰਸ ਆਫ ਇੰਡੀਆ" ਨਾਮੇਂ ਗ੍ਰੰਥ ਸੀਰੀਜ਼ ਵਿਚ ਛਪੀ ਹੈ ਲਿਖਿਆ ਹੈ ਕਿ ਪੰਜਾਬ ਨੂੰ ਜਬਤ ਕਰਨ ਦੇ ਪਿਛੋਂ ਦੀਵਾਨਦੀਨਾਨਾਥਦੀ ਸਹਾਯਤਾ ਬਿਨਾ ਦਰਬਾਰ ਦਾ ਹਿਸਾਬ ਸਾਫ ਹੋਣਾ ਔਖਾ ਸੀ। ਪੰਜਾਬ ਦੀ ਜਬਤੀ ਦੇ ਪਿਛੋਂ ਦੀ ਦੀਵਾਨ ਦੀਨਾ ਨਾਥ ਦੀ ਸਹਾਯਤਾ ਮਾਮਲੇ ਤੇ ਜਾਗੀਰਾਂ ਦੀ ਬਾਬਤ ਓਨੀ ਹੀ ਵਡਮੁਲੀ ਸੀ ਜਿੰਨੀ ਕਿ ਪੰਜਾਬ ਨੂੰ ਜਬਤ ਕਰਨ ਤੋਂ ਪਹਿਲਾਂ ਸੀ। ਸਨ ੧੮੪੮ ਵਿਚ ਜਦ ਸਿਖ ਫੌਜ ਵਿਗੜ ਗਈ ਸੀ ਤਦ ਬਹੁਤ ਸਾਰੇ ਲੋਕਾਂ ਦਾ ਇਹ ਖਿਆਲ ਸੀ ਕਿ ਦੀਨਾਨਾਥ ਵਿਸਾਹ-ਘਾਤੀ ਹੈ ਅਤੇ ਓਸਨੇ ਹੀ ਫੌਜ ਨੂੰ ਉਸ਼ਕੇਰਿਆ ਹੈ। ਜੇਕਰ ਉਸਦੇ ਪਾਸ ਬਹੁਤ ਸਾਰੇ ਮਕਾਨ ਤੇ ਬਾਗ ਬਗੀਚੇ ਆਦਿ ਲਖਾਂ ਰੁਪਯਾਂ ਦੀ ਜਾਇਦਾਦ ਨਾ ਹੁੰਦੀ ਤਾਂ ਹੋ ਸਕਦਾ ਸੀ ਕਿ ਓਹ ਬਾਗੀਆਂ ਨਾਲ ਮਿਲ ਜਾਂਦਾ। ਪਰ ਉਕਤ ਅਫਵਾਹਾਂ ਉਸਦੇ ਦੁਸ਼ਮਣਾ ਨੇ ਉਡਾਈਆਂ ਸਨ।

ਨਾਥ ਨੇ ਪੁਛਿਆ ਕਿ ਜਾਗੀਰ ਉਤੇ ਸਾਡੀ ਸੰਤਾਨ ਦਾ ਵੀ ਹਕ ਰਹੇਗਾ ਕਿ ਨਹੀਂ ? ਇਲੀਯਟ ਨੇ ਜਵਾਬ ਦਿਤਾ ਕਿਓਂ ਨਹੀਂ। ਜਦ ਜਾਗੀਰ ਹਮੇਸ਼ਾ ਲਈ ਹੈ ਤਦ ਹਕ ਰਹੇਗਾ ਹੀ ਅਤੇ ਇਸਦੀ ਪੜਤਾਲ ਕਰਨ ਲਈ ਛੇਤੀ ਇਕ ਅਫਸਰ ਨਿਯਤ ਹੋਵੇਗਾ। ਇਸਦੇ ਸਿਵਾ ਇਲੀਯਟਨੇ ਇਹ ਵੀ ਕਿਹਾ ਕਿ ਤੁਸੀ ਸੁਲਹਨਾਮੇਂ ਤੇ ਦਸਤਖਤ ਕਰਨ ਲਈ ਸੁਤੰਤ੍ਰਤਾ ਨਾਲ ਵਿਚਾਰ ਕਰ ਲਓ। ਸੋ ਜਾਗੀਰ ਦੇ ਜ਼ਬਤ ਹੋਣ ਦੇ ਭੈ ਤੋਂ ਦੀਵਾਨ ਦੀਨਾ ਨਾਥ ਵੀ ਡਰ ਗਿਆ ਉਸਨੇ ਵੀ ਰਾਜਾ ਤੇਜਾ ਸਿੰਘ ਦੇ ਨਾਲ ਦਸਤਖਤ ਕਰਦਿਤੇ ਇਸਤਰਾਂ ਮਿ: ਇਲੀਯਟ ਸਿਰਫ ਇਨਾਂ ਦੋਹਾਂ ਪਾਸੋਂ ਹੀ ਦਸਤਖਤ ਕਰਾਕੇ ਚੁਪ ਨਾ ਹੋਯਾ, ਓਸਨੇ ਫਕੀਰ ਨੂਰਦੀਨ ਤੇ ਭਾਈ ਨਿਧਾਨ ਸਿੰਘ ਨੂੰ ਸਦਿਆ ਤੇ ਓਨਾਂ ਨਾਲ ਵੀ ਰਾਜਾ ਤੇਜਾ ਸਿੰਘ ਤੇ ਦੀਵਾਨ ਦੀਨਾ ਨਾਥ ਦੀ ਤਰਾਂ ਗਲਾਂ ਕੀਤੀਆਂ। ਛੇਕੜ ਉਨਾਂ ਨੇ ਵੀ ਸੁਲਹਨਾਮੇਂ ਉਤੇ ਦਸਤਖਤ ਕਰ ਦਿਤੇ। ਨਾਲੇ ਇਹ ਵੀ ਤੈ ਪਾਯਾ ਕਿ ਕਲ ਸਵੇਰੇ ਸਤ ਵਜੇ ਦਰਬਾਰ ਕੀਤਾ ਜਾਵੇ ਅਤੇ ਓਸ ਵਿਚ ਸੁਲਹਨਾਮੇਂ ਦੀਆਂ ਸ਼ਰਤਾਂ ਉਤੇ ਮਹਾਰਾਜੇ ਦੀ ਮਨਜ਼ੂਰੀ ਲਈ ਜਾਵੇ। ਇਹ ਫੈਸਲਾ ਹੋ ਜਾਣ ਪਰ ਦੀਵਾਨ ਦੀਨਾ ਨਾਥ ਆਦਿ ਸਾਰੇ ਲੋਕ ਵਿਦਾ ਹੋ ਗਏ।

ਦੂਜੇ ਦਿਨ ਸਵੇਰੇ ਯਾਨੇ ੨੯ ਮਾਰਚ ੧੮੪੯ ਵਾਲੇ ਦਿਨ ਲਾਹੌਰ ਦੇ ਰਾਜ ਮੈਹਲ ਵਿਚ ਛੇਕੜ ਵਾਰੀ ਮਹਾਰਾਜੇ ਦਲੀਪ ਸਿੰਘ ਦਾ ਦਰਬਾਰ ਲਗਾ। ਯਾਨੇ ਓਸ ਦਿਨ ਪੰਜਾਬ ਕੇਸਰੀ ਮਹਾਰਾਜੇ ਰਣਜੀਤਸਿੰਘ ਦਾ ਪੁਤ੍ਰ ਬਾਲਕ ਮਹਾਰਾਜਾ ਦਲੀਪ ਸਿੰਘ ਅਪਣੇ ਪਿਤਾ ਦੇ ਤਖਤ ਉਪਰ

ਅੰਤਿਮ ਵਾਰੀ ਬੈਠਾ। ਪਰ ਓਸ ਦਿਨ ਲਾਹੌਰ ਦਰਬਾਰ ਦੀ ਪਹਿਲੇ ਵਰਗੀ ਸੋਭਾ ਨਹੀਂ ਸੀ । ਸਭਨਾ ਦੇ ਮੂੰਹ ਉਤੇ ਉਦਾਸੀ ਛਾਈ ਹੋਈ ਸੀ। ਪਹਿਲੇ ਜੇਹੜੇ ਸਰਦਾਰ ਵਡਮੁਲੇ ਕਪੜੇ ਤੇ ਗੈਹਣੇ ਆਦਿ ਪਾਕੇ ਦਰਬਾਰ ਵਿਚ ਆਯਾ ਕਰਦੇ ਸਨ ਅਜ ਓਹੀ ਸੌਕਦੇ ਕਪੜੇ ਪਾਕੇ ਦਰਬਾਰ ਵਿਚ ਹਾਜਰ ਹੋਏ। ਦਰਬਾਰ ਵਿਚ ਜਿਥੇ ਸਿਖਾਂ ਸਰਦਾਰਾਂ ਦੀਆਂ ਕ੍ਰਿਪਾਨਾ ਚਮਕਦੀਆਂ ਸਨ ਤੇ ਵੇਖਣ ਵਾਲਿਆਂ ਦੀਆਂ ਅਖਾਂ ਵਿਚ ਚਕਚੌਂਧ ਛਾ ਜਾਂਦੀ ਸੀ ਅਜ ਓਹੀ ਨਿਰਸ਼ਤ੍ਰ ਖਾਲੀ ਹਥ ਦਰਬਾਰ ਵਿਚ ਆਏ। ਨਿਯਤ ਸਮੇਂ ਮਿਸਟਰ ਇਲੀਯਟ, ਰੈਜੀਡੰਟ ਸਰਹੇਨਰੀ ਲਾਰੇਂਸ ਤੇ ਹੋਰ ਕਰਮ ਚਾਰੀ ਤਥਾ ਫੌਜ ਸਣੇ ਦਰਬਾਰ ਵਿਚ ਪਹੁੰਚਾ । ਮਹਾਰਾਜਾ ਦਲੀਪ ਸਿੰਘ ਤੇ ਹੋਰਨਾ ਸਿਖ ਸਰਦਾਰਾਂ ਨੇ ਰਾਜ ਮੈਹਲ ਦੇ ਬਾਹਰਲੇ ਫਾਟਕ ਉਤੇ ਪਹੁੰਚਕੇ ਉਨਾਂ ਦਾ ਸਵਾਗਤਕੀਤਾ ਸਲਾਮਾਲੇਕਮ ਹੋਣ ਪਿਛੋਂ ਮਹਾਰਾਜਾ ਸਾਹਿਬ ਅੰਤਿਮਵਾਰ ਅਪਣੇ ਪਿਤਾ ਦੇ ਸਿੰਘਾਸਨ ਉਤੇ ਬੈਠੇ। ਪਾਸਹੀ ਸਜੇ ਪਾਸੇ ਅੰਗ੍ਰੇਜੀ ਫੌਜ ਹਥੀਆਰ ਬੰਨਕੇ ਖੜੀ ਸੀ ਤੇ ਖਬੇ ਪਾਸੇ ਸਿਖ ਸਰਦਾਰ ਤਥਾ ਹੋਰ ਲੋਕ ਬੈਠੇ ਸਨ । ਦਰਸ਼ਕਾਂ ਦੀ ਭੀੜ ਦਾ ਕੁਝ ਟਿਕਾਣਾ ਨਹੀਂ ਸੀ। ਦਰਬਾਰ ਦੀ ਥਾਂ ਖਚਾ ਖਚ ਭਰੀ ਹੋਈ ਸੀ। ਛੋਟੀ ਉਮਰ ਹੋਣ ਪਰਵੀ ਮਹਾਰਾਜਾ ਦਲੀਪਸਿੰਘਨੇ ਵੱਡੇ ਧੀਰਜ ਦਾ ਸਬੂਤ ਦਿਤਾ। ਓਸ ਵੇਲੇ ਬਾਲਕ ਦਲੀਪ ਸਿੰਘ ਨੇ ਅਪਣੀ ਬਾਲਪੁਣੇ ਦੀ ਚੰਚਲਤਾ ਰਤਾ ਨਾ ਵਿਖਾਈ। ਓਹ ਵਡੀ ਗੰਭੀਰਤਾ ਸ਼ਾਂਤੀ ਤੇ ਧੀਰਜ ਨਾਲ ਅਪਣੇ ਸਿੰਘਾਂਸਨ ਉਤੇ ਬੈਠੇ ਸਨ। ਛੋਟੀ ਉਮਰ ਹੋਣ ਪਰ ਵੀ ਮਹਾਰਾਜਾ ਸਾਹਿਬ ਇਸ ਗਲ ਤੋਂ ਨਾਵਾਕਿਫ

ਨਹੀਂ ਸਨ ਕਿ ਇਹ ਦਰਬਾਰ ਕਿਉਂ ਕੀਤਾ ਗਿਆ ਹੈ। ਸਭਨਾ ਦੇ ਯਥਾ ਯੋਗ ਜਗਾਂ ਉਤੇ ਬੈਠ ਜਾਣ ਪਰ ਮਿਸਟਰ ਇਲੀਯਟ ਨੇ ਸਪੀਚ ਕੀਤੀ । ਪਿਛੋਂ ਇਕ ਮੌਲਵੀ ਨੇ ਇਕ ਚਿਠਾ (ਡਾਕਮੇਂਟ) ਫਾਰਸੀ ਵਿਚ ਪੜ੍ਹਕੇ ਸੁਣਾਯਾ ਜਿਸਦੇ ਵਿਚ ਪੰਜਾਬ ਨੂੰ ਖਾਲਸਾ ਕੀਤੇ ਜਾਣ ਦਾ ਐਲਾਨ ਸੀ। ਫੇਰ ਓਸ ਐਲਾਨ ਦਾ ਭਾਵ ਹਿੰਦੁਸਤਾਨੀ ਬੋਲੀ ਵਿਚ ਸੁਣਾਯਾ ਗਿਆ। ਪਰ ਮਹਾਰਾਜਾ ਦਲੀਪ ਸਿੰਘ ਓਸ ਐਲਾਨ ਦਾ ਮਤਲਬ ਸਮਝ ਨਾ ਸਕੇ। ਐਲਾਨ ਦੇ ਪੜ੍ਹੇ ਜਾਣ ਪਿਛੋਂ ਕੁਝ ਮਿੰਟਾਂ ਤਕ ਸਾਰੇ ਦਰਬਾਰ ਵਿਚ ਚੁਪ ਵਰਤੀ ਰਹੀ। ਕਿਸੇ ਨੇ ਵੀ ਚੂੰ ਤਕ ਨਾ ਕੀਤੀ । ਦੀਵਾਨ ਦੀਨਾਨਾਥ ਖੜਾ ਹੋਯਾ। ਓਸਦੀਆਂ ਅਖਾਂ ਵਿਚ ਹੰਝੂ ਕਿਰ ਰਹੀਆਂ ਸਨ ਅਤੇ ਦਿਲ ਵੱਡਾ ਬਿਹਬਲ ਸੀ । ਓਸਨੇ ਐਲਾਨ ਦੀਆਂ ਸ਼ਰਤਾਂ ਦਾ ਵਿਰੋਧ ਕੀਤਾ ਤੇ ਨਿਮ੍ਰਤਾ ਨਾਲ ਕਿਹਾ—"ਇਸ ਸਮੇਂ ਅੰਗ੍ਰੇਜ਼ ਸਰਕਾਰ ਨੂੰ ਅਪਣੀ ਕੁਝ ਉਦਾਰਤਾ ਦਾ ਸਬੂਤ ਦੇਣਾ ਚਾਹੀਦਾ ਹੈ ।" ਦੀਵਾਨ ਦੀਨਾ ਨਾਥ ਨੇ ਇਹ ਵੀ ਕਿਹਾ ਕਿ ਨੇਪੋਲੀਅਨ ਬੋਨਾਪਾਰਟ ਦੇ ਹਾਰ ਜਾਣ ਪਰ ਫ੍ਰਾਂਸ ਜਦ ਅਪਣੇ ਅਸਲੀ ਮਾਲਿਕ ਨੂੰ ਸੌਂਪਿਆ ਗਿਆ ਸੀ ਤਦ ਪੰਜਾਬ ਮਹਾਰਾਜਾ ਦਲੀਪ ਸਿੰਘ ਨੂੰ ਕਿਉਂ ਨਾ ਦਿਤਾ ਜਾਵੇ। ਇਸ ਪਰ ਮਿਸਟਰ ਇਲੀਯਟ ਨੇ ਦੀਵਾਨ ਦੀਨਾਨਾਥ ਨੂੰ ਬੁਰੀਤਰਾਂ ਝਾੜ ਪਾਈ ਤੇ ਕਿਹਾ 'ਚੁਪ ਰਹੋ' ਨਹੀਂ ਤਾਂ ਕਾਲੇ ਪਾਣੀ ਭੇਜੇ ਜਾਓਗੇ। ਹੁਣ ਉਦਾਰਤਾ ਤੇ ਦਯਾਦਾ ਸਮਾਂ ਗਿਆ। ਮੈਂ ਗਵਰਨਰ ਜਨਰਲ ਵੱਲੋਂ ਸੁਲਹਨਾਮੇਂ ਦੀ ਮਨਜ਼ੂਰੀ ਕਰਾਣ ਲਈ ਆਯਾ ਹਾਂ ਤੇ ਕਲ ਕੌਂਸਲ ਨੇ ਇਸਦਾ ਫੈਸਲਾ ਕਰ ਦਿਤਾ ਹੈ।

*ਇਹ ਸੁਣਕੇ ਸਾਰੇ ਲੋਕ ਚੁਪ ਹੋ ਗਏ। ਫੇਰ ਕਿਸੇ ਨੇ ਕੁਝ ਵੀ ਉਜਰ ਨਾ ਕੀਤਾ। ਅਥਵਾ ਇਹ ਆਖੋ ਕਿ ਡਰਦੇ ਮਾਰੇ ਕਿਸੇ ਨੂੰ ਕੁਝ ਆਖਣ ਦੀ ਹਿੰਮਤ ਹੀ ਨਾ ਪਈ।

ਇਲੀਯਟ ਦੀ ਝਾੜ ਸੁਣਕੇ ਦੀਵਾਨ ਦੀਨਾ ਨਾਥ ਚੁਪ ਕਰਕੇ ਬੈਠ ਗਿਆ। ਸਰਦਾਰਾਂ ਨੇ ਸੁਲਹ ਨਾਮੇਂ ਉਤੇ ਦਸ ਤਖਤ ਕਰਨ ਲਈ ਉਸਨੂੰ ਮਹਾਰਾਜਾ ਦਲੀਪ ਸਿੰਘ ਦੇ ਸਾਮਣੇ ਰਖਿਆ। ਮਹਾਰਾਜਾ ਨੇ ਅਪਣੇ ਇਤਬਾਰੀ ਨੌਕਰ ਮੀਆਂ ਕੀਮਾਂ ਦੇ ਆਖ਼ਣ ਪਰ ਸੁਲਹਨਾਮੇਂ ਉਤੇ ਚੁਪਚਾਪ ਛੇਤੀ ਦਸ ਤਖਤ ਕਰ ਦਿਤੇ। ਦਰਬਾਰ ਖਤਮ ਹੋ ਗਿਆ। ਉਸੇ ਸਮੇਂ ਤੋਂ ਲਾਹੌਰ ਕਿਲੇ ਉਤੇ ਅੰਗ੍ਰੇਜ਼ੀ ਝੰਡਾ ਝੂਲਣ ਲੱਗ ਪਿਆ। ਕੰਨਾਂ ਨੂੰ ਪਾੜਨ ਵਾਲੀਆਂ ਤੋਪਾਂ

---

*ਇਲੀਯਟ ਨੇ ਅਪਣੇ ਇਸ ਕੰਮ ਦੀ ਜੋ ਰਿਪੋਰਟ ਭੇਜੀ ਸੀ ਓਸ ਵਿਚ ਉਸਨੇ ਲਿਖਿਆ ਸੀ ਕਿ ਮੈਂ ਕਿਸੇ ਦੇ ਚੇਹਰੇ ਉਤੇ ਜਰਾ ਵੀ ਉਦਾਸੀ, ਗੁਸਾ ਅਸੰਤੋਖ ਅਤੇ ਅਚਰਜ ਦੀ ਨਿਸ਼ਾਨੀ ਨਹੀਂ ਵੇਖੀ। ਦੀ:ਦੀਨਾ ਨਾਥ ਦੇ ਦੁਖੀ ਹੋਣ ਦਾ ਕਾਰਣ ਇਲੀਯਟ ਦੀ ਸਮਝ ਵਿਚ ਇਹ ਸੀ ਕਿ ਓਸਨੂੰ ਸਿਖ ਰਾਜ ਵਿਚ ਵੱਡੇ ਭਾਰੇ ਅਖਤਿਆਰ ਮਿਲੇ ਹੋਏ ਸਨ। ਉਸਦੇ ਦੁਖੀ ਹੋਣ ਦਾ ਇਹ ਕਾਰਣ ਨਹੀਂ ਸੀ ਕਿ ਓਸਦੇ ਮਾਲਿਕ ਦਾ ਰਾਜ ਖੋਹਿਆ ਗਿਆ ਹੈ। ਉਸਨੇ ਇਹ ਵੀ ਲਿਖਿਆ ਹੈ ਕਿ ਪੰਜਾਬ ਦੇ ਖਾਲਸਾ ਕੀਤੇ ਜਾਣ ਦਾ ਐਲਾਨ ਸੁਨਾਣ ਵੇਲੇ ਕਿਸੇ ਦੇ ਚੇਹਰੇ ਉਤੇ ਮੈਂ ਖੁਸ਼ੀ ਵੀ ਨਹੀਂ ਵੇਖ਼ੀ। ਸਾਰੇ ਲੋਕਾਂ ਨੇ ਓਸ ਐਲਾਨ ਨੂੰ ਚੁਪ ਚਾਪ ਸੁਣਿਆ।

ਦੀ ਅਵਾਜ ਕੀਤੀ ਗਈ। ਜਿਸਤੋਂ ਲਾਹੌਰ ਨਿਵਾਸੀਆਂ ਨੂੰ ਪਤਾ ਲੱਗ ਗਿਆ ਕਿ ਅਜ ਤੋਂ ਓਹ ਮਹਾਰਾਜੇ ਰਣਜੀਤ ਸਿੰਘ ਦੀ ਪ੍ਰਜਾ ਨਹੀਂ ਰਹੇ। ਅਜ ਤੋਂ ਉਨਾਂ ਨੂੰ ਅੰਗ੍ਰੇਜ਼ੀ ਕਾਨੂੰਨਾ ਤੇ ਨਿਯਮਾਂ ਅਗੇ ਸਿਰ ਝੁਕਾਣਾ ਪਵੇਗਾ। ਮਹਾਰਾਜਾ ਰਣਜੀਤ ਸਿੰਘ ਦਾ ਓਹ ਵਚਨ ਕਿ ਇਕ ਦਿਨ ਸਾਰਾ ਹਿੰਦੁਸਤਾਨ ਲਾਲ ਹੋ ਜਾਵੇਗਾ ਪੂਰਾ ਹੋਯਾ। ਭਾਰਤ ਵਰਸ਼ ਦਾ ਨਕਸ਼ਾ ਲਾਲ ਰੰਗ ਵਿਚ ਰੰਗਿਆ ਗਿਆ। ਸੁਲਹਨਾਮੇਂ ਵਿਚ ਹੇਠ ਲਿਖੀਆ ਸ਼ਰਤਾਂ -ਸਨਃ—

(੧) ਮਹਾਰਾਜਾ ਦਲੀਪ ਸਿੰਘ ਤੇ ਉਸਦੇ ਉੱਤਰ ਅਧਿਕਾਰੀ ਪੰਜਾਬ ਰਾਜ ਦੇ ਸਾਰੇ ਹੱਕ, ਦਾਵੇ ਤੇ ਅਖਤਜਾਰ ਛਡਦੇ ਹਨ।

(੨) ਲਾਹੌਰ ਦਰਬਾਰ ਦੀ ਜੋ ਜਾਯਦਾਤ ਹੈ ਉਸਦੇ ਉਤੇ ਈਸ਼ਟ ਇੰਡੀਆ ਕੰਪਨੀ ਦਾ ਹੁਣ ਅਧਿਕਾਰ ਹੈ।

(੩) ਮਹਾਰਾਜਾ ਰਣਜੀਤ ਸਿੰਘ ਨੇ ਜੇਹੜਾ ਕੋਹਨੂਰ ਹੀਰਾ ਸ਼ਾਹਸ਼ੁਜਾ ਪਾਸੋਂ ਲਿਆ ਸੀ ਓਹ ਹੁਣ ਮਹਾਰਾਜੇ ਨੂੰ ਇੰਗਲੈਂਡ ਦੀ ਮਹਾਰਾਣੀ ਵਿਕਟੋਰੀਆ ਨੂੰ ਭੇਟਾ ਕਰਨਾ ਪਵੇਗਾ।

(੪) ਮਹਾਰਾਜਾ ਦਲੀਪ ਸਿੰਘ ਤਥਾ ਉਸਦੇ ਪ੍ਰਵਾਰ ਤਥਾ ਨੌਕਰਾਂ ਚਾਕਰਾਂ ਦੇ ਗੁਜਾਰੇ ਲਈ ਈਸ਼ਟ ਇੰਡੀਆ ਕੰਪਨੀ ਵਧ ਤੋਂ ਵਧ ਪੰਜ ਲੱਖ ਤੇ ਘਟ ਤੋਂ ਘਟ ਚਾਰ ਲੱਖ ਰੁਪਯੇ ਸਾਲਾਨਾ ਦਿਆ ਕਰੇਗੀ।

(੫) ਮਹਾਰਾਜਾ ਦਲੀਪਸਿੰਘ ਨਾਲ ਇਜਤ ਵਾਲਾ ਵਰਤਾਉ ਕੀਤਾ ਜਾਵੇਗਾ। ਉਨਾਂ ਦਾ ਖਿਤਾਬ ਵੀ ਮਹਾਰਾਜਾ ਦਲੀਪ ਸਿੰਘ ਬਹਾਦੁਰ ਰਹੇਗਾ। ਜੇਕਰ ਓਹ ਅਗੇ ਨੂੰ

ਅੰਗ੍ਰੇਜ਼ੀ ਸਰਕਾਰ ਦੇ ਅਧੀਨ ਰਹੇ ਤਾਂ ਸਾਰੀ ਉਮਰ ਤਕ ਉਨਾਂ ਨੂੰ ਉਪਰ ਲਿਖਿਆ ਗੁਜ਼ਾਰਾ ਯਾ ਉਸਦਾ ਕੁਝ ਹਿਸਾ ਜਿਸ ਵੇਲੇ ਜਿਤਨਾ ਜਰੂਰੀ ਹੋਵੇਗਾ ਉਨਾਂ ਨੂੰ ਮਿਲਦਾ ਰਹੇਗਾ। ਉਨਾਂ ਦੇ ਰਹਿਣ ਲਈ ਵੱਡੇ ਲਾਟ ਨੂੰ ਜੋ ਜਗਾ ਪਸੰਦ ਹੋਵੇਗੀ ਉਥੇ ਜਾਕੇ ਉਨਾਂ ਨੂੰ ਰਹਿਣਾ ਪਵੇਗਾ।

ਬਸ ਪਾਠਕ ਜੀ, ਨਾਲੇ ਰੋਵੋ ਤੇ ਨਾਲੇ ਪੜ੍ਹੋ! ਲਾਹੌਰ ਦਾ ਪ੍ਰਸਿਧ ਤੇ ਦੂਜਾ ਸੁਲਹਨਾਮਾ ਸਨ ੧੮੪੯ ਵਾਲਾ ਇਹੋ ਸੀ। ਜਿਸਦੇ ਕਾਰਣ ਹੀ ਵਿਚਾਰੇ ਬਾਲਕ ਦਲੀਪ ਸਿੰਘ ਨੂੰ ਅਪਣੇ ਪਿਤ੍ਰੀ ਪ੍ਰਾਪਤ ਰਾਜ ਤੋਂ ਹਥ ਧੋਣੇ ਪਏ। ਅੰਗ੍ਰੇਜ਼ਾਂ ਦੀ ਕੂਟਨੀਤੀ ਨੂੰ ਜਾਣਨਾ ਔਖਾ ਹੈ। ਨਹੀਂ ਤਾਂ ਅੰਗ੍ਰੇਜ਼ਾਂ ਦੇ ਮਿਤ੍ਰ ਤੇ ਪੰਜਾਬ ਕੇਸਰੀ ਮਹਾਰਾਜਾ ਰਣਜੀਤ ਸਿੰਘ ਦੇ ਪੁਤ੍ਰ ਬਾਲਕ ਦਲੀਪ ਸਿੰਘ ਨੂੰ ਅਪਣੇ ਰਾਜ ਤੋਂ ਕਿਉਂ ਵਾਂਜੇ ਜਾਣਾ ਪੈਂਦਾ? ਜਦ ਤਕ ਸੰਸਾਰ ਵਿਚ ਇਤਿਹਾਸ ਕਾਇਮ ਹੈ ਤਦ ਤਕ ਬਰਾਬਰ ਇਹੋ ਪ੍ਰਸ਼ਨ ਹੋਵੇਗਾ ਕਿ ਬਾਲਕ ਦਲੀਪ ਸਿੰਘ ਨੂੰ ਕਿਸ ਕਾਰਣ ਰਾਜ ਤੋਂ ਹਟਾਯਾ ਗਿਆ? ਵਿਰੋਧੀਆਂ ਨੂੰ ਦਬਾਣ ਵਿਚ ਜਦ ਕਿ ਦਲੀਪ ਸਿੰਘ ਦੀ ਫੌਜ ਤੇ ਸਰਦਾਰਾਂ ਨੇ ਅੰਗ੍ਰੇਜ਼ਾਂ ਦਾ ਸਾਥ ਦਿਤਾ ਫੇਰ ਓਸਨੂੰ ਅਪਣੇ ਰਾਜ ਤੋਂ ਕਿਉਂ ਅੱਡ ਕੀਤਾ ਗਿਆ? ਇਤਿਹਾਸ ਦੇ ਹਰੇਕ ਪਾਠਕ—ਜੋ ਨਿਆਂ ਤੇ ਸੱਚ ਦਾ ਪਯਾਰਾ ਹੈ—ਦੇ ਦਿਲ ਵਿਚ ਇਹ ਪ੍ਰਸ਼ਨ-ਸਵਾਲ—ਵਾਰੰਵਾਰ ਉਠੇ ਬਿਨਾ ਨਹੀਂ ਰਹੇਗਾ। ਅੰਗ੍ਰੇਜ਼ ਇਤਿਹਾਸਕਾਰਾਂ ਨੇ ਵੀ ਲਾਟ ਡਲਹੌਜੀ ਦੇ ਇਸ ਕੰਮ ਦੀ ਨਿੰਦਿਆ ਕੀਤੀ ਹੈ। ਸੋ ਭਾਵੇਂ ਕੋਈ ਦੇਸੀ ਹੋਵੇ ਤੇ ਭਾਵੇਂ ਵਿਦੇਸੀ ·ਜਿਸਦੇ ਅੰਦਰ ਜੇਕਰ ਵਿਚਾਰ ਵਾਲਾ ਮਾਦਾ ਹੈ ਓਹ

ਲਾਟ ਡਲਹੌਜ਼ੀ ਦੇ ਇਸ ਕੰਮ ਦੀ ਨਿੰਦਿਆ ਕੀਤੇ ਬਿਨਾ ਕਦੇ ਰਹ ਹੀ ਨਹੀਂ ਸਕਦਾ। ਪ੍ਰਖਪਾਤ ਤੋਂ ਹੀਨ ਇਤਿਹਾਸ ਕਾਰ ਲਾਰਡ 'ਲੋ' ਨੇ ਵੀ ਲਾਟ ਡਲਹੌਜ਼ੀ ਦੇ ਇਸ ਕੰਮ ਦੀ ਭਾਰੀ ਨਿੰਦਿਆ ਕੀਤੀ ਹੈ। ਓਸਨੇ ਸਾਫ ਹੀ ਕਿਹਾ ਹੈ "ਅਸੀ ਪ੍ਰਤਖ ਰੂਪ ਕਰਕੇ ਹੀ ਮਹਾਰਾਜਾ ਦਲੀਪ ਸਿੰਘ ਦੇ ਰਖਯਕ ਸੀ। ਸਨ ੧੯੫੪ ਈ: ਵਿਚ ਦਲੀਪ ਸਿੰਘ ਬਾਲਿਗ ਹੁੰਦਾ ਤੇ ਅਸੀ ਸਨ ੧੯੪੯ ਦੇ ਨਵੰਬਰ ਮਹੀਨੇ ੧੯ ਤਾਰੀਖ ਨੂੰ ਰਾਜ ਦੀ ਰਖਯਾ ਲਈ ਅਗੇ ਵਧੇ ਸਾਂ। ਰਾਜ ਦੀ ਰਾਖੀ ਕਰਨ ਦਾ ਅਸਾਂ ਐਲਾਨ ਵੀ ਕਢਿਆ ਸੀ। ਵਿਰੋਧੀਆ ਨੂੰ ਡੰਡ ਦੇਣਾ ਤੇ ਸ਼ਾਸਨ ਸਭਾ ਨਾਲ ਜੋ ਵਿਰੋਧ ਕੀਤਾ ਗਿਆ ਸੀ ਓਸ ਨੂੰ ਦਬਾਣਾ ਹੀ ਸਾਡਾ ਮਤਲਬ ਸੀ ਪਰ ਪੰਜਾਂ ਮਹੀਨਿਆਂ ਵਿਚਹੀ ਇਸਦੇ ਉਲਟ ਕਾਰਰਵਾਈ ਹੋ ਗਈ। ਬਾਲ ਦਲੀਪ ਸਿੰਘ ਦਾ ਸਾਰਾ ਰਾਜ ਜ਼ਬਤ ਕਰ ਲਿਆ ਗਿਆ। ਸੋ ਅਸਾਂ ਇਹ ਚੰਗੀ ਰਖਯਾ ਕੀਤੀ ਹੈ! ਸਨ ੧੯੪੯ ਦੀ ੨੪ ਮਾਰਚ ਨੂੰ ਸਿਖ ਰਾਜ ਦਾ ਖਾਤਮਾਂ ਕਰਨ ਦਾ ਐਲਾਨ ਕਢਿਆ ਗਿਆ ਤੇ ਅਸੀਂ ਅਪਣੀ ਹਿਫਾਜ਼ਤ ਹੇਠ ਛੋਟੀ ਉਮਰ ਦੇ ਬਾਲਕ ਮਹਾਰਾਜੇ ਨੂੰ ਗੁਜ਼ਾਰਾ ਦੇਕੇ ਵੱਖ ਕਰ ਦਿਤਾ। ਇਸਤਰਾਂ ਅਸਾਂ ਅਪਣੀ ਰਖਯਾ ਹੇਠ ਬਾਲਕ ਦੀ ਜਾਯਦਾਤ ਤੇ ਸਾਰਾ ਰਾਜ ਹੜਪਕੇ ਓਸਦੀ ਸੋਹਣੀ ਰਖਯਾ ਕੀਤੀ ਹੈ।"

ਇਸੇਤਰਾਂ ਹੋਰ ਵੀ ਕਈ ਇਤਿਹਾਸਕਾਰਾਂ ਨੇ ਪੰਜਾਬ ਦੀ ਬਾਬਤ ਅਪਣੀ ੨ ਰਾਇ ਪ੍ਰਗਟ ਕੀਤੀ ਹੈ। ਪਰਅਸੀ ਪਹਿਲੋਂ ਹੀ ਕਹ ਆਏ ਹਾਂ ਕਿ ਰਾਜਨੀਤੀ ਦੀਆਂ ਡੂੰਘੀਆਂ ਚਾਲਾਂ ਨੂੰ ਜਾਣਨਾ ਔਖਾ ਹੈ। ਪਰ ਪੰਜਾਬ ਦੀ ਜ਼ਬਤੀ ਵਿਚ

ਵਿਚਾਰੇ ਲਾਟ ਡਲਹੌਜ਼ੀ ਨੂੰ ਹੀ ਕੀ ਦੋਸ਼ ਦੇਈਏ ? ਉਸਨੂੰ ਤਾਂ ਦੇਸੀ ਰਾਜਿਆਂ ਜਾ ਰਾਜ ਹੜਪਣ ਦਾ ਸਬਕ ਹੀ ਪੜ੍ਹਾਯਾ ਗਿਆ ਸੀ। ਉਸ ਵੇਲੇ ਦੀ ਉਸਦੀ ਸਵਾਹਾਨਤੀ ਦੀ ਨਾ ਸਿਰਫ ਕੰਪਨੀ ਦੇ ਬੋਰਡ ਆਫ ਡਾਇਰੈਕਟਰਸ ਨੇ ਹੀ ਉਪਮਾ ਕੀਤੀ ਸੀ ਬਲਕਿ ਉਸਦੇ ਪ੍ਰੈਜ਼ੀਡੈਂਟ ਨੇ ਇਸ ਕੰਮਦੇ ਕਰਨ ਲਈ ਇਕ ਗੁਪਤ ਚਿਠੀ ਵਿਚ ਇਸ਼ਾਰਾ ਭੀ ਕੀਤਾ ਸੀ *

ਇਸਤਰਾਂ ਪੰਜਾਬ ਨੂੰ ਅੰਗ੍ਰੇਜ਼ੀ ਰਾਜ ਵਿਚ ਮਿਲਾਣ ਪਰ ਉਸਦੀ ਹਕੂਮਤ ਦਾ ਭਾਰ ਸਰਹੇਨਰੀਲਾਰੇਂਸ ਦੇ ਹਥ ਸੌਂਪਿਆ ਗਿਆ§ ਅਸੀ ਉਪਰ ਦਸ ਹ ਆਏ ਹਾਂ ਕਿ ਸਰ ਹੇਨਰੀ ਲਾਰੇਂਸ ਪੰਜਾਬ ਨੂੰ ਅੰਗ੍ਰੇਜ਼ੀ ਰਾਜ ਵਿਚ ਮਿਲਾਣ ਦਾ ਵਡਾ ਵਿਰੋਧੀ ਸੀ। ਉਸ ਨੇ ਇਸ ਗਲਦੀ ਵੱਡੀ

---

*ਵੇਖੋ ਸਰ ਵਿਲੀਅਮ ਲੀ ਵਾਰਨਰ ਦੀ ਕਿਤਾਬ ਲਾਈਫ ਆਫ ਮਾਰਕੀਸ ਆਫ ਡਲਹੌਜੀ ਭਾਗ ਪਹਿਲਾ ਸਫਾ ੧੦੯

§ਲਾਟ ਡਲਹੌਜੀ ਸਿਰਫ ਬਾਲਕ ਦਲੀਪ ਸਿੰਘ ਦਾ ਰਾਜ ਹੀ ਜਪਤ ਕਰਕੇ ਚੁਪ ਨਾ ਹੋਯਾ ਬਲਕੇ ਉਸਨੇ ਮਹਾਰਾਜੇ ਦੇ ਫ੍ਰਾਂਸੀਸੀ ਸੈਨਾਪਤੀ ਵੈਂਚੂਰਾ ਦੀ ਲੜਕ ਦੀ ਜਾਗੀਰ ਵੀ ਜਪਤ ਕਰ ਲਈ। ਮੇਰਠ ਦੇ ਜੋਤੀ ਪ੍ਰਸਾਦ ਨਾਮੇਂ ਇਕ ਆਦਮੀ ਨੇ ਸਿਖਾਂ ਦੀ ਲੜਾਈ ਤੇ ਉਸਤੋਂ ਪੈਹਲਾਂ ਹਈ ਅਫਗਾਨ ਤੇ ਗਵਾਲਅਰ ਦੀ ਲੜਾਈ ਵਿਚ ਰਸਦ ਪੁਚਾਕੇ ਵੱਡੀ ਭਾਰੀ ਮਦਦ ਕੀਤੀ ਸੀ। ਉਸਨੇ

[ਬਾਕੀ ਨੋਟ ਲਈ ੨੧੨ ਸਫਾ ਦੇਖੋ]

ਕੋਸ਼ਿਸ਼ ਕੀਤੀ ਕਿ ਪੰਜਾਬ ਨੂੰ ਅੰਗ੍ਰੇਜ਼ੀ ਰਾਜ ਵਿਚ ਨਾ ਮਿਲਾਯਾ ਜਾਵੇ। ਪਰ ਉਸ ਦੀਆਂ ਸਾਰੀਆਂ ਕੋਸ਼ਿਸ਼ਾਂ ਨਿਸ਼ਫਲ ਗਈਆਂ। ਪੰਜਾਬ ਨੂੰ ਅੰਗ੍ਰੇਜ਼ੀ ਰਾਜ ਵਿਚ ਮਿਲਾ ਲੈਣ ਪਰ ਉਸਨੇ ਅਪਣੇ ਓਹਦੇਤੋਂ ਅਸਤੀਫਾ ਦੇਣਾ ਚਾਹਿਆ ਪਰ ਅਪਣੇ ਮਿਤ੍ਰਾਂ ਦੇ ਖਾਸ ਕੇਹਣੇ ਕਰਕੇ ਓਸਨੇ ਨਾ ਛਡਿਆ। ਲਾਟ ਡਲਹੌਜ਼ੀ ਨੇ ਪੰਜਾਬ ਦੀ ਹਕੂਮਤ ਓਸੇ ਨੂੰ ਹੀ ਸੌਂਪੀ। ਕਿਉਂਕਿ ਜੋਸ਼ੀਲੇ ਪੰਜਾਬੀਆਂ ਨੂੰ ਸ਼ਾਂਤ ਬਣਾਈ ਰਖਣ ਲਈ ਐਸੇ ਆਦਮੀ ਦੀ ਲੋੜ ਸੀ ਜੋ ਉਨਾਂਦੇ ਜੋਸ਼ ਨੂੰ ਉਭਰਨ ਨਾ ਦੇਵੇ। ਪਰ ਲਾਟ ਡਲਹੌਜ਼ੀ ਦੀ ਸਰ ਹੇਨਰੀ ਨਾਲ ਫਿਰ ਨਾ ਬਣੀ। ਇਸ ਅਣਬਣ ਦਾ ਕਾਰਣ ਇਹ ਕਿਹਾ ਜਾਂਦਾ ਹੈ ਕਿ ਸਰ ਹੇਨਰੀ ਲਾਰੇਂਸ ਦੇ ਸਮੇਂ ਪੰਜਾਬ ਉਤੇ ਮਾਮਲਾ ਵਧਾਣ ਵਿਚ ਰੋਕ ਪੈਂਦੀਸੀ। ਇਸ ਲਈ ਲਾਟ ਡਲਹੌਜ਼ੀ ਦੇ ਨੇ ਸਰ ਹੇਨਰੀ ਲਾਰੇਂਸ ਨੂੰ

---

[੨੧੧ ਸਫੇ ਦੇ ਨੋਟ ਦੀ ਬਾਕੀ]

ਅੰਗ੍ਰੇਜ਼ੀ ਸਰਕਾਰ ਉਤੇ ੫੦ ਲੱਖ ਦਾ ਦਾਵਾ ਕੀਤਾ। ਪਰ ਓਸਦਾ ਨਤੀਜਾ "ਨਿਮਾਜ ਛਡਣ ਗਏ ਤੇ ਰੋਜੇ ਗਲ ਪਏ" ਦੇ ਵਾਂਗ ਹੋਯਾ। ਉਲਟਾ ਉਸ ਬਾਣੀਏ ਉਤੇ ਜਾਲਸਾਜ਼ੀਦਾ ਮੁਕਦਮਾ ਚਲਾਯਾ ਗਿਆ। ਪਰ ਛੇਕੜ ਜੋਤੀ ਪ੍ਰਸਾਦ ਸਾਫ ਛੁਟ ਗਿਆ। ਲਾਰਡ 'ਲ' ਤੇ ਕਈ ਹੋਰ ਇਤਿਹਾਸ-ਕਾਰਾਂ ਨੇ ਵਾਰੇਨ ਹੇਸ਼ਟਿੰਗਜ਼ ਤੇ ਮਹਾਰਾਜਾ ਨੰਦ ਕੁਮਾਰ ਵਾਲੇ ਮੁਕਦਮੇ ਨਾਲ ਜੋਤੀਪ੍ਰਸਾਦ ਦੇ ਮੁਕਦਮੇ ਦੀ ਤੁਲਨਾ ਕਰਦੇ ਹੋਏ ਜੋਤੀਪ੍ਰਸਾਦ ਦੇ ਭਾਗਾਂ ਤੇ ਅੰਗ੍ਰੇਜ਼ੀ ਨਿਆਂ ਦੀ ਉਪਮਾਂ ਕੀਤੀ ਹੈ।

ਹਟਾਕੇ ਉਸਦੇ ਭਰਾ ਜਾਨ ਲਾਰੇਂਸ ਨੂੰ ਪੰਜਾਬ ਦਾ ਹਾਕਿਮ ਬਣਾਯਾ ।

ਪੰਜਾਬ ਨੂੰ ਹਥ ਵਿਚ ਲੈਣ ਪਰ ਡਾਕਟਰ ਲੋਗਿਨ ੧੨੦੦) ਮਾਹਵਾਰ ਤਨਖਾਹ ਉਤੇ ਮਹਾਰਾਜਾ ਦਲੀਪਸਿੰਘ ਦਾ ਰਾਖਾ ਤੇ ਪਾਲਕ ਬਣਾਯਾ ਗਿਆ। ਦਲੀਪ ਸਿੰਘ ਦੇ ਮੈਹਲ ਦੇ ਪਾਸ ਹੀ ਉਸਦੇ ਰਹਿਣ ਦਾ ਪ੍ਰਬੰਧ ਕੀਤਾ ਗਿਆ ਓਸ ਵੇਲੇ ਦਲੀਪ ਸਿੰਘ ਦੀ ਉਮਰ ਅਜੇ ਪੂਰੀ ਬਾਰਾਂ*

*ਮਹਾਰਾਜਾ ਦਲੀਪ ਸਿੰਘ ਦਾ ਜਨਮ ੪ ਸਿਤੰਬਰ ਸਨ ੪ ੧੮੩੮ ਨੂੰ ਹੋਯਾ ਸੀ। ਜਦ ਇਹ ਦਸ ਮਹੀਨੇ ਦੇ ਹੀ ਸਨ ਕਿ ਪਿਤਾ ਮਹਾਰਾਜਾ ਰਣਜੀਤ ਸਿੰਘ ਚਲਾਣਾ ਕਰ ਗਿਆ। ਮਹਾਰਾਜੇ ਦੇ ਮਰੇ ਪਿਛੋਂ ਪੰਜਾਬ ਦੀ ਦਸ਼ਾ ਸੀ ਇਹ ਪਿਛੇ ਲਿਖ ਹੀ ਆਏ ਹਾਂ। ੧੮ ਸਿਤੰਬਰ ਸਨ ੧੮੪੩ ਈ: ਵਿਚ ਪੰਜ ਵਰਿਹਾਂ ਦੀ ਉਮਰ ਵਿਚ ਮਹਾਰਾਜਾ ਦਲੀਪ ਸਿੰਘ ਤਖਤ ਉਤੇ ਬੈਠੇ। ਬਚਪਨ ਵਿਚ ਉਨ੍ਹਾਂ ਦੇ ਮਨ ਪਰਚਾਣ ਲਈ ਉਨਾਂ ਦੀ ਹੀ ਉਮਰ ਜੇਡੇ ੬੦ ਬਾਲਕਾਂ ਦੀ ਇਕ ਪਲਟਨ ਬਣਾਈ ਗਈ ਸੀ। ਅਤੇ ਮਹਾ-ਰਾਜਾ ਓਸਦੇ ਜਨਰਲ ਸਨ। ਬਾਲਕਾਂ ਨੂੰ ਓਹ ਲੜਾਈ ਕਰਨੀ ਸਿਖਾਯਾ ਕਰਦੇ ਸਨ ਤੇ ਉਨੀ ਦਿਨੀਂ ਉਨਾਂ ਦੀ ਸਿਖ੍ਯਾ ਦਾ ਵੀ ਚੰਗਾ ਇੰਤਜਾਮ ਸੀ। ਫਾਰਸੀ ਤੇ ਗੁਰਮੁਖੀ ਸਿਖਾਣ ਲਈ ਦੋ ਉਸਤਾਦ ਸਨ। ੧੮੪੮ ਵਿਚਸਰ ਹੇਨਰੀ ਦੇ ਰੈਜ਼ੀਡੰਟੀ ਛਡਣ ਪਰ ਮਹਾਰਾਜੇ ਨੂੰ ਅੰਗ੍ਰੇਜ਼ੀ ਸਿਖਾਣ ਲਈ ਨਵੇਂ ਰੈਜੀਡੰਟ ਸਰਫ੍ਰੇਡਰਿਕ ਨੇ ਮੇਲਵਿਲ ਤੇ ਰਿਚਰਡ ਪੋਲਕ ਨਾਮੇਂ ਅੰਗ੍ਰੇਜ਼ਾਂ ਨੂੰ ਨਿਯੁਕਤ ਕੀਤਾ।

ਵਰਿਹਾਂ ਦੀ ਵੀ ਨਹੀਂ ਸੀ ਉਸਨੇ ਫਾਰਸੀ ਵਿਚ ਅਛੀ ਲਿਆਕਤ ਪ੍ਰਾਪਤ ਕਰ ਲਈ ਸੀ । ਮਹਾਰਾਜੇ ਨੇ ਅੰਗ੍ਰੇਜ਼ੀ ਸਿਖਣ ਵਿਚਵੀ ਚੰਗਾ ਪ੍ਰੇਮ ਪ੍ਰਗਟ ਕੀਤਾ ਜਿਸਤੋਂ ਡਾਕਟਰ ਲੋਗਿਨ ਬਹੁਤ ਪ੍ਰਸੰਨ ਹੋਯਾ । ਡਾਕਟਰ ਲੋਗਿਨ ਦਾ ਵਰਤਾਉ ਵੀ ਮਹਾਰਾਜੇ ਨਾਲ ਚੰਗਾ ਸੀ । ਜਿਸ ਕਰਕੇ ਬਾਲਕ ਮਹਾਰਾਜਾ ਉਸ ਨਾਲ ਪ੍ਰੇਮ ਤੇ ਸਨੇਹ ਰਖਦਾ ਸੀ। ਦਲੀਪ ਸਿੰਘ ਨੂੰ ਬਾਜ ਕੋਲੋਂ ਦੂਜੇ ਪੰਖੀਆਂ ਦਾ ਸ਼ਿਕਾਰ ਕਰਾਣਾ ਚੰਗਾ ਲਗਦਾ ਸੀ । ਇਸਦੇ ਸਿਵਾ ਤਸਵੀਰ ਵਿਦਯਾ (ਮੁਸਵਰੀ)ਸਿਖਣ ਵਿਚ ਵੀ ਉਨਾਂ ਦਾ ਕੁਝ ਸਮਾਂ ਗੁਜਰਦਾ ਸੀ। ਥੋੜੇ ਦਿਨਾਂ ਪਿਛੋਂ ਡਾਕਟਰ ਲੋਗਿਨ ਨੇ ਮਹਾਰਾਜੇ ਦੇ ਮਕਾਨ ਦੇ ਨਾਲ ਅਪਣਾ ਮਕਾਨ ਬਣਾ ਲਿਆ । ਛੋਟੀ ਉਮਰ ਵਿਚ ਹੀ ਬਾਲਕ ਦਲੀਪ ਸਿੰਘ ਦੀ ਅਕਲ ਵੱਡੀ ਤੇਜ ਸੀ। ਖੁਦ ਲੋਗਿਨ ਵੀ ਮਹਾਰਾਜੇ ਦੀ ਤੇਜ ਅਕਲ ਤੇ ਦੂਜਿਆਂ ਦੇ ਚਾਲ ਚਲਨ ਦੀ ਪੜਤਾਲ ਕਰਦਾ ਵੇਖਕੇ ਅਚਰਜ ਹੁੰਦਾ ਸੀ । ਲੋਗਿਨ ਦਾ ਕੈਹਣਾ ਹੈ ਕਿ ਇਸਉਮਰ ਵਿਚ ਅੰਗ੍ਰੇਜਾਂ ਦੇ ਬਚੇ ਐਡੇ ਸਿਆਣੇ ਨਹੀਂ ਹੁੰਦੇ ।

ਲਾਹੌਰ ਵਿਚ ਰਹਿਣ ਵੇਲੇ ਡਾਕਟਰ ਲੋਗਿਨ ਨੇ ਦਲੀਪ ਸਿੰਘ ਦੀ ਰਖਯਾ ਤੇ ਸਿਖਯਾ ਦੇ ਸਿਵਾ ਕਈ ਹੋਰਵੀ ਜਵਾਬਦੇਹੀ ਦੇ ਕੰਮਾਂ ਦਾ ਭਾਰ ਲਿਆ ਹੋਯਾ ਸੀ । ਲਾਹੌਰ ਦਰਬਾਰ ਦੇ ਪਰਵਾਰ ਤੇ ਜਵਾਹਰਾਤ ਦੇ ਭੰਡਾਰ ਦਾ ਭਾਰ ਭੀ ਉਸਦੇ ਉਤੇ ਸੀ। ਦਰਬਾਰ ਦੇ ਪਰਵਾਰ ਵਿਚ ਸਿਰਫ ਮਹਾਰਾਜਾ ਰਣਜੀਤ ਸਿੰਘ ਦੀਆਂ ਹੀ ੨੧ ਰਾਣੀਆਂ ਸਨ, ਜਿਨ੍ਹਾਂ ਵਿਚੋਂ ੧੭ ਹਿੰਦੂ ਤੇ ੪ ਮੁਸਲਮਾਨੀਆਂ ਸਨ। ਇਸ ਦੇ ... ਮਹਾਰਾਜੇ ਦੇ ਪੁਤ੍ਰਾਂ ਪੋਤ੍ਰਿਆਂ—ਖੜਗ ਸਿੰਘ,

ਨੌਨਿਹਾਲ ਸਿੰਘ, ਸ਼ੇਰ ਸਿੰਘ ਆਦਿਕਾਂ ਦੀਆਂ ਇਸਤ੍ਰੀਆਂ ਤੇ ਬਚੇ ਸਨ। ੧੨੦ ਕੰਜਰੀਆਂ ਸਨ। ਤਿੰਨ ਟੋਲੇ ਕਸ਼ਮੀਰੀ ਤੇ ਦੇਸੀ ਨੱਚਣ ਵਾਲੀਆਂ ਦੇ ਤਥਾ ਪੰਜ ਟੋਲੀਆਂ ਗਾਣੇ ਬਜਾਣੇ ਵਾਲੀਆਂ ਦੀਆਂ ਸਨ।

ਮਹਾਰਾਜੇ ਰਣਜੀਤ ਸਿੰਘ ਦੇ ਤੋਸ਼ੇਖਾਨੇ ਦੀ ਬਾਬਤ ਕੀ ਆਖੀਏ ? ਓਸ ਵਿਚ ਬੇਗਿਣਤ ਸਮਗ੍ਰੀ ਭਰੀ ਹੋਈ ਸੀ ਕਿਸੇ ਚੀਜ ਦੀ ਕਮੀ ਨਹੀਂ ਸੀ। ਸੰਸਾਰ ਪ੍ਰਸਿਧ ਕੋਹਨੂਰ ਹੀਰਾ ਵੀ ਓਸ ਵਿਚ ਸੀ ਹੋਰਨਾ ਮਣੀਆਂ ਤੇ ਰਤਨਾ ਦੀ ਕੋਈ ਕਮੀ ਨਹੀਂ ਸ । ਸੋਨੇ ਚਾਂਦੀ ਦੇ ਭਾਂਡੇ ਤੇ ਕਸ਼ਮੀਰੀ ਸ਼ਾਲ ਦੋਸ਼ਾਲੇ ਤੇ ਚੋਗੇ ਇੰਨੇ ਸਨ ਕਿ ਜਿਨਾਂ ਦੀ ਕੋਈ ਗਿਣਤੀ ਹੀ ਨਹੀਂ ਸੀ। ਰਣਜੀਤ ਸਿੰਘ ਦਾ ਸਿੰਘਾਸਨ ਜਵਾਹਰਾਤਾਂ ਨਾਲ ਜੜਿਆ ਹੋਯਾ ਸੀ। ਕਸ਼ਮੀਰੀ ਸ਼ਾਲਾਂ ਵਾਲੇ ਸ਼ਾਮਿਆਨੇ ਤੰਬੂ ਤੇ ਡੇਰੇ ਤਥਾ ਹੋਰ ਅਨੇਕਾਂ ਸੁੰਦਰ ਅਸਤ੍ਰ ਸ਼ਸਤ੍ਰ ਤੇ ਜ਼ਿਰਹ ਬਖਤਰ ਸਨ। ਸਿਖਾਂ ਦੇ ਗੁਰਾਂ ਦੀਆਂ ਖੜਾਵਾਂ, ਜਾਮੇਂ ਟੋਪੀਆਂ, ਉਨਾਂਦੀਆਂ ਪੁਸਤਕਾਂ ਤੇ ਕੇਸਾਂ ਦੇ ਗੁਛੇ ਆਦਿ ਅਨੇਕ ਚੀਜਾਂ ਸਨ। ਰਣਜੀਤਸਿੰਘ ਦੇ ਪਿਤਾ ਮਹਾਂਸਿੰਘ ਦੇ ਵਿਵਾਹ ਦੇ ਸਮੇਂ ਦੇ ਵਡਮੁਲੇ ਕਪੜੇ ਸਨ। ਇਨਾਂ ਦੇ ਸਿਵਾ ਪਤਾ ਨਹੀਂ ਹੋਰ ਵੀ ਕੀ ਕੀ ਚੀਜਾਂ ਸਨ। ਕਿਉਂਕਿ ਓਹ ਤੋਸ਼ਾਖਾਨਾ ਕਿਸੇ ਮਾਮੂਲੀ ਰਾਜੇ ਮਹਾ ਰਾਜੇ ਦਾ ਨਹੀਂ ਸੀ। ਓਹ ਤੋਸ਼ਾਖਾਨਾ ਪੰਜਾਬ ਕੇਸਰੀ ਤੇ ਮਹਾਰਾਜਾ ਰਣਜੀਤ ਸਿੰਘ ਦਾ ਸੀ। ਇਸ ਵਿਚ ਸ਼ਕ ਨਹੀਂ ਕਿ ਓਸ ਤੋਸ਼ੇਖਾਨੇ ਵਿਚ ਅਨੇਕਾਂ ਵਡਮੁਲੀਆਂ ਤੇ ਅਚਰਜ ਕਰਨ ਵਾਲੀਆਂ ਚੀਜਾਂ ਸਨ। ਕੁਝ ਦਿਨ ਤਕ ਓਸਦਾ ਡਾਕਟਰ ਲੋਗਿਨ ਰਖਯਕ ਰਿਹਾ ਤੁਸ ਵੇਲੇ ਕਈ ਪੋਲੀਟੀ-

ਕਲ ਕੈਦੀ ਵੀ ਸਨ ਜਿਨਾਂ ਦੀ ਦੇਖਰੇਖ ਦਾਭਾਰ ਵੀਲੋਗਿਨ ਉਤੇਸੀ। ਪਰਥੋੜੇ ਦਿਨਾਂ ਪਿਛੋਂ ਓਹਸਾਰੀ ਜਾਇਦਾਦਈਸਟ ਇੰਡੀਆ ਕੰਪਨੀ ਦੀ ਸੋਭਾ ਵਧਾਣ ਲਗੀ। ਕੋਹਨੂਰ ਹੀਰਾ ਅਪਣੀ ਜਨਮ ਭੂਮੀ ਹਿੰਦੁਸਤਾਨ ਤੋਂ ਹਮੇਸ਼ਾ ਲਈ ਵਿਦਾ ਹੋਕੇ ਵਿਲੈਤ ਚਲਿਆ ਗਿਆ । ਸਮੇਂ ਦੀ ਗਤੀ! ਜਿਸ ਮਹਾਰਾਜਾ ਰਣਜੀਤ ਸਿੰਘ ਦੇ ਤੋਸ਼ੇਖਾਨੇ ਨੂੰ ਵੇਖਣ ਵਾਸਤੇ ਲੋਕ ਭਟਕਦੇ ਫਿਰਦੇ ਸਨਓਨਾਂਵਿਚੋਂਓਸਦੇਪਦਾਰਥਫਜ਼ੂਲ ਸਮਝਕੇ ਨੀਲਾਮ ਕੀਤੇ ਗਏ । ਜਿਥੋਂ ਤਕ ਹੋ ਸਕਿਆ ਮਹਾਰਾਜੇ ਦਲੀਪਸਿੰਘ ਦਾ ਖਰਚ ਘਟਾਯਾ ਗਿਆ । ਡਾਕ-ਟਰ ਲੋਗਿਨ ਹਰ ਵੇਲੇ ਮਹਾਰਾਜ ਦੇ ਨਾਲ ਰੈਂਹਦਾ ਸੀ। ਓਸਨੇ ਟਾਮਸ ਲੰਬਟ ਬਾਰਲੋ ਨਾਮੇਂ ਅੰਗ੍ਰੇਜ਼ ਨੌਜਵਾਨ ਨੂੰ ਮਹਾਰਾਜੇ ਦਾ ਮਾਸਟਰ ਬਨਾਯਾ । ਡਾਕਟਰ ਲੋਗਿਨਗਲਾਂ ਬਾਤਾਂ ਵਿਚ ਮਹਾਰਾਜੇ ਦਲੀਪਸਿੰਘ ਨੂੰ ਇਹ ਵੀ ਜਤਾਯਾ ਕਰਦਾ ਸੀ ਕਿ ਹੁਣ ਲਾਹੌਰ ਛਡਣਾ ਪਵੇਗਾ ਅਤੇ ਪੁਛਦਾ ਸੀ ਕਿ ਤੁਸੀ ਸੈਰ ਕਰਨੀ ਪਸੰਦ ਕਰਦੇ ਹੋ ?

੪ ਸਿਤੰਬਰ ਸਨ ੧੮੪੯ ਵਾਲੇ ਦਿਨ ਮਹਾਰਾਜੇ ਦਲੀਪ ਸਿੰਘ ਦੀ ਵਰ੍ਹੇ ਗੰਢ ਸੀ। ਓਸ ਦਿਨ ਓਸਦਾ ੧੧ਵਾਂ ਵਰ੍ਹਾ ਪੂਰਾ ਹੋਯਾ ਤੇ ੧੨ਵਾਂ ਚੜ੍ਹਿਆ ਸੀ। ਉਸ ਦਿਨ ਅੰਗ੍ਰੇਜ਼ ਸਰਕਾਰ ਦੀ ਆਗਜ਼ਾਨੁਸਾਰ ਡਾਕਟਰ ਲੋਗਿਨ ਨੇ ਮਹਾਰਾਜੇ ਦੀ ਵਰ੍ਹੇ ਗੰਢ ਦੇ ਮਨਾਣ ਲਈ ਤੋਸ਼ਖਾਨੇ ਵਿਚੋਂ ਕੋਈ ੭ ਲੱਖ ਰੁਪਯੇ ਦੇ ਜਵਾਹਰਾਤ ਕਢਕੇ ਮਹਾਰਾਜੇ ਦੀ ਭੇਟਾ ਕੀਤੇ। ਓਸ ਦਿਨ ਮਹਾਰਾਜਾ ਦਲੀਪ ਸਿੰਘ ਨੇ ਅਪਣੀ ਪੁਰਾਣੀ ਰੀਤੀ ਅਨੁਸਾਰ ਵਡਮੁਲੇ ਗੈਹਣੇ ਕਪੜੇ ਪਾਏ। ਇਸ ਪਰ ਮਹਾਰਾਜਾ ਨੇ ਡਾਕਟਰ ਤੋਂ ਪੁਛਿਆ

ਕਿ ਪਿਛਲੇ ਵਰ੍ਹੇ ਮੈਂ ਅਜ ਦੇ ਦਿਨ ਕੋਹਨੂਰ ਹੀਰਾ ਪਾਯਾ ਸੀ ਹੁਣ ਓਹ ਕਿਥੇ ਹੈ ? ਪਰ ਅਫਸੋਸ ! ਬਾਲਕ ਮਹਾਰਾਜੇ ਨੂੰ ਇਸਦਾ ਪਤਾ ਹੀ ਨਹੀਂ ਸੀ ਕਿ ਓਹ ਹੀਰਾ ਸਤ ਸਮੁੰਦ੍ਰਾਂ ਪਾਰ ਪਹੁੰਚਾ ਦਿਤਾ ਗਿਆ ਹੈ ।

ਸਿਤੰਬਰ ੧੮੪੯ ਈ: ਵਿਚ ਲਾਟ ਡਲਹੌਜੀ ਲਾਹੌਰ ਪਹੁੰਚਾ । ਓਸ ਵੇਲੇ ਮਹਾਰਾਜੇ ਨਾਲ ਓਸਨੇ ਮੁਲਾਕਾਤ ਕੀਤੀ । ਮਿਲਣ ਵੇਲੇ ਡਾਕਟਰ ਲੋਗਿਨ ਦੇ ਸਿਖਾਏ ਅੰਗ੍ਰੇਜ਼ੀ ਵਾਕ—ਆਈ ਐਮ ਹੈਪੀ ਟੂ ਮੀਟ ਯੂ ਮਾਈ ਲਾਰਡ !—ਮਹਾਰਾਜੇ ਨੇ ਕਿਹਾ । ਜਿਸਦਾ ਮਤਲਬ ਇਹ ਹੈ ਕਿ-ਮੈਂ ਆਪਨੂੰ ਮਿਲਕੇ ਬਹੁਤ ਪ੍ਰਸੰਨ ਹਾਂ । ਇਹ ਸੁਣ ਕੇ ਲਾਟ ਡਲਹੌਜੀ ਨੇ ਮਹਾਰਾਜੇ ਦੀ ਪਿਠ ਉਤੇ ਹਥ ਫੇਰਿਆ । ਲਾਟ ਡਲਹੌਜੀ ੧੫ ਦਿਨ ਤਕ ਲਾਹੌਰ ਰਿਹਾ। ਓਸਦੇ ਚਲੇ ਜਾਣ ਦੇ ਕੁਝ ਦਿਨ ਪਿਛੋਂ ਹੀ ਮਹਾਰਾਜਾ ਦਲੀਪਸਿੰਘ ਨੂੰ ਮੁਸਾਫਰੀ ਕਰਨ ਲਈ ਕਿਹਾ ਗਿਆ । ਪਰ ਇਹ ਨਾ ਦਸਿਆ ਕਿ ਕਿਥੇ ਜਾਣਾ ਹੈ ? ਸ਼ਾਇਦ ਓਸੀ ਬਾਲਕ ਮਹਾਰਾਜੇ ਨੂੰ ਇਸ ਗਲ ਦਾ ਪਤਾ ਹੀ ਨਹੀਂ ਸ ਕਿ ਹੁਣ ਜਨਨੀ (ਮਾਤਾ)ਤੋਂ ਵਧਕੇ ਜਨਮਭੂਮੀ [ਪੰਜਾਬ] ਦੇ ਮੁੜਕੇ ਦਰਸ਼ਨ ਨਸੀਬ ਨਹੀਂ ਹੋਣਗੇ।



## ਪੰਜਾਬ ਤੋਂ ਨਿਕਾਲਾ

ਹੋ ਤੁਮਾਰਾ ਭਲਾ ਫਲੋ ਫੂਲੋ,
ਅਬ ਚਲੇ ਹਮ ਯਹਾਂ ਸੇ ਜਾਤੇ ਹੈਂ ।

੧੧ ਦਿਸੰਬਰ ਸਨ ੧੯੪੯ ਈ: ਵਾਲੇ ਦਿਨ ਡਾਕਟਰ ਲੋਗਿਨ ਨੂੰ ਮਹਾਰਾਜਾ ਦਲੀਪਸਿੰਘ ਦੀ ਬਾਬਤ ਇਹ ਖ਼ਬਰ ਦਿਤੀ ਗਈ ਕਿ ਹੁਣ ਓਨਾਂ ਨੂੰ ਪੰਜਾਬ ਛਡਕੇ ਫਤੇ ਗੜ੍ਹ ਜਾ ਰਹਿਣਾ ਪਵੇਗਾ । ਉਥੇ ਉਨਾਂ ਦੇ ਰਹਿਣ ਲਈ ਜਗਾਂ ਠੀਕ ਹੋ ਗਈ ਹੈ । ਨਾਲੇ ਡਾਕਟਰ ਲੋਗਿਨ ਨੂੰ ਵੀ ਮਹਾਰਾਜੇ ਦੇ ਨਾਲ ਜਾਣਾ ਪਵੇਗਾ ਅਤੇ ਉਸਨੂੰ ੧੨੦੦) ਮਾਹਵਾਰ ਮਿਲਦੇ ਰਹਿਣਗੇ । ਜਿਸ ਵਿਚੋਂ ਅਧੀ ਰਕਮ ਅੰਗ੍ਰੇਜ਼ ਸਰਕਾਰ ਦੇਵੇਗੀ ਤੇ ਅਧੀ ਮਹਾਰਾਜੇ ਦੇ ਸਾਲਾਨੇ ਗੁਜ਼ਾਰੇ ਵਿਚੋਂ ਦਿਤੀ ਜਾਯਾ ਕਰੇਗੀ । ਦਲੀਪ ਸਿੰਘ ਦੇ ਬਾਲਿਗ ਹੋਣ ਤਕ ਡਾਕਟਰ ਲੋਗਿਨ ਹੀ ਮਹਾਰਾਜੇ ਦੀ ਸਿਖ੍ਯਾ ਤੇ ਰਖ੍ਯਾ ਦਾ ਪ੍ਰਬੰਧ ਕਰੇਗਾ । ਵਡੇ ਲਾਟ ਨੇ ਇਹ ਵੀ ਹੁਕਮ ਭੇਜਿਆ ਕਿ ਦਲੀਪ ਸਿੰਘ ਦੇ ਨਾਲ ਮਹਾਰਾਜੇ ਸ਼ੇਰ ਸਿੰਘ ਦਾ ਪੁਤ੍ਰ ਤੇ ਮਹਾਰਾਜਾ ਰਣਜੀਤ ਸਿੰਘ ਦੇ ਪੋਤ੍ਰੇ ਸਹਦੇਵਸਿੰਘ ਨੂੰ ਵੀ ਨਾਲ ਭੇਜਿਆ ਜਾਵੇ । ਓਸ ਵੇਲੇ ਸਹਦੇਵ ਸਿੰਘ ਦੀ ਉਮਰ ਬਹੁਤ ਛੋਟੀ ਯਾਨੇ ਕੁਲ ਸਾਢੇ ਛੇ ਵਰਿਹਾਂ ਦੀ ਸੀ । ਨਾਲ ਹੀ ਵੱਡੇ ਲਾਟ ਨੇ ਇਹ ਵੀ ਹੁਕਮ ਦਿਤਾ ਕਿ ਓਨਾਂ ਨੂੰ ਓਥੇ ਲਿਜਾਣ ਵੇਲੇ ਵੱਡੀ ਖ਼ਬਰਦਾਰੀ ਰਖੀ ਜਾਵੇ ।

ਡਾਕਟਰ ਲੋਗਿਨ ਵਡੇ ਲਾਟ ਦੇ ਹੁਕਮ ਨੂੰ ਪੂਰਾ ਕਰਨ ਲਈ ਬਿਲਕੁਲ ਤਿਆਰ ਸੀ ਪਰ ਇਸ ਵਿਚ ਇਕ

ਰੁਕਾਵਟ ਆਣ ਪਈ। ਕਿਉਂਕਿ ਸਹਦੇਵ ਸਿੰਘਦੀ ਉਮਰ ਬਿਲਕੁਲ ਛੋਟੀ ਸੀ ਤੇ ਇੰਨੀ ਛੋਟੀ ਉਮਰ ਦੇ ਬਚੇ ਨੂੰ ਉਸ ਦੀ ਮਾਂ ਪਾਸੋਂ ਅਡ ਕਰਨਾ ਠੀਕ ਨਹੀਂ ਮਲੂਮ ਹੁੰਦਾ ਸੀ। ਇਸ ਲਈ ਸਹਦੇਵਸਿੰਘਦੀ ਮਾਂਨੂੰ ਵੀ ਅਪਣ ਪੁਤ੍ਰਦੇ ਨਾਲ ਜਾਣ ਦਾ ਹੁਕਮ ਹੋਯਾ। ੨੧ ਦਿਸੰਬਰ ਸਨ ੨੮੪੯ ਵਾਲੇ ਦਿਨ ਅਪਨੇ ਭਤੀਜੇ ਸਹਦੇਵ ਸਿੰਘ ਉਸਦੀ ਮਾਂ ਤੇ ਡਾਕ-ਟਰ ਲੋਗਿਨ ਸਣੇ ਮਹਾਰਾਜਾਜੀ ਲਾਹੌਰੋਂ ਚਲ ਪਏ। ਰਾਹ ਵਿਚ ਦਲੀਪ ਸਿੰਘ ਅਪਣੇ ਘੋੜੇ ਨੂੰ ਕਈਤਰਾਂ ਨਾਲ ਚਲਾਕੇ ਅਪਣੇ ਸਾਥੀਆਂ ਨੂੰ ਖੁਸ਼ ਕਰਦਾ ਸੀ।

ਸਨ ੧੮੫੦ ਦੇ ਫਰਵਰੀ ਮਹੀਨੇ ਵਿਚ ਮਹਾਰਾਜਾ ਦਲੀਪਸਿੰਘ ਲੋਗਿਨਦੇ ਨਾਲ ਫਤੇਗੜ੍ਹ ਪਹੁੰਚੇ। ਪਹਿਲਾਂ ਮਹਾਰਾਜੇ ਦੇ ਰਹਿਣ ਲਈ ਗੰਗਾ ਦੇ ਨੇੜੇ ਮਕਾਨ ਬਣਾਯਾ ਗਿਆ ਸੀ। ਪਰ ਪਿਛੋਂ ਓਹ ਕੁਝ ਠੀਕ ਨਾ ਜਚਿਆ ਇਸ ਲਈ ਲੋਗਿਨ ਨੇ ਹੋਰ ਜਮੀਨ ਖਰੀਦਕੇ ਉਸਪਰ ਮੈਹਲ ਬਣਵਾਯਾ। ਜੋ ਮਹਾਰਾਜਾ ਦਲੀਪ ਸਿੰਘ ਇਕਸਮੇਂ ਲਾਹੌਰ ਦੇ ਭਾਰੇ ਰਾਜ ਮੈਹਲ ਵਿਚ ਰੇਂਹਦੇ ਸਨ ਓਹ ਹੁਣ ਆਮ ਮਨੁਖਾਂ ਵਾਂਗ ਇਕ ਮਾਮੂਲੀ ਪਿੰਡ ਵਿਚ ਰੈਹਣ ਲੱਗੇ ਪਰ ਅਸਲ ਵਿਚ ਉਸ ਅਭਾਗ ਮਹਾਰਾਜੇ ਨੂੰ ਆਮ ਮਨੁਖਾਂ ਵਰਗੀ ਆਜ਼ਾਦੀ ਵੀ ਪ੍ਰਾਪਤ ਨਹੀਂ ਸੀ। ਓਸਦਾ ਓਹ ਮਕਾਨ ਫਤੇਗੜ੍ਹ ਦੇ ਕਿਲੇ ਤੇ ਛਾਵਣੀ ਦੇ ਵਿਚਾਲੇ ਬਣਾਯਾ ਗਿਆ ਸੀ ਤੇ ਅਸਲ ਵਿਚ ਓਹ ਨਜਰਬੰਦ ਸੀ। ਓਸਦੇ ਮਕਾਨ ਦੇ ਚੌਫੇਰੇ ਰਾਤ ਦਿਨ ਸਿਪਾਹੀ ਪੈਹਰਾ ਦੇਂਦੇ ਸਨ। ਜਦ ਮਹਾਰਾਜਾ ਘਰੋਂ ਬਾਹਰ ਨਿਕਲਦਾ ਸੀ ਤਦ ਇਕ ਹੌਲਦਾਰ ਉਸਦੇ ਨਾਲ ਰੈਹਦਾ ਸੀ। ਫਤੇਗੜ੍ਹ ਵਿਚ ਮਹਾ-

ਰਾਜੇ ਨੂੰ ਅੰਗ੍ਰੇਜ਼ੀ ਪੜ੍ਹਾਣ ਲਈ 'ਗਾਈਜ਼' ਨਾਮੇਂ ਇਕ ਮਾਸਟਰ ਰਖਿਆ ਗਿਆ। ਇਕ ਮੌਲਵੀ ਫਾਰਸੀ ਵੀ ਪੜ੍ਹੌਂਦਾ ਸੀ। ਇਹ ਹੋਣ ਪਰਵੀ ਧਾਰਮਿਕ ਸਿਖਯਾ ਦੇਣ ਦਾ ਕੋਈ ਪ੍ਰਬੰਧ ਨਹੀਂ ਸੀ। ਫਤੇਗੜ੍ਹ ਵਿਚ ਰੈਹਣ ਵੇਲੇ ਮਹਾ-ਰਾਜੇ ਦਾ ਅਪਣੇ ਭਤੀਜੇ ਸਹਦੇਵ ਸਿੰਘ ਨਾਲ ਵਡਾ ਮੋਹ ਪੈ ਗਿਆ। ਡਾਕਟਰ ਲੋਗਿਨ ਨੇ ਮਹਾਰਾਜੇ ਦੇ ਨਾਲ ਖੇਡਣ ਲਈ ਉਸਦੀ ਉਮਰ ਦੇ ਕਈ ਅੰਗ੍ਰੇਜ਼ ਬਚਿਆਂ ਦਾ ਵੀ ਪ੍ਰਬੰਧ ਕਰ ਦਿਤਾ। ਸੋ ਉਨ੍ਹਾਂ ਅੰਗ੍ਰੇਜ਼ ਬਚਿਆਂ ਨਾਲ ਮਹਾਰਾਜਾ ਸਾਹਿਬ ਪੜ੍ਹਦੇ, ਖੇਡਦੇ, ਕਸਰਤ ਕਰਦੇ ਤੇ ਸ਼ਿਕਾਰ ਖੇਡਣ ਵੀ ਜਾਯਾ ਕਰਦੇ ਸਨ। ਸਹਦੇਵ ਸਿੰਘ ਵੀ ਫਤੇਗੜ੍ਹ ਵਿਚ ਪੜ੍ਹਨ ਸਿਖਣ ਲੱਗ ਪਿਆ ਸੀ। ਸ਼ਾਮ ਵੇਲੇ ਦੋਵੇਂ ਚਾਚਾ ਭਤੀਜਾ ਅਪਣੀ ਕੌਮੀ ਪੁਸ਼ਾਕ—ਜੋ ਸੁਨੈ-ਹਰੀ ਤੇ ਰੇਸ਼ਮੀ ਸੀ—ਪਾਕੇ ਜਦ ਗੰਗਾ ਕਿਨਾਰੇ ਸੈਰ ਕਰਨ ਜਾਂਦੇ ਸਨ ਤਾਂ ਵਡੇ ਸੋਹਣੇ ਲੱਗਦ ਸਨ।

ਸਨ ੧੯੫੦ ਦੀ ੨੫ ਫਰਵਰੀ ਨੂੰ ਸਰ ਹੇਨਰੀ ਲਾਰੇਂਸ ਨੇ ਦਲੀਪ ਸਿੰਘ ਨੂੰ ਇਕ ਚਿਠੀ ਭੇਜੀ ਜਿਸ ਵਿਚ ਓਸਨੇ ਮਾਮੂਲੀ ਰਾਜੀ ਖੁਸ਼ੀ ਦੇ ਸਿਵਾ ਇਹ ਲਿਖਿਆ ਕਿ ਮਹਾਰਾਜਾ ਸਾਹਿਬ ਪੜ੍ਹਨ ਲਿਖਣ ਵਿਚ ਚੰਗੀਤਰਾਂ ਮਨ ਲਾਣਗੇ ਤੇ ਅਪਣੀ ਸਿਹਤ ਨੂੰ ਵੀ ਠੀਕ ਰਖਣਗੇ। ਜੁਲਾਈ ਮਹੀਨੇ ਵਿਚ ਡਾਕਟਰ ਲੋਗਿਨ ਨੇ ਦਲੀਪਸਿੰਘ ਨੂੰ ਉਸਦੀ ਸ਼ਾਦੀਦੀ ਬਾਬਤ ਕਿਹਾ। ਇਸਪਰ ਦਲੀਪਸਿੰਘ ਨੇ ਕਿਹਾ ਮੇਰੀ ਮਰਜੀ ਸ਼ੇਰਸਿੰਘਦੀ ਭੈਣ ਨਾਲਸ਼ਾਦੀ ਕਰਨ ਦੀ ਨਹੀਂ। ਪਾਠਕਾਂਨੂੰ ਯਾਦ ਹੋਵੇਗਾ ਕਿ ਮਹਾਰਾਜਾ ਦਲੀਪ ਸਿੰਘ ਦੀ ਕੁੜਮਾਈ ਸ਼ੇਰਸਿੰਘ ਦੀ ਭੈਣ ਤੇ ਸਰਦਾਰ ਚਤਰ

ਸਿੰਘਦੀ ਲੜਕੀ ਨਾਲਹੋ ਚੁਕੀਸੀ। ਸੋਉਸਦੇ ਨਾਲ ਸ਼ਾਦੀ ਕਰਨ ਲਈ ਮਹਾਰਾਜੇਨੂੰ ਰਾਜ਼ੀ ਨਾ ਵੇਖ ਡਾਕਟਰਲੋਗਿਨ ਨੇ ਕੁਰਗ ਦੇ ਰਾਜੇ ਦੀ ਲੜਕੀ ਨਾਲ ਸ਼ਾਦੀ ਕਰਨ ਲਈ ਕਿਹਾ। ਓਸ ਵੇਲੇ ਓਹ ਕਾਸ਼ੀ ਵਿਚ ਸੀ ਤੇ ਉਸਦੀ ਉਮਰ ੯ ਸਾਲ ਦੀ ਸੀ। ਪਰ ਓਸਦੇ ਨਾਲ ਵੀ ਮਹਾਰਾਜੇ ਨੂੰ ਸ਼ਾਦੀ ਕਰਨ ਲਈ ਰਾਜ਼ੀ ਨਾ ਵੇਖਕੇ ਲੋਗਿਨ ਫੇਰ ਚੁਪ ਹੋ ਗਿਆ ।

ਪਰ ਖੋਟੀ ਕਿਸਮਤ ! ਲਾਟ ਡਲਹੌਜ਼ੀ ਨੂੰ ਮਹਾਰਾਜਾ ਦਲੀਪ ਸਿੰਘ ਦਾ ਫਤੇਗੜ੍ਹ ਵਾਲਾ ਮੈਹਲ ਪਸੰਦ ਨਾ ਆਯਾ ਫਤੇਗੜ੍ਹ ਵਾਲੇ ਮੈਹਲ ਵਿਚ ਮਹਾਰਾਜਾ ਦਲੀਪ ਸਿੰਘ, ਉਨਾਂ ਦਾ ਭਤੀਜਾ ਸਹਦੇਵ ਸਿੰਘ ਤੇ ਉਸਦੀ ਮਾਂ, ਤਥਾ ਡਾਕਟਰ ਲੋਗਿਨ ਵਖੋ ਵਖਰੇ ਮਕਾਨਾਂ ਵਿਚ ਰੈ'ਹਦੇ ਸਨ। ਓਸ ਮੈਹਲ ਦੇ ਨਾਲ ਇਕ ਬਾਗ ਸੀ । ਜਿਸਨੂੰ ਸੁੰਦਰ ਬਨਾਣ ਲਈ ਡਾਕਟਰ ਜਤਨ ਕਰ ਰਿਹਾ ਸੀ। ਇਸ ਪਰ ਲਾਟ ਡਲਹੌਜ਼ੀ ਨੇ ਡਾਕਟਰ ਲੋਗਿਨ ਨੂੰ ਲਿਖਿਆ-"ਤੁਸੀ ਮਹਾਰਾਜੇ ਦੇ ਆਰਾਮ ਲਈ ਜਿਸਤਰਾਂ ਦਾ ਇੰਤਜ਼ਾਮ ਕਰ ਰਹੇ ਹੋ ਓਸ ਵਿਚ ਬਹੁਤ ਖਰਚ ਹੁੰਦਾ ਹੈ। ਕੀ ਤੁਸੀ ਸਮਝ ਦੇ ਹੋ ਉਸਦਾ (ਦਲੀਪਸਿੰਘ ਦਾ) ਜੀਵਨ ਰਾਜਿਆਂ ਵਾਂਗ ਬਿਤੀਤ ਹੋਵੇਗਾ ? ਮੈਨੂੰ ਇਹ ਪਸੰਦ ਨਹੀਂ।" ਬਸ, ਇਸ ਤਰਾਂ ਲਾਟ ਡਲਹੌਜ਼ੀ ਨੇ ਓਸ ਵਿਚਾਰੇ ਦਾ ਬਾਗ ਵੀ ਨਾ ਬਣਨ ਦਿਤਾ। ਫਤੇਗੜ੍ਹ ਵਿਚ ਰੈਹਣ ਵੇਲੇ ਮਹਾਰਾਜਾ ਦਲੀਪਸਿੰਘ ਅਪਣੀ ਰਾਜਸੀ ਪੁਸ਼ਾਕ ਪਾਕੇ ਦਰਬਾਰ ਕੀਤਾ ਕਰਦੇ ਸਨ ਜਿਸ ਵਿਚ ਉਨਾਂ ਦੇ ਨੌਕਰ ਮੌਜੂਦ ਹੁੰਦੇ ਸਨ। ਡਾਕਟਰ ਲੋਗਿਨ ਵੀ ਸਿਖ ਧਰਮ ਦੀ ਇਜ਼ਤ

ਵਿਤਾ। ਲੇਡੀ ਲੇਗਿਨ ਨੇ ਕਿਹਾ ਕਿ ਮਹਾਰਾਜਾ ਸਾਹਿਬ ਇਹ ਸ਼ਰਬਤ ਨਹੀਂ ਪੀਣਗੇ। ਪਰ ਲੇਡੀ ਲੇਗਿਨ ਦ ਮਨੇ ਕਰਨ ਪਰ ਵੀ ਦਲੀਪ ਸਿੰਘ ਜੋ ਓਸ ਸ਼ਰਬਤ ਨੂੰ ਪੀ ਗਏ ਤੇ ਓਸੇ ਵੇਲੇ ਬਾਹਰ ਚਲੇ ਆਏ। ਰਾਣੀ ਦਲੀਪਸਿੰਘ ਦਾ ਇਹ ਰੰਗ ਢੰਗ ਵੇਖਕ ਵੱਡੀ ਹੈਰਾਨ ਹੋਈਤੇ ਇਸਦੇ ਪਿਛੋਂ ਲੇਡੀ ਲੇਗਿਨ ਵੀ ਰਾਣੀ ਪਾਸੋਂ ਵਿਦਾ ਹੋ ਗਈ। ਓਸਨੇ ਬਾਹਰ ਆਕੇ ਮਹਾਰਾਜੇ ਪਾਸੋਂ ਉਸਦਾ ਜੂਠਾ ਸ਼ਰਬਤ ਪੀ ਜਾਣ ਦਾ ਕਾਰਣ ਪੁਛਿਆ। ਮਹਾਰਾਜੇ ਨ ਕਿਹਾ—ਕੀ ਮੈ ਤੁਹਾਡਾ ਨਿਰਾਦਰ ਕਰਦਾ? ਮੈਂ ਤੁਹਾਡੀ ਇਜਤ ਕਰਦਾ ਹਾਂ ਤੇ ਇਸ ਵਿਚ ਮੈਨੂੰ ਅਪਣੀ ਜਾਤ ਤੋਂ ਬਾਹਰ ਹੋਣ ਵਿਚ ਵੀ ਕੋਈ ਸ਼ਰਮ ਨਹੀਂ ਆਉਂਦੀ। ਇਸਤਰਾਂ ਫਤੇਗੜ੍ਹ ਜਾਣ ਪਰ ਵਿਚਾਰੇ ਦਲੀਪ ਸਿੰਘ ਦੇ ਅਪਣੇ ਪਿਤ੍ਰੀ ਖਿਆਲਾਂ ਉਤੇ ਵਿਲੈਤੀ ਖ਼ਿਆਲਾਤ ਦੀ ਰੌਸ਼ਨੀਤੇ ਵਿਲੈਤੀ ਸਭ੍ਯਤਾਦਾ ਰੰਗ ਜੰਮਣ ਲੱਗ ਪਿਆ। ਓਸਨੂੰ ਸਿਖਾਂ ਦੀ ਤਰਾਂ ਸਿਰ ਉਤੇ ਲੰਮੇ ਕੇਸ ਰਖਣੇ ਵੀ ਚੰਗੇ ਨਾ ਲੱਗੇ। ਉਸਨੂੰ ਅੰਗ੍ਰੇਜ਼ਾਂ ਦੀ ਤਰਾਂ ਸਿਰ ਉਤੇ ਛੋਟੇ ੨ ਵਾਲ ਚੰਗੇ ਮਾਲੂਮ ਹੁੰਦੇ ਸਨ। ਸੋ ਓਸਨੇ ਅਪਣੇ ਲੰਮੇ ੨ ਕੇਸ ਕਟਵਾਕੇ ਲੇਡੀ ਲੇਗਿਨ ਦੀ ਭੇਟਾ ਕਰ ਦਿਤੇ। ਦਿਸੰਬਰ ਸਨ ੧੮੫੧ ਵਿਚ ਲਾਟ ਡਲਹੌਜ਼ੀ ਅਪਣੀ ਲੇਡੀ ਸਣੇ ਫਤੇਗੜ੍ਹ ਗਿਆ। ਉਥੇ ਉਸਨੇ ਦਰਬਾਰ ਕੀਤਾ। ਦਲੀਪਸਿੰਘ ਨੇ ਇਸ ਦਰਬਾਰ ਵਿਚ ਜਾਣਾ ਮਨਜ਼ੂਰ ਨਾ ਕੀਤਾ ਕਿਉਂਕਿ ਉਹ ਹਿੰਦੁਸਤਾਨ ਦੇ ਹੋਰਨਾ ਰਾਜਿਆਂ ਮਹਾਰਾਜਿਆਂ ਪਾਸੋਂ ਅਪਣੇ ਆਪਨੂੰ ਵਖਰਾ ਰਖ਼ਣਾ ਚਾਹੁੰਦਾ ਸੀ। ਓਸਨੇ ਵੱਡੇ ਲਾਟ ਨਾਲ ਉਸ ਦੇ ਡੇਰੇ ਪਹੁੰਚਕੇ ਮੁਲਾਕਾਤ ਕੀਤੀ।

ਸਨ ੧੯੫੨ ਦੇ ਸ਼ੁਰੂ ਵਿਚ ਮਹਾਰਾਜਾ ਦਲੀਪਸਿੰਘ ਨੇ ਹਿੰਦੁਸਤਾਨ ਦੀਆਂ ਪ੍ਰਸਿਧ ੨ ਥਾਵਾਂ ਨੂੰ ਵੇਖਣ ਦੀ ਇਛਾ ਕੀਤੀ ਤੇ ਵੇਖੇ। ਪਰ ਉਨ੍ਹਾਂ ਦੀ ਇਸ ਸੈਰ ਵਿਚ ਬਹੁਤੀ ਧੂਮਧਾਮਨਾ ਹੋਈ। ਦਲੀਪਸਿੰਘ ਨੇ ਲੇਡੀਲੇਗਿਨ, ਡਾਕਟਰ ਲੇਗਿਨ, ਸਹਦੇਵਸਿੰਘ ਤੇ ਕੁਝ ਨੌਕਰਾ ਚਾਕਰਾਂ ਨਾਲ ਇਹ ਮੁਸਾਫਰੀ ਕੀਤੀ। ਇਸ ਮੁਸਾਫਰੀ ਦੇ ਸਮੇਂ ਰਾਜਾ ਸ਼ੇਰ ਸਿੰਘ ਦੀ ਰਾਣੀ ਅਪਣੇ ਪੇਕੇ ਚਲੀ ਗਈ। ਰਾਹ ਵਿਚ ਜਿਥੇ ਕਿਤੇ ਸਿਖਾਂ ਨੂੰ ਮਹਾਰਾਜੇ ਦਲੀਪ ਸਿੰਘ ਦਾ ਪਤਾ ਲਗਦਾ ਸੀ ਉਥੇ ਹੀ ਬਹੁਤ ਸਾਰੇ ਸਿਖ ਉਸਨੂੰ ਵੇਖਣ ਲਈ ਅਕਠੇ ਹੋ ਜਾਂਦੇ ਸਨ। ਇਸ ਮੁਸਾਫਰੀ ਵਿਚ ਮਹਾ-ਰਾਜਾ ਦਲੀਪ ਸਿੰਘ ਨੇ ਕੰਗਾਲ ਗਰੀਬਾਂ ਨੂੰ ਕੁਝ ਰੁਪਯੇ ਵੀ ਵੰਡੇ ਸਨ* ਰਾਹ ਵਿਚ ਉਨ੍ਹਾਂਨੇ ਦਿਲੀ ਵਿਚੋਂ ਕੁਝ ਗੈਹਣੇ ਖਰੀਦੇ ਅਤੇ ਫੇਰ ਮਥੁਰਾ ਬਿੰਦ੍ਰਾਬਨ ਦੇ ਮੰਦਰ ਵੇਖੇ। ਆਗਰੇ ਵਿਚ ਜਾਕੇ ਆਗਰੇ ਦਾ ਕਿਲਾ ਤੇ ਤਾਜਮੈਹਲ ਦਾ ਰੋਜ਼ਾ ਉਨ੍ਹਾਂ ਵੇਖਿਆ। ਉਥੇ ਫੌਜ ਤੇ ਸਿਵਿਲਦੇ ਸਾਰੇ ਅੰਗ੍ਰੇਜ਼

---

*ਇਕ ਇਤਿਹਾਸਕਾਰ ਨੇ ਲਿਖਿਆ ਹੈ ਕਿ ਜਦ ਅੰਗ੍ਰੇਜ਼ ਦਲੀਪਸਿੰਘ ਨੂੰ ਲਾਹੌਰੋਂ ਫਤੇਗੜ੍ਹ ਲਈ ਜਾਂਦੇ ਸਨ ਤਦ ਦਲੀਪਸਿੰਘਨੇ ਹਰਦੁਵਾਰ ਜਾਕੇ ਗੰਗਾ ਇਸ਼ਨਾਨ ਕਰਨ ਦੀ ਇਛਾ ਕੀਤੀ ਸੀ। ਪਰ ਉਸ ਵੇਲੇ ਉਸਦੇ ਪਾਸ ਦਾਨ ਪੁੰਨ ਕਰਨ ਲਈ ਧਨ ਨਹੀਂ ਸੀ ਇਸ ਲਈ ਓਹ ਨਾ ਗਏ। ਮੰਗਲਾ ਨਾਮੇਂ ਇਕ ਦਾਸੀ ਮਹਾਰਾਜੇ ਨੂੰ ਧਨ ਦੇਣਾ ਚਾਹੁੰਦੀ ਸੀ ਪਰ ਉਨ੍ਹਾਂ ਨੇ ਟੈਹਲਣ ਪਾਸੋਂ ਰੁਪਯੇ ਲੈ ਕੇ ਇਸ਼ਨਾਨ ਕਰਨਾ ਠੀਕ ਨਾ ਸਮਝਿਆ।

ਨੇ ਮਹਾਰਾਜੇ ਨੂੰ ਇਕ ਖਾਣਾਵੀ ਦਿਤਾ। ਆਗਰੇ ਵਿਚ ਤਾਰ ਘਰ ਤੇ ਛਾਪੇਖਾਨਾ ਵੇਖਕੇ ਮਹਾਰਾਜਾ ਸਾਹਿਬ ਬਹੁਤ ਖੁਸ਼ ਹੋਏ। ਇਸਤਰਾਂ ਮੇਰਟ, ਰੁੜਕੀ ਆਦਿ ਵੇਖਣ ਦੇ ਪਿਛੋਂ ਮਹਾਰਾਜੇ ਦੀ ਇਛਾ ਹਰਦੁਵਾਰ ਵੇਖਣ ਦੀ ਹੋਈ। ਪਰ ਅੰਗ੍ਰੇਜ਼ਾਂ ਨੇ ਬਹੁਤ ਗੁਪਤ ਤੌਰ ਪਰ ਉਨਾਂ ਨੂੰ ਹਰਦੁਵਾਰ ਵਿਖਾਣ ਦਾ ਪ੍ਰਬੰਧ ਕੀਤਾ। ਕਿਉਂਕਿ ਓਸ ਵੇਲੇ ਕਿਸੇ ਮੇਲੇ ਦੇ ਕਾਰਣ ਹਰਦਵਾਰ ਵਿਚ ਬਹੁਤ ਸਾਰੇ ਪੰਜਾਬੀ ਯਾਤ੍ਰੀ ਪਹੁੰਚੇ ਹੋਏ ਸਨ। ਸੋ ਅੰਗ੍ਰੇਜ਼ਾਂ ਨੂੰ ਪ੍ਰਗਟ ਤੌਰ ਤੇ ਮਹਾਰਾਜੇ ਨੂੰ ਉਥੇ ਲੈਜਾਣ ਵਿਚ ਡਰ ਮਾਲੂਮ ਹੋਯਾ। ਇਸ ਲਈ ਓਨਾਂ ਇਹ ਪ੍ਰਬੰਧ ਕੀਤਾ ਕਿ ਮਹਾਰਾਜ ਦੇ ਨੌਕਰ ਚਾਕਰ ਤੇ ਅਸਬਾਬ ਆਦਿ ਇਕ ਪਾਸੇ ਭੇਜ ਦਿਤੇ ਤੇ ਮਹਾਰਾਜੇ ਨੂੰ ਹਾਥੀ ਉਤੇ ਬਿਠਾਕੇ ਚੁਪਚਾਪ ਹਰਦਵਾਰ ਪਹੁੰਚਾਯਾ। ਇੰਨੀ ਕੋਸ਼ਿਸ਼ ਕਰਨ ਪਰ ਵੀ ਕੁਝ ਸਿਖਾਂ ਨੂੰ ਛੇਕੜ ਪਤਾ ਲੱਗ ਗਿਆ ਕਿ ਇਸ ਹਾਥੀ ਉਤੇ ਹੋਰ ਕੋਈ ਨਹੀਂ, ਸਾਡੇ ਮਹਾਰਾਜੇ ਰਣਜੀਤਸਿੰਘ ਦਾ ਪੁਤ੍ਰ ਮਹਾਰਾਜਾ ਦਲੀਪਸਿੰਘ ਹੈ। ਓਹ ਸਿਖ ਹਾਥੀ ਨੂੰ ਚੁਤੇਰਿਓਂ ਘੇਰਕੇ ਖੜ ਗਏ ਤੇ ਖੁਸ਼ੀ ਪ੍ਰਗਟ ਕਰਨਲੱਗੇ। ਅੰਗ੍ਰੇਜ਼ ਜਿਵੇਂ ਕਿਵੇਂ ਮਹਾਰਾਜੇਨੂੰ ਉਥੋਂ ਕੱਢਕੇ ਡੇਰੇ ਪਹੁੰਚੇ ਤੇ ਤਦ ਕਿਧਰੇ ਜਾਕੇ ਉਨਾਂ ਵਿਚ ਜਾਨ ਪਈ। ਬਰਸਾਤ ਦੇ ਆਰੰਭ ਵਿਚ ਮਹਾਰਾਜਾ ਸਾਹਿਬ ਮਸੂਰੀ ਗਏ। ਮਸੂਰੀ ਦੇ ਪਹਾੜ ਵੇਖਕੇ ਆਪ ਬਹੁਤ ਹੀ ਪ੍ਰਸੰਨ ਹੋਏ। ਉਥੇ ਓਹ ਅਪਣੇ ਹਾਣ ਦੇ ਅੰਗ੍ਰੇਜ਼ ਬਚਿਆਂ ਨਾਲ ਸੈਰ ਕਰਨ ਜਾਯਾ ਕਰਦੇ ਸਨ। ਰਾਤ ਦਿਨ ਓਨਾਂ ਬਚਿਆਂ ਦੀ ਸੋਹਬਤ ਹੋਣ ਕਰਕੇ ਅੰਗ੍ਰੇਜ਼ੀ ਬੋਲੀ ਮਹਾਰਾਜੇ ਨੂੰ ਚੰਗੀਤਰਾਂ ਆ ਗਈ। ਮਸੂਰੀ ਵਿਚ ਰਹਿਣ ਵੇਲੇ ਉਨਾਂ

ਦੇ ਸਮੇਂ ਦਾ ਬਹੁਤਾ ਹਿਸਾ ਗਾਣ, ਬਜਾਣ ਸ਼ਿਕਾਰ ਖੇਡਣ ਤੇ ਫੋਟੋਗ੍ਰਾਫੀ ਸਿਖਣ ਵਿਚ ਜਾਂਦਾ ਸੀ। ਮਹਾਰਾਜੇਦੇ ਭਤੀਜੇ ਸਹਦੇਵ ਸਿੰਘ ਨੂੰ ਭਾਵੇਂ ਅਪਣੀ ਮਾਂ ਦਾ ਵਿਛੋੜਾ ਜ਼ਰੂਰ ਅਖਰਦਾ ਸੀ ਪਰ ਓਹ ਵੀ ਅਪਨੇ ਸਾਥੀਆਂ ਦੇ ਨਾਲ ਖੇਡਣ ਕੁੱਦਣ ਤੇ ਪੜ੍ਹਨ ਲਿਖਣ ਵਿਚ ਮਗਨ ਰੈਂਹਦਾ ਸੀ ਦਲੀਪ ਸਿੰਘ ਨੂੰ ਭਾਵੇਂ ਵਿਲੈਤੀ ਚਾਲ ਢਾਲ ਬਹੁਤ ਪਸੰਦ ਸੀ ਤੇ ਉਸਨੇ ਉਸਦੀ ਨਕਲ ਵੀ ਕੀਤੀ ਪਰ ਉਸਨੇ ਸ਼ਰਾਬ ਕਦੇ ਨਹੀਂ ਪੀਤੀ। ਕਿਉਂਕਿ ਓਹ ਅਪਣੀਆਂ ਅਖਾਂ ਨਾਲ ਵੇਖ ਚੁਕੇ ਸਨ ਕਿ ਉਨਾਂ ਦੇ ਮਾਮੇਂ ਜਵਾਹਰ ਸਿੰਘਦੀ ਸ਼ਰਾਬ ਪੀਣ ਕਰਕੇ ਕੈਸੀ ਦਸ਼ਾ ਹੋ ਜਾਂਦੀ ਸੀ। ਇਸਤਰਾਂ ਮਸੂਰੀ ਵਿਚ ਚੌਮਾਸਾ ਗੁਜ਼ਾਰਕੇ ਮਹਾਰਾਜਾ ਸਾਹਿਬ ਮੁੜਕੇ ਫਤੇਗੜ੍ਹ ਪਹੁੰਚੇ।

ਫਤੇਗੜ੍ਹ ਪਹੁੰਚਕੇ ਦਲੀਪ ਸਿੰਘ ਦੀ ਇਛਾ ਈਸਾਈ ਬਣਨ ਦੀ ਹੋਈ। ਡਾਕਟਰ ਲੋਗਿਨ ਨੇ ਇਸਦੀ ਬਾਬਤ ਵਡੇ ਲਾਟ ਪਾਸੋਂ ਹੁਕਮ ਮੰਗਿਆ। ਉਸਦੀ ਮਨਜ਼ੂਰੀ ਆ ਜਾਣ ਪਰ ਵਿਚਾਰੇ ਭੋਲੇ ਭਾਲੇ ਧਰਮ ਤੋਂ ਅਜਾਣ ਦਲੀਪ ਸਿੰਘ ਨੇ ਓਸ ਪਵਿਤ੍ਰ ਸਿਖ ਧਰਮ ਦਾ ੮ ਮਾਰਚ ਸਨ ੧੯੫੩ ਨੂੰ ਤਯਾਗ ਕੀਤਾ, ਜਿਸ ਧਰਮ ਦੀ ਬੇਦੀ ਉਤੇ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ੨ ਬਚੇ ਲੋਭ ਤੇ ਲਾਲਚ ਨੂੰ ਤੁਛ ਜਾਣਦੇ ਹੋਏ ਹਸਦੇ ੨ ਕੁਰਬਾਨ ਹੋ ਗਏ ਸਨ। ਸਿਰਫ ਇਸ ਗੱਲ ਤੋਂ ਹੀ ਇਹ ਸਿਧ ਹੋ ਜਾਂਦਾ ਹੈ ਕਿ ਸ੍ਵਾਧੀਨ ਮਨੁਖ ਦਾ ਦਿਲ ਪਰਾਧੀਨਤਾ ਵਿਚ ਪੈਕੇ ਕਿਸ ਤਰਾਂ ਪਰਾਧੀਨ ਹੋ ਜਾਦਾ ਹੈ। ਇਸਤਰਾਂ ਦਲੀਪ ਸਿੰਘ ਦੇ ਈਸਾਈ ਬਣਨ ਪਰ ਅਨੇਕਾਂ ਦੇਸੀ ਤੇ ਵਿਦੇਸੀ ਈਸ਼ੂ-

ਈਆਂ ਨੇ—ਜੈਸਾਕਿ ਲਾਟ ਡਲਹੌਜੀ, ਸਰਹੇਨਰੀ ਲਾਰੇਂਸ ਸਰਫ੍ਰੈਡਰਿਕ ਕੇਰੀ, ਬਿਸ਼ਪ ਵਿਲਸਨ, ਰੇਵਰੰਡ ਕ੍ਰਿਸ਼ਨ ਮੋਹਨ ਬਨਰਜੀ, ਰੇਵਰੰਡ ਗੋਪੀ ਨਾਥ ਨੰਦੀ, ਮਿਸਟਰ ਗਸਾਨੇਂਦ੍ਰ ਮੋਹਨ ਠਾਕੁਰ ਆਦਿ ਈਸਾਈਆਂ ਨੇ ਮਹਾਰਾਜੇ ਨੂੰ ਵਧਾਈ ਪਤ੍ਰ ਭੇਜੇ। ਲਾਟ ਡਲਹੌਜੀ ਨੇ ਇਕ ਸੋਹਣੀ ਬਾਈਬਿਲ ਮਹਾਰਾਜੇ ਨੂੰ ਭੇਟ ਕੀਤੀ ਜਿਸਦੇ ਅੰਦਰ ਅੰਗ੍ਰੇਜ਼ੀ ਵਿਚ ਇਹ ਲਿਖਿਆ ਹੋਯਾ ਸੀ—"ਮਹਾਰਾਜਾ ਦਲੀਪ ਸਿੰਘ ਦੀ ਸੇਵਾ ਵਿਚ ਮਹਾਰਾਜ ਦੇ ਭਰੋਸੇ ਵਾਲੇ ਮਿਤ੍ਰ ਡਲਹੌਜੀ ਨੇ ਇਸ ਪਵਿਤ੍ਰ ਪੋਥੀ ਨੂੰ, ਜਿਸਨੂੰ ਈਸ਼ਵਰ ਦੀ ਕ੍ਰਿਪਾ ਨਾਲ ਮਹਾਰਾਜਾ ਸੰਸਾਰ ਦੇ ਸਾਰੇ ਰਾਜਾਂ ਤੋਂ ਵਧਕੇ ਸਮਝਣ ਲੱਗੇ ਹਨ, ਸਹਿਤ ਆਦਰ ਦੇ ਸਮਰਪਣ ਕੀਤਾ। ੫ ਅਪ੍ਰੈਲ ੧੯੫੪।

ਵਾਹ ਜੀ ਵਾਹ! ਕੇਹਾ ਸੋਹਣਾ ਦਿਲਾਸਾ ਹੈ! ਇਹ ਗੱਲ ਇਸਤਰਾਂ ਦੀ ਹੈ ਜਿਸਤਰਾਂ ਕਿਸੇ ਬਾਲਕ ਪਾਸੋਂ ਮਿਠਿਆਈ ਦੇਕੇ ਕੋਈ ਗੈਹਣੇ ਖੋਹ ਲਵੇ। ਪਰ ਇਸ ਵਿਚ ਕੋਈ ਅਸਚਰਜ ਕਰਨ ਦੀ ਲੋੜ ਨਹੀਂ। ਲਾਟ ਡਲਹੌਜੀ ਦੀ ਕਪਟ ਨੀਤੀ ਹੀ ਇਸੇਤਰਾਂ ਦੀ ਸੀ। ਉਸਨੇ ਇਸਤਰਾਂ ਨਾਲ ਕਈਆਂ ਆਜ਼ਾਦ ਤੇ ਅੰਗ੍ਰੇਜ਼ਾਂ ਦੇ ਮਿਤ੍ਰ ਰਾਜਿਆਂ ਦਾ ਮਲੀਆਮੇਟ ਕਰ ਦਿਤਾ ਸੀ। ਲਾਟ ਡਲਹੌਜੀ ਬੈਬਲ ਉਤੇ ਸਿਰਫ ਇਬਾਰਤ ਲਿਖਕੇ ਹੀ ਚੁਪ ਨਾ ਰਿਹਾ। ਉਸਨੇ ਵਿਲੈਤ ਜਾਣ ਤੋਂ ਪੈਹਲਾਂ ਦਲੀਪ ਸਿੰਘ ਨੂੰ ਹੇਠ ਲਿਖੇ ਮਤਲਬ ਦੀ ਅੰਗ੍ਰੇਜ਼ੀ ਚਿਠੀ ਵੀ ਲਿਖੀ:—

ਗਵਰਨਮੈਂਟ ਹਾਊਸ
੮ ਅਪ੍ਰੈਲ ੧੯੫੪

ਮੇਰੇ ਪਜਾਰੇ ਮਹਾਰਾਜਾ, ਤੁਹਾਡੇ ਹਿੰਦੁਸਤਾਨ ਤੋਂ ਜਾਣ ਤੋਂ ਪਹਿਲਾਂ ਮੈਂ ਵਿਦੈਗੀ ਦੀ ਭੇਟ ਸਰੂਪ ਓਹ ਚੀਜ਼ ਭੇਟਾ ਕਰਨੀ ਚਾਹੁੰਦਾ ਹਾਂ ਜੋ ਤੁਹਾਨੂੰ ਹਮੇਸ਼ਾ ਮੇਰੀ ਯਾਦ ਕਰਾਵੇਗੀ।

ਜਦ ਤੁਸੀ ਛੋਟੇ ਚੰਦੇ ਸਾਓ, ਤੇ ਆਮ ਗੱਲਾਂ ਨੇ ਤੁਹਾਨੂੰ ਮੇਰੇ ਅਧੀਨ ਕਰ ਦਿਤਾ ਸੀ ਤਦ ਤੋਂ ਮੈਂ ਤੁਹਾਨੂੰ ਕੁਝ ਅੰਗਾਂ ਵਿਚ ਅਪਣਾ ਪੁਤ੍ਰ ਕਰਕੇ ਸਮਝਦਾ ਰਿਹਾ ਹਾਂ। ਇਸ ਲਈ ਮੈਂ ਤੁਹਾਨੂੰ ਓਸ ਪੁਸਤਕ ਦੇ ਸਵੀਕਾਰ ਕਰਨ ਦੀ ਬੇਨਤੀ ਕਰਦਾ ਹਾਂ ਜੋ ਕਿ ਮੈਂ ਅਪਣੇ ਪੁਤ੍ਰ ਨੂੰ ਭੇਟ ਕਰਦਾ ਕਿਉਂਕਿ ਇਹ ਸਾਰੀਆਂ ਭੇਟਾਂ ਨਾਲੋਂ ਉਤਮ ਭੇਟਾ ਹੈ। ਇਸ ਸੰਸਾਰ ਦੇ ਸਾਰੇ ਸੁਖਾਂਦੀ ਕੁੰਜੀ ਅਕਲ੍ਹੀ ਇਸ ਪੋਥੀ ਵਿਚਹੀ ਮਿਲੇਗੀ।

ਮੇਰੇ ਪਜਾਰੇ ਮਹਾਰਾਜ, ਮੈਂ ਤੁਹਾਨੂੰ ਅਖੀਰੀ ਸਲਾਮ ਕਰਦਾ ਹਾਂ ਤੇ ਤੁਸੀ ਮੇਰੇ ਉਤੇ ਹਮੇਸ਼ਾ ਭਰੋਸਾ ਰਖੋ ਇਹ ਮੈਂ ਬੇਨਤੀ ਕਰਦਾ ਹਾਂ।

ਤੁਹਾਡਾ ਭਰੋਸੇਯੋਗ ਮਿਤ੍ਰ
ਡਲਹੌਜ਼ੀ*

---

*ਲਾਟ ਡਲਹੌਜ਼ੀ ਜੇਕਰ ਦਲੀਪਸਿੰਘ ਦੇ ਪਾਸ ਬਾਈਬਿਲ ਨਾ ਵੀ ਭੇਜਦਾ ਤਾਂ ਵੀ ਉਹ ਹਮੇਸ਼ਾ ਉਸਨੂੰ ਬਗੈਰ
[ਬਾਕੀ ਨੋਟ ਵਾਸਤੇ ੨੩੦ ਸਫਾ ਵੇਖੋ]

ਇਹ ਅਸੀ ਉਪਰ ਦਸ ਆਏ ਹਾਂ ਕਿ ਦਲੀਪ ਸਿੰਘ ਦੀ ਵਿਲੈਤ ਜਾਣ ਲਈ ਵੱਡੀ ਭਾਰੀ ਇਛਾ ਸੀ ਤੇ ਉਪਰ ਵਾਲੀ ਡਲਹੌਜ਼ੀ ਦੀ ਚਿਠੀ ਉਸਦੇ ਵਿਲੈਤ ਜਾਣ ਦੇ ਵੇਲੇ ਹੀ ਉਸਦੇ ਪਾਸ ਪਹੁੰਚੀ ਸੀ। ਵਿਲੈਤ ਜਾਣ ਲਈ ਦਲੀਪ ਸਿੰਘ ਨੂੰ ਡਲਹੌਜ਼ੀ ਦੀ ਮਾਰਫਤ ਬੋਰਡ ਆਫ ਡਾਈਰੈਕ-ਟਰਸ ਪਾਸੋਂ ਮਨਜ਼ੂਰੀ ਲੈਣੀ ਪਈ। ੩੧ ਮਾਰਚ ਸਨ ੧੯੫੪ ਨੂੰ ਲਾਟ ਡਲਹੌਜ਼ੀ ਨੇ ਮਹਾਰਾਜਾ ਦਲੀਪ ਸਿੰਘ ਨੂੰ ਇਕ ਚਿਠੀ ਭੇਜੀ ਜਿਸ ਵਿਚ ਬੋਰਡ ਆਫ ਡਾਈਰੈਕ-ਟਰਸ ਦੀ ਮਨਜ਼ੂਰੀ ਦੀ ਖਬਰ ਸੀ। ਇਸ ਚਿਠੀ ਦੇ ਪਿਛੋਂ ਇਕ ਚਿਠੀ ਡਲਹੌਜ਼ੀ ਨੇ ਡਾਕਟਰ ਲੋਗਿਨ ਨੂੰ ਵੀ ਭੇਜੀ ਜਿਸ ਵਿਚ ਲਿਖਿਆ ਸੀ ਕਿ ਜੇਕਰ ਮਹਾਰਾਜੇ ਦੀ ਮਰਜੀ ਹੋਵੇ ਤਾਂ ਓਹ ਅਪਣੇ ਨਾਲ ਸਹਦੇਵ ਸਿੰਘ ਨੂੰ ਵੀ ਲੈ ਜਾ ਸਕਦਾ ਹੈ।

---

[੧੨੯ ਸਫੇ ਨੋਟ ਦੀ ਬਾਕੀ]

ਯਾਦ ਕਰਾਏ ਦੇ ਯਾਦ ਰਖਦਾ। ਅਜ ਨਾ ਦਲੀਪ ਸਿੰਘ ਹੈ ਤੇ ਨਾ ਲਾਟ ਡਲਹੌਜ਼ੀ। ਪਰ ਜਿਸ ਕਪਟ ਨੀਤੀ ਨਾਲ ਪੰਜਾਬ ਲਿਆ ਗਿਆ ਉਸਦੇ ਕਾਰਣ ਨਾ ਕੇਵਲ ਪੰਜਾਬ ਹੀ ਬਲਕੇ ਸਾਰੇ ਹਿੰਦੁਸਤਾਨੀ ਤੇ ਇਤਿਹਾਸ ਦੇ ਵਿਚਾਰ-ਵਾਨ ਪਾਠਕ ਡਲਹੌਜ਼ੀ ਨੂੰ ਯਾਦ ਕਰਦੇ ਹਨ। ਲਾਟ ਡਲ-ਹੌਜ਼ੀ ਨੇ ਦਲੀਪ ਸਿੰਘ ਨੂੰ ਪੁਤ੍ਰ ਕਰਕੇ ਸਮਝਿਆ ਅਤੇ ਇਸੇ ਕ੍ਰਿਪਾ ਦੇ ਬਦਲੇ ਵਿਚਾਰੇ ਨੂੰ ਰਾਜ ਤੋਂ ਹਥ ਧੋਕੇ ਰੋਟੀ ਲਈ ਭਟਕਣਾ ਪਿਆ। ਅਫਸੋਸ! ਭਲਾ ਨੀਚਤਾ ਦੀ ਵੀ ਕੋਈ ਹੱਦ ਹੈ!

ਦਲੀਪ ਸਿੰਘ ਨੇ ਵਿਲੈਤ ਜਾਣ ਦੀ ਤਿਆਰੀ ਕੀਤੀ। ਪਰ ਸਹਦੇਵ ਸਿੰਘ ਦੀ ਮਾਂ ਅਪਣੇ ਪੁਤ੍ਰ ਨੂੰ ਵਿਲੈਤ ਭੇਜਣ ਲਈ ਰਾਜ਼ੀ ਨਹੀਂ ਸੀ। ਸਹਦੇਵ ਸਿੰਘ ਦੇ ਵਿਲੈਤ ਜਾਣ ਦੀ ਖਬਰ ਸੁਣਕੇ ਬਹੁਤ ਦੁਖੀ ਹੋਈ। ਓਸਨੇ ਵਡੇ ਲਾਟ ਦੇ ਪਾਸ ਸਹਦੇਵ ਸਿੰਘ ਨੂੰ ਵਿਲੈਤ ਨਾ ਜਾਣ ਦੇਣ ਲਈ ਇਕ ਚਿਠੀ ਭੇਜੀ। ਨਾਲ ਹੀ ਉਸਨੇ ਇਹ ਵੀ ਇਛਾ ਪ੍ਰਗਟ ਕੀਤੀ ਕਿ ਉਸਨੂੰ ਹਰਦਵਾਰ ਰਹਿਣ ਦਾ ਹੁਕਮ ਮਿਲ ਜਾਵੇ ਕਿਉਂਕਿ ਉਥੇ ਉਸਦਾ ਅਪਣਾ ਮਕਾਨ ਸੀ।

ਮਹਾਰਾਜਾ ਦਲੀਪ ਸਿੰਘ ਲਖਨਊ ਤੇ ਕਾਸ਼ੀ ਹੁੰਦੇ ਹੋਏ ਸਨ ੧੮੫੪ ਦੀ ਗਰਮੀਆਂ ਵਿਚ ਕਲਕਤੇ ਪਹੁੰਚੇ। ਕਾਸ਼ੀ ਵਿਚ ਮਹਾਰਾਜੇ ਦੀ ਪੰਡਿਤ ਨੇਮੀ ਗੋਰਾ ਨਾਮੇਂ ਇਕ ਦੇਸੀ ਈਸਾਈ ਨਾਲ ਜਾਣ ਪਛਾਣ ਹੋਗਈ। ਨੇਮੀਗੋਰਾ ਜਾਤ ਦਾ ਬ੍ਰਾਹਮਣ ਸੀ ਪਰ ਓਹ ਈਸਾਈ ਹੋ ਗਿਆ ਸੀ। ਦਲੀਪਸਿੰਘ ਨਾਲ ਓਸਦਾ ਮੇਲ ਜੋਲ ਬਹੁਤ ਵਧ ਗਿਆ। ਲਾਟ ਡਲਹੌਜ਼ੀ ਨੇ ਮਹਾਰਾਜੇ ਨੂੰ ਗਵਰਨਮੇਂਟ ਹਾਉਸ ਵਿਚ ਸਦਿਆ ਤੇ ਬਹੁਤ ਆਦਰਭਾਉ ਕੀਤਾ। ਇੰਨੇ ਵਿਚ ਹੀ ਲਾਟ ਡਲਹੌਜ਼ੀ ਦੇ ਪਾਸ ਸਹਦੇਵ ਸਿੰਘ ਦੀ ਮਾਂ ਵਲੋਂ ਇਕ ਚਿਠੀ ਪਹੁੰਚ ਗਈ ਜਿਸ ਵਿਚ ਓਸਨੇ ਸਹਦੇਵਸਿੰਘ ਨੂੰ ਵਿਲੈਤ ਨਾ ਭੇਜਣ ਦੀ ਬੇਨਤੀ ਕੀਤੀ ਹੋਈ ਸੀ। ਲਾਟ ਡਲਹੌਜ਼ੀ ਨੇ ਓਸਦੀ ਬੇਨਤੀ ਮੰਨ ਲਈ ਤੇ ਓਸਦੇ ਪੁਤ੍ਰ ਸਹਦੇਵ ਸਿੰਘ ਨੂੰ ਵਿਲੈਤ ਨਾ ਭੇਜਕੇ ਉਸਦੀ ਮਾਂ ਦੇ ਪਾਸ

ਦੇਸ਼ ਦਿਤਾ*

੧੯ ਅਪ੍ਰੈਲ ਸਨ ੧੮੫੪ ਈ: ਨੂੰ ਮਹਾਰਾਜ ਦਲੀਪ ਸਿੰਘ ਵਿਲੈਤ ਜਾਣ ਲਈ ਜਹਾਜ਼ ਉਤੇ ਸਵਾਰ ਹੋਏ। ਜਹਾਜ ਦੇ ਉਪਰਲੇ ਹਿਸੇ ਤਕ ਮਹਾਰਾਜੇ ਦੇ ਦੇਸੀ ਨੌਕਰ ਪੁਚਾਣ ਲਈ ਗਏ ਅਤੇ ਛੇਕੜੀ ਸਲਾਮ ਕਰਕੇ ਚਲੇ ਆਏ। ਡਾਕਟਰ ਲੋਗਿਨ ਤੇ ਪੰਡਿਤ ਨੇਮੀ ਗੌਰ ਵੀ ਮਹਾਰਾਜੇ ਦੇ ਨਾਲ ਹੀ ਵਿਲੈਤ ਗਏ।

---

*ਕੁਝ ਦਿਨ ਤਕ ਸਹਦੇਵ ਸਿੰਘ ਅਪਣੀ ਮਾਂ ਸਣੇ ਬਨਾਰਸ ਵਿਚ ਨਜ਼ਰਬੰਦ ਰਿਹਾ। ਉਸਦੀ ਮਾਂ ਦੀ ਇਛਾ ਹਰਦੁਵਾਰ ਰਹਿਣ ਦੀ ਸੀ ਜੋ ਸਰਕਾਰ ਨੇ ਪੂਰੀ ਨਾ ਕੀਤੀ ਉਸਦਾ ਕਾਰਣ ਇਹ ਮਲੂਮ ਹੁੰਦਾ ਹੈ ਕਿ ਹਰਦੁਵਾਰ ਵਿਚ ਗੰਗਾ ਦਾ ਇਸ਼ਨਾਨ ਕਰਨ ਲਈ ਪੰਜਾਬੀ ਲੋਕ ਬਹੁਤ ਜਾਂਦੇ ਹਨ। ਪਿਛੋਂ ਸਰਕਾਰ ਨੇ ਸਹਦੇਵ ਸਿੰਘ ਨੂੰ ਕੁਝ ਜ਼ਮੀਨ ਅਵਧ ਦੇ ਵਿਚ ਦਿਤੀ। ਸਹਦੇਵ ਸਿੰਘ ਦਾ ਪੁਤ੍ਰ ਸੁਖਦੇਵ ਸਿੰਘ ਹੋਯਾ ਤੇ ਜੋ ੧੯੧੮ ਵਿਚ ਮਰ ਗਿਆ। ਉਸਦੀ ਸੰਤਾਨ ਕੋਈ ਨਹੀਂ।



# ਵਿਲੇਤ ਦਾ ਸਫਰ ਤੇ ਹੋਰ ਹਾਲ

"ਪੀਤਾ ਹੂੰ ਗੁਲਰੂ ਗੁਲਾਬ ਕੇ ਬਦਲੇ ।
ਦਿਲ ਭੂਨ ਕਰ ਖਾਤਾ ਹੂੰ ਕਬਾਬ ਕੇ ਬਦਲੇ।"

* * * * *

"ਸੁਨ ਤੋ ਹੈ ਇਸ ਜਹਾਨ ਮੇਂ ਤੇਰਾ ਫਸਾਨ ਕਜਾ?
ਕਹਤੀ ਹੈ ਤੁਝਕੋ ਖਲਕ ਖ਼ੁਦਾ ਗਾਯਬਾਨਾ ਕਜਾ?"

ਵਿਲੈਤ ਜਾਂਦੇ ਹੋਏ ਮਹਾਰਾਜਾ ਦਲੀਪ ਸਿੰਘ ਨੇ ਮਿਸਰ ਦੀ ਰਾਜਧਾਨੀ ਕੈਰੋ ਦੀ ਸੈਰ ਕੀਤੀ ਤੇ ਉਸਦੇ ਪਿਰਾਮਿਡਾਂ ਨੂੰ ਵੇਖਿਆ । ਮਿਸਰ ਵਿਚ ਅਮਰੀਕਨ ਅਨਾਥਾਲੇ(ਯਤੀਮਖਾਨਾ )ਨੂੰ ਵੇਖਕੇ ਆਪ ਬਹੁਤ ਪ੍ਰਸੰਨ ਹੋਏ । ਜੂਨ ਮਹੀਨੇ ਵਿਚ ਦਲੀਪ ਸਿੰਘ ਜੀ ਇੰਗਲੈਂਡ ਦੀ ਰਾਜਧਾਨੀ ਲੰਡਨ ਪਹੁੰਚੇ ਅਤੇ ਉਨਾਂ ਦੇ ਠੈਹਰਨ ਦਾ ਪ੍ਰਬੰਧ ਕਲੇਰਿਜ ਹੋਟਲ ਵਿਚ ਕੀਤਾ ਗਿਆ। ਵਿਲੈਤ ਦੀ ਕੋਰਟ ਆਫ ਡਾਈਰੈਕਟਰਸ ਨੇ ਅਪਣੇ ਖਰਚ ਨਾਲ ਮਹਾਰਾਜੇ ਦੇ ਰੈਹਣ ਲਈ ਇਕ ਮਕਾਨ ਬਨਾਣਾ ਮਨਜ਼ੂਰ ਕੀਤਾ ਸੀ ਪਰ ਓਸਦੇ ਨਾ ਬਣਨ ਤਕ ਮਹਾਰਾਜੇ ਨੂੰ ਹੋਟਲ ਵਿਚ ਰੈਹਣਾ ਪਿਆ । ਕੋਰਟ ਆਫ ਡਾਈਰੈਕਟਰਸ ਨੂੰ ਦਲੀਪ ਸਿੰਘ ਦਾ ਵਰਤਾਉ ਤੇ ਸਜਨਤਾਈ ਵੇਖਕੇ ਵੱਡਾ ਅਚਰਜ ਹੋਯਾ। ਖੁਦ ਮਹਾਰਾਣੀ ਵਿਕਟੋਰੀਆ ਨੇ ਅਪਣੇ ਪਤੀ ਸਣੇ ਆਦਰ ਨਾਲ ਰਾਜ ਮੈਹਲ ਵਿਚ ਔਣ ਦਾ ਨਿਮੰਤ੍ਰਣ ਦਿਤਾ ਤੇ ਮੁਲਾਕਾਤ ਕੀਤੀ। ਮਹਾਰਾਣੀ ਵਿਕਟੋ-

ਰੀਆ ਦਲੀਪ ਸਿੰਘ ਦੇ ਆਚਰਣ ਤੇ ਵਰਤਾਉ ਨੂੰ ਵੇਖਕੇ ਬਹੁਤ ਖੁਸ਼ ਹੋਈ।

ਈਸਾਈ ਬਣਨ ਤੇ ਵਿਲੈਤ ਪਹੁੰਚ ਜਾਣ ਪਰ ਵੀ ਦਲੀਪ ਸਿੰਘ ਨੇ ਅਪਣੀ ਪੰਜਾਬੀ ਪੁਸ਼ਾਕ ਪਾਣੀ ਨਾ ਛਡੀ। ਸੁੰਦਰ ਕਸ਼ਮੀਰੀ ਕੁੜਤਾ ਤੇ ਉਸਦੇ ਉਤੇ ਸੁਨੈਹਰੀਕੰਮ ਵਾਲਾ ਮਖਮਲ ਦਾ ਚੋਗਾ ਤੇ ਪਤਲੂਨ ਓਹ ਪਾਯਾ ਕਰਦੇ ਸਨ। ਸਿਰ ਤੇ ਪਗੜੀ ਜਿਸ ਵਿਚ ਵਡਮੁਲਾ ਰਤਨ ਲਗਿਆ ਹੋਯਾ ਇਤ੍ਰ ਸਿਰਪੇਚ ਹੁੰਦਾ ਸੀ। ਗੈਹਣਿਆਂ ਵਿਚੋਂ ਓਹ ਅਪਣੇ ਗਲੇ ਵਿਚ ਵਡਮੁਲੀ ਮੋਤੀਆਂ ਦੀ ਮਾਲਾ ਤੇ ਕੰਨਾਂ ਵਿਚ ਵੱਡੇ ੨ ਵਾਲੇ ਪਾਉਂਦੇ ਸਨ। ਕੋਰਟ ਆਫ ਡਾਈਰੈਕਟਰਸ ਵਿਚ ਵੀ ਓਹ ਅਪਣੀ ਇਸੇ ਪੁਸ਼ਾਕ ਨੂੰ ਪਾਕੇ ਜਾਯਾ ਕਰਦੇ ਸਨ। ਮਹਾਰਾਣੀਦੇ ਪਤੀਪ੍ਰਿੰਸ ਅਲਬਰਟ ਮਹਾਰਾਜੇ ਦੀਆਂ ਗਲਾਂ ਸੁਣਕੇ ਬਹਤ ਖੁਸ਼ ਹੁੰਦੇ ਸਨ। ਮਹਾਰਾਣੀ ਵਿਕਟੋਰੀਆ ਤੇ ਉਸਦਾ ਪਤੀ ਅਕਸਰ ਦਲੀਪ ਸਿੰਘ ਨੂੰ ਮੈਹਲਾਂ ਵਿਚ ਸਦਿਆ ਕਰਦੇ ਸਨ। ਮੈਹਲ ਵਿਚ ਜਾਣ ਵੇਲੇ ਮਿਸ ਲੋਗਿਨ ਦਲੀਪ ਸਿੰਘ ਦੇ ਨਾਲ ਰੈਂਹਦੀ ਸੀ।

ਇਕ ਦਿਨ ਮਹਾਰਾਣੀ ਵਿਕਟੋਰੀਆ ਨੇ ਬੀਬੀ ਲੋਗਿਨ ਪਾਸੋਂ ਪੁਛਿਆ ਕਿ ਦਲੀਪ ਸਿੰਘ ਕਦੇ ਕੋਹਨੂਰ ਹੀਰੇ ਦੀ ਕੋਈ ਗਲ ਕਰਦਾ ਹੈ ਕਿ ਨਹੀਂ ਤੇ ਓਹ ਓਸਦੇ ਲਈ ਦੁਖੀ ਤਾਂ ਨਹੀਂ ? ਇਸਦਾ ਜਵਾਬ ਬੀਬੀ ਲੋਗਿਨ ਨੇ ਇਹ ਦਿਤਾ ਕਿ ਵਿਲੈਤ ਵਿਚ ਆਣਕੇ ਮਹਾਰਾਜ ਨੇ ਓਸਦੀ ਬਾਬਤ ਕਦੇ ਕੋਈ ਗਲ ਨਹੀਂ ਚਲਾਈ, ਹਾਂ ਹਿੰਦੁਸਤਾਨ ਵਿਚ ਕਈਵਾਰੀ ਇਸਦੀ ਬਾਬਤ ਪੁਛਿਆ ਸੀ। ਇਸ ਪਰ ਮਹਾਰਾਣੀ ਨੇ ਬੀਬੀ ਲੋਗਿਨ ਨੂੰ ਕਿਹਾ ਕਿ

ਹੁਣ ਜਦੋਂ ਮਹਾਰਾਜਾ ਮੇਹਲਾਂ ਵਿਚ ਆਵੇ ਤਾਂ ਉਸਦੇ ਦਿਲ ਦਾ ਭਾਵ ਸਮਝਣ ਦੀ ਕੋਸ਼ਿਸ਼ ਕਰਨੀ ਕਿ ਓਹ ਕੋਹਨੂਰ ਹੀਰਾ ਵੇਖਣ ਲਈ ਚਾਹਵਾਨ ਹੈ ਕਿ ਨਹੀਂ। ਪਰ ਬੀਬੀ ਲੋਗਿਨ ਮਹਾਰਾਣੀ ਦੇ ਇਸ ਕੰਮ ਪਰ ਜ਼ਰਾ ਵੀ ਖੁਸ਼ ਨਾ ਹੋਈ। ਕਿਉਂਕਿ ਕੋਹਨੂਰ ਹੀਰੇ ਦੀ ਬਾਬਤ ਦਲੀਪਸਿੰਘ ਦੇ ਖਿਆਲ ਲੇਡੀ ਲੋਗਿਨ ਪਾਸੋਂ ਕੋਈ ਲੁਕੇ ਹੋਏ ਨਹੀਂ ਸਨ ਪਰ ਉਸਨੇ ਮਹਾਰਾਣੀ ਦਾ ਹੁਕਮ ਮੋੜਨਾ ਵੀ ਚੰਗਾ ਨਾ ਜਾਣਿਆ। ਇਸ ਲਈ ਰਾਜਮੇਹਲਾਂ ਵਿਚ ਜਾਣ ਤੋਂ ਇਕ ਦਿਨ ਪੇਹਲਾਂ ਬੀਬੀ ਲੋਗਿਨ ਤੇ ਮਹਾਰਾਜਾ ਦਲੀਪ ਸਿੰਘ ਘੋੜੇ ਉਤੇ ਚੜ੍ਹਕੇ ਰਿਚਮੰਡ ਬਾਗ ਦੀ ਸੈਰ ਕਰ ਰਹੇ ਸਨ ਓਸ ਵੇਲੇ ਬੀਬੀ ਲੋਗਿਨ ਨੇ ਮਹਾਰਾਜੇ ਪਾਸੋਂ ਪੁਛਿਆ–"ਕੀ ਆਪ ਕੋਹਨੂਰ ਹੀਰਾ ਵੇਖਣਾ ਚਾਹੁੰਦੇ ਹੋ ?" ਇਸਦੇ ਜਵਾਬ ਵਿਚ ਦਲੀਪਸਿੰਘ ਨੇ ਕਿਹਾ—"ਹਾਂ ਚਾਹੁੰਦਾ ਹਾਂ"। ਬੀਬੀ ਲੋਗਿਨ ਨੇ ਪੁਛਿਆ—"ਉਸਨੂੰ ਵੇਖਕੇ ਆਪ ਕੀ ਕਰੋਗੇ ?" ਦਲੀਪਸਿੰਘ ਨੇ ਥੋੜੀ ਦੇਰ ਤਕ ਸੋਚਕੇ ਕਿਹਾ "ਇਕ ਵਾਰੀ ਮੈਂ ਉਸਨੂੰ ਅਪਣੇ ਹਥ ਵਿਚ ਲੈਕੇ ਵੇਖਣਾ ਚਾਹੁੰਦਾ ਹਾਂ।" ਬੀਬੀ ਲੋਗਿਨ ਨੇ ਫੇਰ ਪੁਛਿਆ—"ਉਸ ਨੂੰ ਹਥ ਵਿਚ ਲੈਕੇ ਆਪ ਕੀ ਕਰੋਗੇ ?" ਦਲੀਪ ਸਿੰਘ ਨੇ ਜਵਾਬ ਦਿਤਾ "ਇਸਵਾਰੀ ਮੈਂ ਅਪਣੇ ਹਥਾਂ ਨਾਲ ਓਹ ਹੀਰਾ ਮਹਾਰਾਣੀ ਵਿਕਟੋਰੀਆ ਨੂੰ ਭੇਟ ਕੀਤਾ ਚਾਹੁੰਦਾ ਹਾਂ। ਕਿਉਂਕਿ ਜਿਸ ਵੇਲੇ ਸੁਲਹ ਹੋਈ ਸੀ ਓਸ ਵੇਲੇ ਮੈਂ ਬਾਲਕ ਸਾਂ। ਓਸ ਵੇਲੇ ਇਨ੍ਹਾਂ ਗਲਾਂ ਦੇ ਸੋਚਣ ਸਮਝਣ ਦੀ ਮੇਰੇ ਵਿਚ ਅਕਲ ਨਹੀਂ ਸੀ।"

ਇਸ ਉਪਰਲੀ ਗਲ ਬਾਤ ਹੋਣਦੇ ਦੂਜੇ ਦਿਨ ਬੀਬੀ

ਲੋਗਿਨ ਤੇ ਦਲੀਪਸਿੰਘ ਦੋਵੇਂ ਰਾਜਮਹਿਲਾਂ ਵਿਚ ਮਹਾਰਾਣੀ ਵਿਕਟੋਰੀਆ ਦੇ ਪਾਸ ਗਏ। ਕੋਹਨੂਰ ਹੀਰੇ ਦੀ ਬਾਬਤ ਪਹਿਲੇ ਦਿਨ ਜੋ ਗਲਾਂ ਲੇਡੀ ਲੋਗਿਨ ਦੀਆਂ ਦਲੀਪਸਿੰਘ ਨਾਲ ਹੋਈਆਂ ਸਨ ਉਨਾਂ ਦਾ ਮਤਲਬ ਲੇਡੀ ਲੋਗਿਨ ਨੇ ਮਹਾਰਾਣੀ ਨੂੰ ਸੁਣਾਯਾ। ਥੋੜੀ ਦੇਰ ਪਿਛੋਂ ਮਹਾਰਾਣੀ ਦੇ ਨੌਕਰ ਕੋਹਨੂਰ ਹੀਰੇ ਨੂੰ ਲੈਕੇ ਆਏ। ਪਰ ਇਸ ਗਲ ਦੀ ਖਬਰ ਦਲੀਪ ਸਿੰਘ ਨੂੰ ਬਿਲਕੁਲ ਨਹੀਂ ਸੀ। ਮਹਾਰਾਣੀ ਨੇ ਓਸ ਹੀਰੇ ਨੂੰ ਤਲੀ ਉਤੇ ਰਖਕੇ ਦਲੀਪ ਸਿੰਘ ਨੂੰ ਵਿਖਾਯਾ ਤੇ ਪੁਛਿਆ—"ਕੀ ਤੁਸੀ ਇਸਨੂੰ ਪਛਾਣਦੇ ਹੋ?" ਦਲੀਪ ਸਿੰਘ ਨੇ ਕਿਹਾ—"ਹਾਂ ਮੈਂ ਪਛਾਣਦਾ ਹਾਂ। ਇਹ ਕੋਹਨੂਰ ਹੀਰਾ ਹੈ!" ਮਹਾਰਾਣੀ ਨੇ ਫੇਰ ਪੁਛਿਆ—"ਭਲਾ ਪੈਹਲੇ ਨਾਲੋਂ ਕੁਝ ਚੰਗਾ ਮਲੂਮ ਹੁੰਦਾ ਹੈ ਕਿ ਨਹੀਂ?" ਦਲੀਪਸਿੰਘ ਨੇ ਕੋਹਨੂਰ ਹੀਰੇ ਨੂੰ ਅਪਣੇ ਹਥ ਵਿਚ ਲੈਕੇ ਵੇਖਿਆ ਤੇ ਕਿਹਾ—"ਹਾਂ ਪੈਹਲੇ ਨਾਲੋਂ ਇਸਦੀ ਚਮਕ ਕੁਝ ਵਧ ਗਈ ਹੈ ਪਰ ਇਸਦਾ ਤੋਲ ਘਟ ਗਿਆ ਹੈ ਇਹ ਆਖਕੇ ਮਹਾਰਾਜੇ ਨੇ ਓਸ ਹੀਰੇ ਨੂੰ ਮਹਾਰਾਣੀ ਦੇ ਹਥ ਮੋੜ ਦਿਤਾ।

ਮਹਾਰਾਜਾ ਦਲੀਪ ਸਿੰਘ ਨੇ ਇਸ ਵੇਲੇ ਧੀਰਜ, ਸ਼ਾਂਤੀ ਤੇ ਆਤਮ ਸੰਜਮ ਦਾ ਜੋ ਸਬੂਤ ਦਿਤਾ ਓਹ ਬਹੁਤ ਉਪਮਾ ਦੇ ਯੋਗ ਹੈ। ਬਹੁਤ ਦਿਨਾਂ ਦੇ ਬਾਦ ਅਪਣੇ ਵਡਮੁਲ ਤੇ ਸੰਸਾਰ ਦੇ ਅਦੁਤੀਯ ਰਤਨ ਨੂੰ ਵੇਖਕੇ ਮਹਾਰਾਜੇ ਨੇ ਅਪਣੇ ਚਿਤ ਨੂੰ ਜ਼ਰਾ ਵੀ ਨਾ ਡੁਲਾਯਾ। ਉਨਾਂ ਦੇ ਮੂੰਹੋਂ ਓਸ ਵੇਲੇ ਕੋਈ ਵੀ ਮੰਦਾ ਸ਼ਬਦ ਯਾ ਹਾਇ ਅਫਸੋਸ ਨਾ ਨਿਕਲਿਆ ਕਾਲ ਦੀ ਇਹ ਇਕ ਵਿਚਿਤ੍ਰ ਹੀ ਗਤੀ ਹੈ। ਜਿਸ ਹੀਰੇ ਨੂੰ

ਦਲੀਪ ਸਿੰਘ ਅਪਣੇ ਛੌਲੇ ਨਾਲ ਖੇਡਿਆ ਕਰਦਾ ਸੀ ਉਸਨੂੰ ਮਿਗਾਨਿਆਂ ਦੀ ਤਰਾ ਵੇਖਕੇ ਓਸਨੇ ਮੋੜ ਦਿਤਾ।

ਮਹਾਰਾਣੀ ਵਿਕਟੋਰੀਆ ਤੇ ਓਸਦਾ ਪਤੀ ਪ੍ਰਿੰਸ ਅਲਬਰਟ ਦਲੀਪਸਿੰਘ ਦੇ ਅਨੇਕਾਂ ਗੁਣਾ ਨੂੰ ਵੇਖਕੇ ਬਹੁਤ ਪ੍ਰਸੰਨ ਹੋਏ। ਮਹਾਰਾਣੀ ਨੇ ਦਲੀਪ ਸਿੰਘ ਦਾ ਜੀਵਨ ਬ੍ਰਿਤਾਂਤ ਜਾਣਨਦੀ ਇਛਾ ਪ੍ਰਗਟ ਕੀਤੀ ਤੇ ਜਿਸਨੂੰ ਲੋਗਿਨ ਨੇ ਸੰਖੇਪ ਵਿਚ ਲਿਖ ਦਿਤਾ। ਮਹਾਰਾਣੀ ਵਿਕਟੋਰੀਆ ਦੀ ਕ੍ਰਿਪਾ ਨਾਲ ਲੋਗਿਨ ਨੂੰ "ਨਾਈਟ" ਦਾ ਖਿਤਾਬ ਮਿਲਿਆ ਤ ਓਹ ਮਾਮੂਲੀ ਡਾਕਟਰ ਲੋਗਿਨ ਤੋਂ 'ਸਰ ਲੋਗਿਨ' ਬਣ ਗਿਆ।

ਵਿਲੈਤ ਰੈਂਹਦਿਆਂ ਹੋਯਾਂ ਦਲੀਪਸਿੰਘ ਦਾ ਰਾਜ ਘਰਾਣੇ ਦ ਮਨੁਖ਼ਾਂ ਨਾਲ ਖਾਸ ਕਰਕੇ ਮਹਾਰਾਣੀ ਵਿਕ-ਟੋਰੀਆ ਦੇ ਪੁਤ੍ਰਾਂ ਨਾਲ ਵੱਡਾ ਪਯਾਰ ਪੈਗਿਆ ਸੀ। ਇਕ ਵਾਰੀ ਮਹਾਰਾਣੀ ਵਿਕਟੋਰੀਆਨੇ ਮਹਾਰਾਜੇ ਨੂੰ ਆਸਬਰਨ ਵਾਲੇ ਮੈਹਲ ਵਿਚ ਵੀ ਨਿਮੰਤ੍ਰਨ ਦਿਤਾ। ਰਾਜ ਪੁਤ੍ਰਾਂ ਦੀ ਵਰ੍ਹੇ ਗੰਢ ਦੇ ਸਮੇਂ ਦਲੀਪ ਸਿੰਘ ਜ ਭਟ ਦੇ ਤੌਰ ਤੇ ਕੁਝ ਨਾ ਕੁਝ ਭੇਜਿਆ ਕਰਦੇ ਸਨ ਤੇ ਮਹਾਰਾਣੀ ਵੀ ਉਨਾਂ ਦੀ ਵਰ੍ਹੇਗੰਢ ਦੇ ਮੌਕੇ ਕੁਝ ਨ ਕੁਝ ਭੇਜਿਆ ਕਰਦੀ ਸੀ। ਵਿਲੈਤ ਵਿਚ ਰੈਂਹਦਿਆਂ ਮਹਾਰਾਜੇ ਦਲੀਪ ਸਿੰਘ ਦੀ ਇਛਾ ਯੂਨੀ-ਵਰਸਿਟੀ ਦਾ ਇਮਤਿਹਾਨ ਦਣ ਦੀ ਵੀ ਸੀ, ਪਰ ਇਸਦੀ ਇਜਾਜ਼ਤ ਹੀ ਨਾ ਮਿਲੀ। ਲਾਟ ਹਾਰਡਿੰਜ ਨੇ ਵੀ ਉਨਾਂ ਨੂੰ ਨਿਮੰਤ੍ਰਣ ਦਿਤਾ ਤੇ ਓਹ ਉਸਦੇ ਪਾਸ ਕੈਂਟ ਨਗਰ ਵਿਚ ਗਏ ਤੇ ਇਕ ਸਾਤਾ ਰਹੇ।

ਈਸਟ ਇੰਡੀਆ ਕੰਪਨੀ ਵਲੋਂ ਪੈਹਲਾਂ ਖਿਦਲੋਡ ਨ

ਵਿਚ ਮਹਾਰਾਜੇ ਦੇ ਰੈਹਣ ਲਈ ਇਕ ਮਕਾਨ ਲਿਆ ਗਿਆ ਸੀ। ਅਤੇ ਪਿਛੋਂ ਰਾਕੈਂਪਟਨ ਵਿਚ। ਇਥੇ ਮਹਾਰਾਜਾ ਸਾਹਿਬ ਕਰੀਬ ੩ ਵਰ੍ਹੇ ਰਹੇ। ਇਥੇ ਰੈਂਹਦਿਆਂ ਉਨ੍ਹਾਂ ਦੀ ਮਰਜੀ ਵਰ ਯੂਨੀਵਰਸਟੀ ਦਾ ਇਮਤਿਹਾਨ ਦੇਣ ਦੀ ਹੋਈ ਪਰ ਫੇਰ ਵੀ ਹੁਕਮ ਨਾ ਮਿਲਿਆ। ਇਸ ਵੇਲੇ ਉਨ੍ਹਾਂ ਦੀ ਉਮਰ ੧੬ ਸਾਲਾਂ ਦੀ ਹੋਗਈ ਸੀ। ਹਿੰਦੁਸਤਾਨ ਦੇ ਨਿਯਮ ਅਨੁਸਾਰ, ਸਿਖਾਂ ਦੀ ਰੀਤੀ ਦੇ ਅਨੁਸਾਰ ਤੇ ਬਹਰਵਾਲ ਦੀਆਂ ਸ਼ਰਤਾਂ ਦੇ ਅਨੁਸਾਰ ਓਹ ਬਾਲਿਗ ਹੋ ਰਏ ਸਨ ਅਤੇ ਅਪਣੇ ਘਰਦਾ ਆਪ ਪ੍ਰਬੰਧ ਕਰ ਸਕਦੇ ਸਨ। ਪਰ ਲਾਟ ਡਲਹੌਜ਼ੀ ਜੋ ਦਲੀਪ ਸਿੰਘ ਨੂੰ "ਅਪਣੇ ਪੁਤ੍ਰ ਸਮਾਨ" ਸਮਝਦਾ ਸੀ ਓਸਦੀ ਇਤਨੀ ਕ੍ਰਿਪਾ ਵੀ ਵਿਚਾਰੇ ਦਲੀਪ ਸਿੰਘ ਉਤੇ ਨਾ ਹੋਈ। ਸਨ ੧੮੫੭ ਦੇ ਦਿਸੰਬਰ ਵਿਚ ਜਦ ਦਲੀਪਸਿੰਘ ਦੀ ਉਮਰ ੧੯ ਵਰਿਹਾਂ ਦੀ ਹੋ ਗਈ ਤਦ ਬਹੁਤ ਕੈਹਨ ਸੁਣਨ ਪਰ ਘਰ ਦੇ ਪ੍ਰਬੰਧ ਕਰਨ ਦਾ ਹੁਕਮ ਕੋਰਟ ਆਫ ਡਾਈਰੈਕਟਰਸ ਨੇ ਦਿਤਾ। ਇਹ ਸਮੇਂ ਦੀ ਹੀ ਵਿਚਿਤ੍ਰਤਾ ਹੈਕਿ ਆਜ਼ਾਦ ਨਰੇਸ਼ ਪੰਜਾਬ ਕੇਸਰੀ ਮਹਾਰਾਜੇ ਰਣਜੀਤ ਸਿੰਘ ਦੇ ਪੁਤ੍ਰ ਨੂੰ ਗਲ ੨ ਵਿਚ ਅੰਗ੍ਰੇਜ਼ਾਂ ਦਾ ਮੂੰਹ ਤਕਣਾ ਪਿਆ।

ਵਿਲੈਤ ਵਿਚ ਰੈਂਹਦਿਆਂ ਦਲੀਪ ਸਿੰਘ ਨੇ ਪੜ੍ਹਨ ਲਿਖਣ ਵਿਚ ਖੂਬ ਮਨ ਲਾਯਾ। ਥੋੜੇ ਹੀ ਦਿਨਾਂ ਵਿਚ ਓਸ ਨੇ ਜਰਮਨ, ਫ੍ਰੈਂਚ ਤੇ ਇਟਾਲੀਅਨ ਬੋਲੀਆਂ ਸਿਖ ਲਈਆਂ। ਅੰਮ੍ਰਿਤਸਰ ਦੇ ਤੇ ਵਿਲੈਤ ਦੇ ਕਈ ਵਿਦ੍ਯਾਲਯ ਨੂੰ ਕੁਝ ਸਾਲਾਨਾ ਦਾਨ ਵੀ ਓਹ ਕੀਤਾ ਕਰਦੇ ਸਨ।

ਵਿਲੈਤ ਵਿਚ ਦੋ ਵਰ੍ਹੇ ਰੈਹਕੇ ਉਨ੍ਹਾਂ ਦੀ ਮਰਜ਼ੀ

ਹਿੰਦੁਸਤਾਨ ਮੁੜਨ ਦੀ ਹੋਈ। ਪਰ ਹਿੰਦੁਸਤਾਨ ਔਣ ਤੋਂ ਪੈਹਲਾਂ ਉਨਾਂ ਦ ਇਛਾ ਇਟਲੀ ਦੀ ਸੈਰ ਕਰਨ ਦੀ ਸੀ। ਇਸ ਲਈ ਡਾ:ਲੋਗਿਨ ਤੇ ਲੇਡੀ ਲੋਗਿਨ ਦ ਨਾਲ ਓਹ ਪੈਹਲਾਂ ਫ੍ਰਾਂਸ ਤੇ ਫੇਰ ਇਟਲੀ ਨੂੰ ਗਏ। ਵਿਲੈਤ ਵਿਚ ਰੈਂਹਦਿਆਂ ਹੋਯਾਂ ਦਲੀਪਸਿੰਘ ਨੇ ਸੁਣਿਆ ਕਿ ਅਵਧ ਨੂੰ ਵੀ ਅੰਗ੍ਰੇਜ਼ੀ ਰਾਜ ਵਿਚ ਮਿਲਾਂਯਾ ਗਿਆ ਹੈ ਇਸਦੇ ਸਿਵਾ ਉਨਾ ਨੇ ਅਖਬਾਰਾਂ ਵਿਚ ਪੜ੍ਹਿਆ ਕਿ ਸਰਕਾਰ ਨੇ ਅਵਧ ਦੇ ਨਵਾਬ ਵਾਜਿਦ ਅਲੀਸ਼ਾਹ ਲਈ ੫੦ ਲੱਖ ਰੁਪਯੇ ਸਾਲਾਨਾ ਦੇਣਾ ਨਿਯਤ ਕੀਤਾ ਹੈ ਤੇ ਓਸਦੇ ਪਰਵਾਰ ਦ ਹੋਰਨਾਂ ਲੋਕਾਂ ਨੂੰ ਵੀ ਸਰਕਾਰ ਕੁਝ ਦੇਣ ਵਾਲੀ ਹੈ। ਇਸ ਖਬਰਨੂੰ ਪੜ੍ਹਕੇ ਦਲੀਪਸਿੰਘਨੂੰਅਪਣੀਬਾਬਤ ਇਹ ਖਿਆਲ ਪੈਦਾ ਹੋਯਾ ਕਿ ਅਵਧ ਦੇ ਨਵਾਬ ਨੂੰ ਜੋ ਸਰਕਾਰ ਇੰਨਾ ਰੁਪਯਾ ਦੇ ਸਕਦੀ ਹੈ ਕੀ ਮਹਾਰਾਜਾ ਰਣਜੀਤ ਸਿੰਘ ਦੇ ਪੁਤ੍ਰ ਤੇ ਪਰਵਾਰ ਲਈ ਸਿਰਫ ਪੰਜ ਲੱਖ ਰੁਪਯੇ ਸਾਲਾਨਾ ਹੀ ਕਾਫੀ ਸਮਝਦੀ ਹੈ ? ਹੋ ਸਕਦਾ ਹੈ ਸਰਕਾਰ ਅਗੇ ਚਲ ਕੇ ਹੋਰ ਕਿਸੇਤਰਾਂ ਦਾ ਪ੍ਰਬੰਧ ਕਰ ਦੇਵੇ। ਇਸ ਖ਼ਿਆਲ ਦੇ ਪੈਦਾ ਹੁੰਦਿਆਂ ਹੀ ਦਲੀਪ ਸਿੰਘ ਨੇ ੧੦ ਦਿਸੰਬਰ ਸਨ ੧੮੫੬ ਵਾਲੇ ਦਿਨ ਇਕ ਚਿਠੀ ਕੋਰਟ ਆਫ ਡਾਈਰੈਕ-ਟਰਸ ਨੂੰ ਲਿਖੀ ਜਿਸਦਾ ਮਤਲਬ ਇਹ ਸੀ:—"ਜਦ ਮੈਂ ਦਸਾਂ ਵਰਿਹਾਂ ਦਾ ਸਾਂ, ਓਦੋਂ ਮੈਂ ਅਪਣਾ ਰਾਜ ਅੰਗ੍ਰੇਜ਼ ਪਾਲਕਾਂਤੇ ਵਜ਼ੀਰਾਂਦੇ ਕਹਿਣ ਪਰ ਬ੍ਰਿਟਿਸ਼ ਸਰਕਾਰਨੂੰ ਸੌਂਪ ਦਿਤਾ ਸੀ। ਮੈਨੂੰ ਮੇਰੇ ਪਾਲਕਾਂ ਤੇ ਵਜ਼ੀਰਾਂ ਨੇ ਸੁਲਹਦੀਆਂ ਸ਼ਰਤਾਂ ਨੂੰ ਚੰਗਾ ਤੇ ਠੀਕ ਆਖਕੇ ਮੰਨ ਲੈਣ ਲਈ ਕਿਹਾ ਸੀ। ਸੋ ਹੁਣ ਮੈਂ ਭਰੋਸਾ ਕਰਦਾ ਹਾਂ ਕਿ ਮੇਰੇ ਪੈਹਲੇ ਓਹਦੇ

ਤੇ ਮਾਨ ਵਡਿਆਈ ਦਾ ਤਥਾ ਮੇਰੀ ਮੌਜੂਦਾ ਹਾਲਤ ਦਾ ਵਿਚਾਰ ਕਰਕੇ ਮੇਰੇ ਲਈ ਕੋਈ ਚੰਗਾ ਪ੍ਰਬੰਧ ਕੀਤਾ ਜਾਵੇਗਾ। ਇਸ ਚਿਠੀ ਦਾ ਜਵਾਬ ਡੇਢ ਮਹੀਨੇ ਦੇ ਬਾਦ ਕੋਰਟ ਆਫ ਡਾਇਰੈਕਟਰਸ ਨੇ ਜੋ ਦਿਤਾ ਉਸਦਾ ਇਹ ਮਤਲਬ ਸੀ:—"ਵਿਲੈਤ ਵਿਚ ਰੈਹਦਿਆਂ ਹੋਯਾਂ ਜੋ ਵਰਤਾਉ ਆਪਦਾ ਰਿਹਾ ਹੈ ਉਸਤੋਂ ਕੋਰਟ ਆਫ ਡਾਈਰੈਕਟਰਸ ਖੁਸ਼ ਹੈ ਅਤੇ ਨਿਵਾਸ ਦੀ ਕਰੜਾਈ ਤੋਂ ਛੁਟਕਾਰਾ ਦੇਣ ਲਈ ਤਿਆਰ ਹੈ। ਹਿੰਦੁਸਤਾਨ ਵਿਚ ਮਹਾਰਾਜੇ ਦੇ ਪਰਵਾਰ ਦੇ ਕਿਸ ਆਦਮੀ ਨੂੰ ਕਿੰਨਾ ਗੁਜਾਰਾ ਮਿਲਦਾ ਹੈ ਤੇ ਅਗੋਂ ਨੂੰ ਕਿੰਨਾ ਮਿਲੇਗਾ ਇਸਦਾ ਜਵਾਬ ਹਿਦੁਸਤਾਨ ਤੋਂ ਔਣ ਪਰ ਮਹਾਰਾਜ ਦੇ ਪਾਸ ਭੇਜਿਆ ਜਾਵੇਗਾ।" ਇਸਦੇ ਅਗੇ ਕੋਰਟ ਆਫ ਡਾਈਰੈਕਟਰਸ ਨੇ ਲਿਖਿਆਕਿ ਸੁਲਹ ਦੇ ਅਨੁਸਾਰ ਮਹਾਰਾਜੇ ਦੇ ਨਿਵਾਸਸਥਾਨਦੀ ਬਾਬਤ ਜੋ ਰੁਕਾਵਟ ਸੀ ਉਸਤੋਂ ਓਹ ਛਡੇ ਗਏ ਹਨ। ਇਸਦਾ ਜਵਾਬ ਭੇਜਣ ਲਈ ਮਹਾਰਾਜਾ ਸਾਹਿਬ ਅਜੇ ਵਿਚਾਰ ਹੀ ਕਰ ਰਹੇ ਸਨ ਕਿ ਇੰਨੇ ਨੂੰ ਹਿੰਦੁਸਤਾਨ ਵਿਚ ਸਿਪਾਹੀ ਗਦਰ ਹੋ ਜਾਣ ਦੀ ਖਬਰ ਪਹੁੰਚੀ। ਜਿਸਦੇ ਕਾਰਣ ਓਸ ਵੇਲੇ ਲਿਖਾਪੜੀ ਕਰਨ ਦਾ ਵਿਚਾਰ ਰੋਕ ਲਿਆ।

ਸਨ ੧੮੫੭ ਈ: ਵਿਚ ਫ੍ਰਾਂਸ ਦਾ ਬਾਦਸ਼ਾਹ ਤੀਜਾ ਨੇਪੋਲੀਅਨ ਤੇ ਉਸਦੀ ਰਾਣੀ ਵਿਜਿਨ ਵਿਲੈਤ ਗਏ। ਮਹਾਰਾਣੀ ਵਿਕਟੋਰੀਆ ਨੇ ਉਨ੍ਹਾਂ ਦੇ ਨਾਲ ਮਹਾਰਾਜਾ ਦਲੀਪਸਿੰਘ ਦੀ ਵੀ ਪਛਾਣ ਕਰਾਈ। ਤੀਜੇ ਨੇਪੋਲੀਅਨ ਦੀ ਰਾਣੀ ਦਲੀਪ ਸਿੰਘ ਦੇ ਵਰਤਾਉ ਤੇ ਬਹੁਤ ਖੁਸ਼ ਹੋਈ।

ਸਨ ੧੮੫੯ ਈ: ਵਿਚ ਮਹਾਰਾਜਾ ਦਲੀਪ ਸਿੰਘ

ਦੀ ਬਾਬਤ ਇਕ ਹੋਰ ਵਾਰਦਾਤ ਹੋਈ। ਕਿਸੇ ਨੇ ਐਸੀ ਜਾਲੀ ਚਿਠੀ ਬਣਾਈ ਜਿਸਤੋਂ ਇਹ ਮਲੂਮ ਹੁੰਦਾ ਸੀ ਕਿ ਮਹਾਰਾਜਾ ਦਲੀਪ ਸਿੰਘ ਅਪਣੀ ਮਾਂ [ਰਾਣੀ ਜਿੰਦਾਂ] ਨੂੰ ਵਿਲੈਤ ਸਦਣ ਲਈ ਚਿਠੀ ਪਤ੍ਰੀ ਕਰ ਰਹੇ ਹਨ। ਇਸ ਚਿਠੀ ਦੇ ਬਨਾਣ ਵਾਲੇ ਦਾ ਮਤਲਬ ਦਲੀਪਸਿੰਘ ਦੀ ਮਾਂ ਪਾਸੋਂ ਰੁਪਯੇ ਹੜਪਣ ਦਾ ਸੀ। ਓਹ ਜਾਲੀ ਚਿਠੀ ਨੇਪਾਲ ਦੇ ਵਜੀਰ ਮਹਾਰਾਣਾ ਜੰਗ ਬਹਾਦਰ ਦੇ ਹਥ ਪੈ ਗਈ ਤੇ ਓਸਨੇ ਰੇਜ਼ੀਡੰਟਦੀ ਰਾਹੀਂ ਹਿੰਦ ਸਰਕਾਰ ਪਾਸ ਭੇਜ ਦਿਤੀ। ਹਿੰਦ ਸਰਕਾਰ ਨੇ ਓਹ ਚਿਠੀ ਕੋਰਟ ਆਫ ਡਾਈਰੈਕਟਰਸ ਪਾਸ ਭੇਜ ਦਿਤੀ। ਕੋਰਟ ਆਫ ਨੇ ਓਸਦੀ ਪੜਤਾਲ ਕਰਨ ਦਾ ਭਾਰ ਲੋਗਿਨ ਦੇ ਹਥ ਸੌਂਪਿਆ। ਇਸ ਪੜ-ਤਾਲ ਵਿਚ ਮਹਾਰਾਜਾ ਸਾਹਿਬ ਨਿਰਦੋਸ਼ ਸਾਬਿਤ ਹੋਏ। ਪਰ ਇਸਤੋਂ ਦਲੀਪ ਸਿੰਘ ਨੂੰ ਅਪਣੀ ਮਾਤਾ ਦੀ ਰਾਜੀ ਖੁਸ਼ੀ ਦੀ ਖਬਰ ਜਾਣਨ ਦੀ ਵੱਡੀ ਭਾਰੀ ਇਛਾ ਹੋਈ। ਉਨਾਂ ਦੇ ਨਾਲ ਪੰਡਿਤ ਨੇਮੀਗੋਰਾ ਨਾਮੇਂ ਜੋ ਈਸਾਈ ਵਿਲੈਤ ਗਿਆ ਸੀ ਓਹ ਜਦ ਹਿੰਦੁਸਤਾਨ ਮੁੜਨ ਲੱਗਾ ਤਦ ਉਸਦੇ ਹਥ ਮਹਾਰਾਜੇ ਨੇ ਇਕ ਚਿਠੀ ਅਪਣੀ ਮਾਤਾ ਨੂੰ ਪੁਚਾਣ ਲਈ ਦਿਤੀ ਤੇ ਮਿਲਣ ਵਾਸਤੇ ਕਿਹਾ। ਪਰ ਹਿੰਦੁਸਤਾਨ ਪਹੁੰਚਕੇ ਨੇਮੀਗੋਰੇ ਨੇ ਲਾਰਡ ਕੈਨਿੰਗ ਦੇ ਕੈਹਣੇ ਕਰਕੇ ਨੇਪਾਲ ਜਾਣਾ ਕੁਝ ਦਿਨਾਂ ਲਈ ਰੋਕ ਲਿਆ ਤੇ ਦਲੀਪਸਿੰਘ ਦੀ ਚਿਠੀ ਨੇਪਾਲ ਦੀ ਰਾਜਧਾਨੀ ਕਾਠਮਾਂਡੂ ਵਿਚ ਰਹਿਣ ਵਾਲੇ ਅੰਗ੍ਰੇਜੀ ਰਾਜਦੂਤ ਪਾਸ ਦਲੀਪ ਸਿੰਘ ਦੀ ਮਾਂ ਨੂੰ ਪੁਚਾਣ ਲਈ ਭੇਜ ਦਿਤੀ। ਰੇਜੀਡੰਟ ਨੇ ਓਹ ਚਿਠੀ ਉਦਾਸੀ ਸਾਧੂ ਮਨੀ ਰਾਮ ਦੇ ਹਥ

ਮਹਾਰਾਣੀ ਜਿੰਦਾਂ ਪਾਸ ਭੇਜੀ । ਦਲੀਪ ਸਿੰਘ ਦੀ ਅਕਲ ਵੰਦੀ ਦਾ ਇਸਤੋਂ ਹੀ ਪਤਾ ਲੱਗਦਾ ਹੈ ਕਿ ਓਸਨੇ ਇਸ ਚਿਠੀ ਵਿਚ ਅਪਣੀ ਮਾਂ ਨੂੰ ਨੇਪਾਲ ਵਿਚ ਹੀ ਸ਼ਾਂਤੀ ਨਾਲ ਰੈਹਣ ਦੀ ਸਲਾਹ ਦਿਤੀ ਸੀ*

ਵਿਲੈਤ ਜਾਣ ਵੇਲੇ ਮਹਾਰਾਜਾ ਸਾਹਿਬ ਅਪਣਾ ਅਸਬਾਬ ਫਤੇਗੜ੍ਹ ਦੇ ਮੈਹਲ ਵਿਚ ਛਡ ਗਏ ਸਨ। ਸਿਪਾਹੀ ਗਦਰ ਦੀ ਲੁਟਮਾਰ ਵਿਚ ਉਨਾਂ ਦਾ ਅਸਬਾਬ ਨਾ ਬਚ ਸਕਿਆ। ਬਾਗੀਆਂ ਨੇ ਓਨਾਂ ਦਾ ਵੀ ਅਸਬਾਬ ਲੁਟ ਲਿਆ ਤੇ ਪੈਹਰੇਦਾਰਾਂ ਨੂੰ ਮਾਰ ਸੁਟਿਆ। ਇਸ ਖ਼ਬਰ ਨੂੰ ਸੁਣਕੇ ਮਹਾਰਾਜਾ ਸਾਹਿਬ ਬਹੁਤ ਦੁਖੀ ਹੋਏ। ਸੋ ਪੰਜਾਬ ਦੇ ਖੋਹੇ ਜਾਣ ਪਿਛੋਂ ਮਹਾਰਾਜਾ ਦਲੀਪ ਸਿੰਘ ਦੇ ਪਾਸ ਰਿਹਾ ਸਿਹਾ ਜੋ ਮਾਲ ਅਸਬਾਬ ਸੀ ਓਹ ਸਨ ੫੭ ਦੇ ਗਦਰ ਵਿਚ ਸਵਾਹਾ ਹੋ ਗਿਆ। ਦਲੀਪਸਿੰਘਦੇ ਬਾਲਿਗ ਹੋਣ ਪਰ ਸਰਕਾਰ ਡਾਕਟਰ ਲੋਗਿਨ ਨੂੰ ਜੋ ਗੁਜਾਰਾ ਦੇਂਦੀ ਸੀ ਓਹ ਓਸਨੇ ਬੰਦ ਕਰ ਦਿਤਾ। ਦਲੀਪ ਸਿੰਘ ਨੇ

---

*ਪੰਜਾਬ ਨੂੰ ਜ਼ਬਤ ਕਰਨ ਪਿਛੋਂ ੧੯੫੯ ਦੀ ੬ ਅਪ੍ਰੈਲ ਨੂੰ ਮਹਾਰਾਣੀ ਜਿੰਦਾਂ ਬਨਾਰਸੋਂ ਹਟਾਕੇ ਚੁਨਾਰ ਦੇ ਕਿਲੇ ਵਿਚ ਕੈਦ ਕੀਤੀ ਗਈ। ਪਰ ਉਥੇ ਓਹ ਸਾਧੂਆਂ ਦਾ ਭੇਖ ਬਣਾਕੇ ਅੰਗ੍ਰੇਜ਼ ਕਰਮਚਾਰੀਆਂ ਨੂੰ ਧੋਖਾ ਦੇਕੇ ਨਿਕਲ ਗਈ ਤੇ ਨੇਪਾਲ ਪਹੁੰਚੀ। ਸਨ ੧੯੫੯ ਦੀ ੨੧ ਅਪ੍ਰੈਲ ਨੂੰ ਓਸਨੇ ਨੇਪਾਲ ਦਰਬਾਰ ਨੂੰ ਆਸਰਾ ਦੇਣ ਦੀ ਬੇਨਤੀ ਕੀਤੀ। ਓਸ ਵੇਲੇ ਨੇਪਾਲ ਦਾ ਵੱਡਾ ਵਜੀਰ ਮਹਾਰਾਣਾ ਜੰਗ ਬਹਾਦੁਰ ਸੀ, ਜਿਸਨੇ ਆਸਰਾ ਦੇਣਾ ਮੰਨ ਲਿਆ।

ਵੇਖਿਆ ਕਿ ਇਸਤੋਂ ਲੋਗਿਨ ਦੁਖੀ ਹੋਵੇਗਾ ਇਸ ਲਈ ਉਸਨੇ ਈਸਟ ਇੰਡੀਆ ਕੰਪਨੀ ਨੂੰ ਅਪਣ ਗੁਜ਼ਾਰੇ ਦੀ ਰਕਮ ਵਿਚੋਂ ੪੩੩। – )ਚਾਰਪਾਈ ਲੋਗਿਨਨੂੰ ਦੇਣ ਲਈ ਲਿਖਿਆ। ਪਰ ਦਲੀਪ ਸਿੰਘ ਦੀ ਇਹ ਬੇਨਤੀ ਵੀ ਨਾ ਮਨਜ਼ੂਰ ਹੋਈ। ਇਸੇ ਵੇਲੇ ਮਹਾਰਾਜੇ ਦੇ ਭਤੀਜੇ ਸਹਦੇਵ ਸਿੰਘ ਨੇ ਅਪਣ ਤੇ ਅਪਣੀ ਮਾਂ ਦੇ ਗੁਜ਼ਾਰੇ ਲਈ ਚਾਚੇ (ਦਲੀਪਸਿੰਘ )ਨੂੰ ਲਿਖਿਆ। ਦਲੀਪ ਸਿੰਘ ਨੇ ਇਸਦੀ ਬਾਬਤ ਗਵਰਨਮੇਂਟ ਨਾਲ ਬਹੁਤ ਲਿਖਾ ਪੜ੍ਹੀ ਕੀਤੀ,ਤਦ ਕਿਧਰੇ ਜਾਕੇ ਵਿਚਾਰੇ ਸਹਦੇਵ ਸਿੰਘ ਨੂੰ ਪੰਜ ਹਜ਼ਾਰ ਸਾਲਾਨਾ ਦੇਣਾ ਮਨਜ਼ੂਰ ਹੋਯਾ।

੨੦ ਮਈ ਸਨ ੧੮੫੯ ਵਾਲੇ ਦਿਨ ਲਾਰਡ ਸਟੇ-ਨਲੀ ਨੇ ਮਹਾਰਾਜਾ ਸਾਹਿਬ ਨੂੰ ਲਿਖਿਆ—"ਆਪ ਅੰਗ੍ਰੇਜ਼ੀ ਕਾਨੂੰਨ ਅਨੁਸਾਰ ਬਾਲਿਗ ਹੋ ਗਏ ਹੋ। ਹੁਣ ਆਪ ਨੂੰ ਸਾਲਾਨਾ ਗੁਜ਼ਾਰਾ ੨੫੦੦੦ ਪੌਂਡ ਯਾਨੇ ਢਾਈ ਲੱਖ ਰੁਪਯਾ ਸਾਲਾਨਾ ਮਿਲਿਆ ਕਰੇਗਾ। ੩ ਜੂਨ ਨੂੰ ਮਹਾਰਾਜਾ ਦਲੀਪ ਸਿੰਘ ਨੇ ਪੁਛਿਆ—"ਇਹ ਗੁਜਾਰਾ ਮੇਰੀ ਜਿੰਦਗੀ ਤਕ ਰਹੇਗਾ ਯਾ ਮੇਰੇ ਪਿਛੋਂ ਮੇਰੀ ਸੰਤਾਨ ਨੂੰ ਵੀ ਮਿਲੇਗਾ ?"ਇਸਦੇ ਜਵਾਬ ਵਿਚ ਸਰ ਚਾਰਲਸਵੁਡ ਨੇ ੨੪ ਜੂਨ ਨੂੰ ਲਿਖਿਆ—"੨੫੦੦੦ਪੌਂਡ ਵਿਚੋਂ ਤੁਹਾਡੇ ਜੀਵਨ ਤਕ ੧੫ ਹਜਾਰ ਪੌਂਡ ਦਿਤੇ ਜਾਣਗੇ। ੧੦ਹਜਾਰ ਪੌਂਡ ਵਿਚੋਂ ਆਪਦੀ ਇਸਤ੍ਰੀ ਨੂੰ ੩ ਹਜਾਰ ਤੇ ਬਾਕੀ ਸਤ ਹਜਾਰ ਵਿਲੈਤਦੇ ਕਾਨੂੰਨ ਅਨੁਸਾਰ ਤੁਹਾਡੇ ਪੁਤ੍ਰਾਂ ਪੋਤ੍ਰਿਆਂ ਨੂੰ ਦਿਤਾ ਜਾਵੇਗਾ।" ਇਸਦੇ ਪਿਛੋਂ ੧ ਨਵੰਬਰ ਨੂੰ ਮਹਾ-ਰਾਜੇ ਨੇ ਗਵਰਨਮੇਂਟ ਨੂੰ ਲਿਖਿਆ—"ਮੇਰੀ ਸੰਤਾਨ ਦੇ

ਦੇ ਨਾ ਹੋਣ ਪਰ ਜੋ ਰਕਮ ਅਕਠੀ ਹੋਵੇ ਉਸਨੂੰ ਪੰਜਾਬ ਵਿਚ ਵਿਦਜਾ ਪ੍ਰਚਾਰ ਲਈ ਖਰਚ ਕੀਤਾ ਜਾਵੇ ਅਤੇ ਓਸਦਾ ਪ੍ਰਬੰਧ ਸਰਕਾਰ ਖੁਦ ਕਰੇ।"

ਇਨਾਂ ਗੱਲਾ ਦੇ ਸਿਵਾ ਮਹਾਰਾਜਾ ਸਾਹਿਬ ਨੇ ਫਤੇ ਗੜ੍ਹ ਵਿਚ ਉਨਾਂ ਦਾ ਜੋ ਮਾਲ ਅਸਬਾਬ ਨਸ਼ਟ ਹੋ ਗਿਆ ਸੀ ਓਸਦਾ ਹਰਜ਼ਾਨਾ ਦੇਣ ਲਈਵੀ ਸਰਕਾਰ ਪਾਸ ਬੇਨਤੀ ਕੀਤੀ। ਪਰ ਸਰਕਾਰ ਨੇ ਇਸਦਾ ਕੋਈ ਜਵਾਬ ਨਾ ਦਿਤਾ। ਇਸਤੋਂ ਮਹਾਰਾਜਾ ਸਾਹਿਬ ਬਹੁਤ ਨਾਰਾਜ ਹੋਏ ਤੇ ਓਨਾਂ ਨਵੰਬਰ ਵਿਚ ਲੋਗਿਨ ਨੂੰ ਕਿਹਾ—"ਹੁਣ ਮੇਰਾ ਧਰਜ ਬਿਲਕੁਲ ਜਾਂਦਾ ਰਿਹਾ ਹੈ। ਕ੍ਰਿਪਾ ਕਰਕੇ ਤੁਸੀ ਇਸਗਲ ਦੀ ਕੋਈ ਕੋਸ਼ਿਸ਼ ਕਰੋ ਕਿ ਸਰਕਾਰ ਮੇਰਾ ਕੁਝ ਪ੍ਰਬੰਧ ਕਰੇ ਤੇ ਮੇਰਾ ਬਾਕੀ ਦਾ ਰੁਪਯਾ ਦੇ ਦੇਵੇ। ਮੇਰਾ ਖਿਆਲ ਹੈ ਕਿ ਛੇਤੀ ੨ ਕਰਦਿਆਂ ਵੀ ਇਸਦੇ ਮੁਕਾਣ ਵਿਚ ਸਰਕਾਰ ਨੂੰ ੧ ਵਰ੍ਹਾ ਲੱਗ ਜਾਵੇਗਾ। ਦੋ ਮਹੀਨੇ ਹੋ ਗਏ ਸਰਕਾਰ ਨੇ ਕੋਈ ਜਵਾਬ ਨਹੀਂ ਦਿਤਾ, ਇਸ ਲਈ ਇਸਦਾ ਫੈਸਲਾ ਆਪ ਕਰਾ ਦਿਓ।"

ਪੈਸੇ ਦੀ ਤੰਗੀ ਤੋਂ ਮਹਾਰਾਜਾ ਦਲੀਪ ਸਿੰਘ ਇਸ ਵੇਲੇ ਵੱਡੇ ਦੁਖੀ ਸਨ। ਉਨਾਂ ਨੇ ਇਸਦਾ ਫੈਸਲਾ ਕਰਾਣ ਲਈ ਸਰ ਚਾਰਲਸਵੁਡ ਨਾਲ ਮੁਲਾਕਾਤ ਕੀਤੀ। ਸਰ ਚਾਰਲਸ ਵੁਡ ਨੇ ਉਨਾਂ ਪਾਸੋਂ ਦਸਤਖਤ ਕਰਾ ਕੇ ਹੇਠ ਲਿਖੇ ਮਤਲਬ ਦਾ ਇਕ ਕਾਗਜ਼ ਲੈ ਲਿਆ ਕਿ ਮਹਾਰਾਜ ਅਪਣੇ ਖਰਚ ਲਈ ੨੫ ਹਜਾਰ ਪੌਂਡ ਸਾਲਾਨਾ ਤੇ ਅਪਣੀ ਸੰਤਾਨ ਲਈ ੨੦ ਹਜਾਰ ਪੌਂਡ ਮਿਲਣ ਦੀ ਬੇਨਤੀ ਕਰਦੇ ਹਨ। ਸੰਤਾਨ ਦੇ ਨਾ ਹੋਣ ਪਰ ਓਹ ਰਕਮ

ਹਿੰਦੁਸਤਾਨ ਦੇ ਭਲੇ ਵਿਚ ਖਰਚ ਕਰਨਦਾ ਓਹ ਹਕ ਮੰਗਦੇ ਹਨ। ਇਸਦੇ ਹੋਣ ਪਰ ਹਿੰਦ ਸਰਕਾਰ ਉਤੇ ਉਨਾਂ ਦਾ ਹੋਰ ਕੋਈ ਦਾਵਾ ਨਹੀਂ ਰਹੇਗਾ।

੨੦ ਜਨਵਰੀ ਸਨ ੧੯੬੦—ਦਲੀਪ ਸਿੰਘ

ਕੋਰਟ ਆਫ ਡਾਈਰੈਕਟਰਸ ਨੇ ਉਕਤ ਚਿਠੀ ਦਾ ਜਵਾਬ ਢਾਈ ਮਹੀਨੇ ਬਾਦ ੩੦ ਮਾਰਚ ਨੂੰ ਇਹ ਦਿਤਾ ਕਿ ਸਨ ੧੯੪੯ ਦੀ ਸ਼ਰਤਾਂ ਦੇ ਅਨੁਸਾਰ ਸਰਕਾਰ ਵਲੋਂ ਮਹਾਰਾਜ ਨੇ ਕਿੰਨਾ ਲੈਣਾ ਹੈ ਇਹ ਜਾਨਣ ਦਾ ਮਹਾਰਾਜੇ ਨੂੰ ਕੋਈ ਅਧਿਕਾਰ ਨਹੀਂ। ਸਰਚਾਰਲਸ ਵੁਡ ਨੇ ਇਹ ਵੀ ਮੰਨਿਆ ਕਿ ਗੁਜ਼ਾਰੇ ਦੀ ਰਕਮ ਹਰਸਾਲ ਪੂਰੀ ੨ ਖਰਚ ਨਹੀਂ ਹੋਈ। ਪਰ ਓਸ ਵਿਚੋਂ ਕਿੰਨੀ ਰਕਮ ਬਚੀ ਹੋਈ ਹੇ ਇਸਦੀ ਮੈਨੂੰ ਖਬਰ ਨਹੀਂ। ਹੋ ਸਕਦਾ ਹੈ ਕਿ ਓਸ ਵਿਚੋਂ ੧੫੦੦੦੦ ਪੌਂਡ ਤੋਂ ਲੈਕੇ ੨੦੦੦੦੦ਲੱਖ ਪੌਂਡ ਤਕ ਬਚੀ ਹੋਵੇ। ਇਸਦੇ ਸਿਵਾ ਵੁਡ ਨੇ ਇਹ ਵੀ ਲਿਖਿਆ ਕਿ ਜਿਸ ਲਈ ਜੋ ਗੁਜ਼ਾਰਾ ਨਿਯਤ ਕੀਤਾ ਗਿਆ ਹੈ ਉਸਨੂੰ ਹੋਰ ਕਿਸੇ ਕੰਮ ਵਿਚ ਖਰਚ ਕਰਨ ਦਾ ਮਤਲਬ ਸਰਕਾਰ ਦਾ ਨਹੀਂ।

੩ ਅਪ੍ਰੈਲ ਸਨ ੧੯੬੦ ਨੂੰ ਮਹਾਰਾਜਾ ਦਲੀਪਸਿੰਘ ਨੇ ਉਕਤ ਚਿਠੀ ਦੇ ਜਵਾਬ ਵਿਚ ਇਹ ਲਿਖਿਆ ਕਿ ਸਰ ਚਾਰਲਸ ਵੁਡ ਨਾਲ ਮੁਲਾਕਾਤ ਕਰਕੇ ਮੈਂ ਜੋ ਚਿਠੀ ਸਰ-ਕਾਰ ਨੂੰ ਲਿਖੀ ਹੈ ਓਸਦਾ ਮੈਨੂੰ ਬਹੁਤ ਅਫਸੋਸ ਹੈ। ਪਰ ਸਨ ੧੯੪੯ ਈ: ਦੀ ਸੁਲਹ ਦੀਆਂ ਸ਼ਰਤਾਂ ਅਨੁਸਾਰ ਕਿਸ ੨ ਗੁਜਾਰੇ ਖੋਰ ਦੀ ਮੌਤ ਹੋ ਗਈ ਹੈ ਤੇ ਕਿੰਨੀ ਰਕਮ ਜਮਾ ਹੈ ਇਸਦਾ ਜਵਾਬ ਜਦ ਤਕ ਮੈਨੂੰ ਪੂਰਾ ੨ ਨਹੀਂ

ਮਿਲਦਾ ਤਦ ਤਕ ਮੈਂ ਅਪਣਾ ਦਾਵਾ ਨਹੀਂ ਛਡ ਸਕਦਾ।

ਇਸ ਚਿਠੀ ਨੂੰ ਭੇਜਿਆਂ ਵੀ ਕਰੀਬ ਡੇਢ ਵਰ੍ਹਾ ਹੋ ਗਿਆ ਪਰ ਇਸਦਾ ਕੋਈ ਜਵਾਬ ਮਹਾਰਾਜੇ ਨੂੰ ਨਾ ਮਿਲਿਆ। ਸਚ ਹੈ ਸੁਤੇ ਹੋਏ ਨੂੰ ਤਾਂ ਜਗਾ ਸਕੀਦਾ ਹੈ, ਪਰ ਜਾਗਦੇ ਹੋਏ ਨੂੰ ਕੌਣ ਜਗਾ ਸਕਦਾ ਹੈ ? ਇਸਦੇ ਵਿਚਕਾਰ ਹੀ ਮਹਾਰਾਜੇ ਨੂੰ ਹਿੰਦੁਸਤਾਨ ਔਣਾ ਪਿਆ ਤੇ ਇਹ ਗਲ ਵਿਚੇ ਰਹ ਗਈ। ਇਥੇ ਮਹਾਰਾਜੇ ਦੇ ਚਾਲ ਚਲਨ ਦੀ ਬਾਬਤ ਇਹ ਆਖ ਦੇਣਾ ਜਰੂਰੀ ਹੈ ਕਿ ਵਿਲੈਤ ਰੈਹਣ ਵੇਲੇ ਓਹ ਅਕਸਰ ਅੰਗ੍ਰੇਜਾਂ ਮੇਮਾਂ ਦੇ ਨਾਚ ਵਿਚ ਜਾਯਾ ਕਰਦੇ ਸਨ,ਪਰ ਓਸ ਵੇਲੇ ਤਕ ਉਨਾਂਦੇ ਚਾਲ ਚਲਨ ਉਤੇ ਕੋਈ ਦਾਗ ਨਾ ਆਯਾ। ਅੰਗ੍ਰੇਜ ਲੜਕੀਆਂ ਦੇ ਨੈਨਬਾਣਾ ਨਾਲ ਮਹਾਰਾਜੇ ਦਾ ਦਿਲ ਨਾ ਹਿਲਿਆ।

## ਮਾਂ ਪੁੱਤ ਦਾ ਮਿਲਾਪ

"ਸੁਨੋ ਦਾਸ ਦਾਸੀ ਸਕਲ ਚਿਤ ਦੇ ਮੇਰੀ ਬਾਤ।
ਕਹਾਂ ਹਮਾਰੇ ਤਾਤ ਹੈਂ, ਕਹਾਂ ਹਮਾਰੀ ਮਾਤ।"

* * * * *

ਕਹਾਂ ਹਮਾਰੀ ਮਾਤ ਮਾਥ ਚਰਨੋਂ ਪਰ ਜਾਇਨਿਵਾਊਂ।
ਦੀਜੇ ਸ਼ੀਘ੍ਰ ਬਤਾਇ ਦਰਸ ਕਰ ਕ੍ਰਿਤ ਹੋ ਜਾਊਂ।"

ਦਿਸੰਬਰ ਸਨ ੧੮੬੦ ਈਃ ਵਿਚ ਦਲੀਪ ਸਿੰਘ ਦਾ ਦਿਲ ਹਿੰਦੁਸਤਾਨ ਜਾਣ ਲਈ ਹੋਯਾ ।.ਇਸਦੇ

ਕਾਰਣ ਸਨ—ਇਕ ਤਾਂ ਓਹ ਹਿੰਦੁਸਤਾਨ ਵਿਚ ਆਕੀ ਅਪਣੀ ਮਾਤਾ ਦੇ ਰਹਿਣ ਦਾ ਪ੍ਰਬੰਧ ਕਰਨਾ ਚਾਹੁੰਦੇ ਸਨ ਤੇ ਦੂਜਾ ਹਿੰਦੁਸਤਾਨ ਵਿਚ ਉਨ੍ਹਾਂ ਦੀ ਇਛਾ ਸ਼ੇਰ ਦਾ ਸ਼ਿਕਾਰ ਕਰਨ ਦੀ ਸੀ। ਓਸ ਵੇਲੇ ਤਕ ਮਹਾਰਾਜੇ ਦਲੀਪਸਿੰਘ ਦ ਮਾਤਾ ਮਹਾਰਾਣੀ ਜਿੰਦਾਂ ਨੇਪਾਲ ਦੇ ਮਹਾਰਾਣੇ ਜੰਗ ਬਹਾਦਰਦੇ ਆਸਰੇ ਰੈਂਹਦੀ ਸੀ ਤੇ ਓਸਨੂੰ ਖਰਚ ਲਈ ੨੦ ਹਜਾਰ ਰੁਪਯੇ ਸਾਲਾਨਾ ਮਿਲਦੇ ਸਨ। ਪਰ ਇਸ ਭਾਰੇ ਖਰਚ ਤੇ ਹੋਰ ਕਈ ਕਾਰਣਾ ਤੋਂ ਮਹਾਰਾਣਾ ਸਾਹਿਬ ਚਾਹੁੰਦੇ ਸਨ ਕਿ ਮਹਾਰਾਣੀ ਜਿੰਦਾਂ ਇਥੋਂ ਚਲੀ ਜਾਵੇ ਤਾਂ ਚੰਗਾ ਹੈ। ਮਹਾਰਾਣੀ ਜਿੰਦਾਂ ਨੇ ਵੀ ਕਿਸੇ ਓਪਰੇ ਆਦਮੀ ਦੀ ਰਾਹੀਂ ।ਅੰਗ੍ਰੇਜ ਸਰਕਾਰ ਪਾਸ ਅਪਣੇ ਗੁਜਾਰੇ ਲਈਬੇਨਤੀ ਕੀਤੀ ਅਤੇ ਇਸਦੀ ਖਬਰ ਪਾਕੇ ਰਾਣਾ ਜੰਗ ਬਹਾਦਰ ਨੇ ਇਥੋਂ ਤਕ ਆਖ ਦਿਤਾ ਸੀ ਕਿ "ਜੇਕਰ ਮਹਾਰਾਣੀ ਨੇ ਅੰਗ੍ਰੇਜੀ ਰਾਜ ਵਿਚ ਪੈਰ ਰਖਿਆ ਤਾਂ ਮੁੜਕੇ ਓਹ ਕਦੇ ਨੇਪਾਲ ਵਿਚ ਨਹੀਂ ਰਹ ਸਕੇਗੀ ਅਤੇ ਨੇਪਾਲ ਦਰਬਾਰ ਵਲੋਂ ਓਸਨੂੰ ਇਕ ਕੌਡੀ ਵੀ ਨਹੀਂ ਮਿਲੇਗੀ। ਸੋ ਇਨਾਂ ਸਭਣਾਂ ਗਲਾ ਤੋਂ ਦੁਖੀ ਹੋਕੇ ਹੀ ਦਲੀਪਸਿੰਘ ਨੇ ਲੋਗਿਨ ਦੀ ਰਾਹੀਂ ਵਡੇ ਲਾਟ ਪਾਸੋਂ ਹਿੰਦੁਸਤਾਨ ਮੁੜਨ ਦਾ ਹੁਕਮ ਮੰਗਿਆ ਇਸਦੇ ਜਵਾਬ ਵਿਚ ਵਡੇ ਲਾਟ ਨੇ ਲਿਖਿਆ ਕਿ ਦਲੀਪ ਸਿੰਘ ਦੇ ਹਿੰਦੁਸਤਾਨ ਔਣ ਵਿਚ ਕੋਈ ਉਜ਼ਰ ਨਹੀਂ ਪਰ ਓਹ ਪੰਜਾਬ ਵਿਚ ਨਹੀਂ ਜਾ ਸਕਣਗੇ। ਨਾਲੇ ਅੰਗ੍ਰੇਜੀ ਰਾਜ ਵਿਚ ਮਹਾਰਾਣੀ ਜਿੰਦਾਂ ਦੇ ਰਹਿਣ ਦਾ ਕੋਈ ਡਰ ਨਹੀਂ। ਸੋ ਵਿਲੈਤੋਂ ਤੁਰਨ ਵੇਲੇ ਅਪਣੇ ਗੁਜਾਰੇ ਤੇ ਗਦਰ ਵਿਚ ਜੋ ਅਪਣਾ ਮਾਲ ਅਸਬਾਬ ਨਸ਼ਟ ਹੋ ਗਿਆ

ਸੀ ਓਸਦੇ ਨਿਬੇੜੇ ਦਾ ਭਾਰ ਲੋਗਿਨ ਨੂੰ ਸੌਂਪਕੇ ਜਨਵਰੀ ਸਨ ੧੯੬੧ ਵਿਚ ਮਹਾਰਾਜਾਦਲੀਪਸਿੰਘ ਮੁੜ ਹਿੰਦੁਸਤਾਨ ਵਿਚ ਆਏ।

ਕਲਕਤੇ ਪਹੁੰਚਕੇ ਮਹਾਰਾਜਾ ਦਲੀਪ ਸਿੰਘ ਸਪੈਂਨਿਸ ਹੋਟਲ ਵਿਚ ਠੈਹਰੇ। ਇਥੇ ਉਨ੍ਹਾਂਨੂੰ ਭਤੀਜਾ ਸਹਦੇਵ ਸਿੰਘ ਵੀ ਆਕੇ ਮਿਲਿਆ। ਮਹਾਰਾਜ ਦੀ ਬੇਨਤੀ ਪਰ ਮਹਾਰਾਣੀ ਜਿੰਦਾਂ ਨੇਪਾਲ ਤੋਂ ਸਦੀ ਗਈ। ਉਨਾਂ ਨੇ ਸ਼ਿਵਰਾਮ ਨਾਮੇਂ ਇਕ ਆਦਮੀ ਨੂੰ ਮਾਤਾ ਨੂੰ ਲੈਣ ਵਾਸਤੇ ਰਾਣੀਗੰਜ ਭੇਜਿਆ। ਇਸੇ ਸਮੇਂ ਵਿਚ ਦਲੀਪਸਿੰਘਨੂੰ ਇਹ ਸੁਣਕੇ ਵਡਾ ਗੁਸਾ ਤੇ ਅਫਸੋਸ ਹੋਯਾ ਕਿ ਸਰਕਾਰ ਨੇ ਉਨਾਂ ਦੀ ਮਾਤਾ ਦਾ ਗੁਜ਼ਾਰਾ ਘਟ ਤੋਂ ਘਟ ਦੋ ਹਜ਼ਾਰ ਰੁਪਯਾ ਸਾਲ ਤੇ ਵਧ ਤੋਂ ਵਧ ੩ ਹਜਾਰ ਰੁਪਯਾ ਸਾਲ ਤੇ ਕਲਕਤ ਵਿਚ ਇਕ ਮਕਾਨ ਰਹਿਣ ਲਈ ਨਿਯਤ ਕੀਤਾ ਹੈ। ਦਲੀਪ ਸਿੰਘ ਪਹਿਲਾਂ ਇਹ ਨਹੀਂ ਜਾਣਦਾ ਸੀ ਕਿ ਅੰਗ੍ਰੇਜ਼ ਸਰਕਾਰ ਮਹਾਰਾਜਾ ਰਣਜੀਤ ਸਿੰਘ ਦੀ ਰਾਣੀ ਤੇ ਉਸਦੀ ਮਾਤਾ ਨਾਲ ਸਖ਼ਤ ਵਰਤਾਉ ਕਰੇਗੀ। ਮਹਾਰਾਣੀ ਜਿੰਦਾਂ ਦੇ ਕਲਕਤੇ ਪਹੁੰਚਣ ਪਰ ਮਾਂ ਤੇ ਪੁਤ ਵਰਿਹਾਂ ਪਿਛੋਂ ਇਕ ਦੂਜੇ ਨੂੰ ਮਿਲੇ। ਮਹਾਰਾਣੀ ਨੇ ਅਪਣੇ ਪਯਾਰੇ ਪੁਤ੍ਰ ਦਲੀਪਸਿੰਘ ਦਾ ਮੁੜਕੇ ਮੂੰਹ ਵੇਖਕੇ ਅਪਣੇ ਭਾਗਾਂ ਨੂੰ ਸਲਾਹਿਆ। ਦਲੀਪਸਿੰਘ ਨੇ ਵੀ ਅਪਣੀ ਮਾਤਾ ਦੇ ਚਰਨਾਂ ਉਤੇ ਸਿਰ ਨਿਵਾਕੇ ਆਪਣੇ ਆਪਨੂੰ ਧੰਨ ਸਮਝਿਆ। ਕਰੀਬ ੧੨ ਵਰਿਹਾਂ ਪਿਛੋਂ ਇਸਤਰਾਂ ਮਾਤਾ ਪੁਤ੍ਰ ਦਾ ਮਿਲਾਪ ਹੋਯਾ। ਓਸ ਵੇਲੇ ਮਹਾਰਾਣੀ ਜਿੰਦਾਂ ਵਿਚ ਪੈਹਲੇ ਵਰਗੀ ਖੂਬਸੂਰਤੀ ਤੇ ਤੇਜ਼ੀ ਨਹੀਂ ਸੀ। ਓਸਦੀ ਸਿਹਤ

ਵਿਗੜ ਗਈ ਸੀ ਤੇ ਅਖਾਂ ਕਮਜ਼ੋਰ ਹੋ ਗਈਆਂ ਸਨ ਜਿਸ ਕਰਕੇ ਘਟ ਦਿਸਣ ਲਗ ਪਿਆ ਸੀ। ਇਸ ਕਾਰਣ ਇਸ ਵੇਲੇ ਮਹਾਰਾਣੀ ਨੂੰ ਅਪਣੇ ਪੁਤ੍ਰ ਨਾਲੋਂ ਵਖਰੇ ਰੈਹਣਾ ਔਖਾ ਮਲੂਮ ਹੁੰਦਾ ਸੀ।

ਦਲੀਪ ਸਿੰਘ ਨੂੰ ਅਜੇ ਥੋੜੇ ਦਿਨ ਹੀ ਕਲਕਤੇ ਆਯਾਂ ਹੋਏ ਸਨ ਕਿ ਉਸਨੂੰ ਹਿੰਦੁਸਤਾਨ ਵਿਚ ਰਹਿਣਾ ਬੁਰਾ ਮਾਲੂਮ ਹੋਣ ਲਗ ਪਿਆ। ਕਾਰਣ ਜਿਸਦਾ ਇਹ ਹੈ ਕਿ ਉਸ ਵੇਲੇ ਤਕ ਉਸਨੂੰ ਸੰਸਾਰ ਦਾ ਕੁਝ ਵੀ ਅਨੁਭਵ ਨਹੀਂ ਸੀ ਤੇ ਵਿਲੈਤੀ ਬੂ ਉਸਦੇ ਦਿਮਾਗ ਵਿਚ ਸਮਾਈ ਹੋਈ ਸੀ। ਸਨ ੧੮੬੧ ਦੇ ਫਰਵਰੀ ਵਿਚ ਉਸਨੇ ਡਾਕਟਰ ਲੋਗਿਨ ਨੂੰ ਇਕ ਚਿਠੀ ਭੇਜੀ। ਜਿਸ ਵਿਚ ਉਸਨੇ ਲਿਖਿਆ— ਹਿੰਦੁਸਤਾਨ ਇਕ ਗੰਦੀ ਜਗਾ ਹੈ। ਇਥੇ ਆਕੇ ਮੈਂ ਬਹੁਤ ਪਛਤਾਯਾ ਹਾਂ। ਮੈਨੂੰ ਇਕ ਘੜੀ ਵੀ ਇਥੇ ਅਰਾਮ ਨਹੀਂ ਮਿਲਦਾ। ਕਿਉਂਕਿ ਹਰੇਕ ਆਦਮੀ ਮੈਨੂੰ ਵੇਖਣ ਵਾਸਤੇ ਔਂਦਾ ਹੈ। ਮੇਰੇ ਪੁਰਾਣੇ ਨੌਕਰ ਅਨੇਕਾਂ ਪ੍ਰਸ਼ਨ ਕਰਕੇ ਮੈਨੂੰ ਤੰਗ ਕਰ ਦੇਂਦੇ ਹਨ। ਮੈਨੂੰ ਹਿੰਦੁਸਤਾਨੀਆਂ ਤੋਂ ਨਫਰਤ ਹੈ। ਉਹ ਝੂਠੇ ਖੁਸ਼ਾਮਦੀ ਤੇ ਠਗ ਹੁੰਦੇ ਹਨ। ਹੁਣ ਮੈਂ ਇੰਗਲੈਂਡ ਔਣ ਲਈ ਸਭ ਕੁਝ ਦੇਣ ਨੂੰ ਤਿਆਰ ਹਾਂ।"

ਵਿਲੈਤੀ ਫੈਸ਼ਨ ਵਿਚ ਡੁਬੇ ਹੋਏ ਦਲੀਪ ਸਿੰਘ! ਇਹ ਤੇਰੇ ਕੱਚੇ ਅਨੁਭਵ ਦਾ ਹੀ ਨਤੀਜਾ ਸੀ। ਜਿਸ ਹਿੰਦੁ- ਸਤਾਨ ਨੂੰ ਤੂੰ ਉਦੋਂ ਇੰਨੀ ਨਫਰਤ ਨਾਲ ਵੇਖ ਰਿਹਾ ਸੀ ਪਿਛੋਂ ਉਸਦੇ ਦਰਸ਼ਨ ਲਈ ਤੂੰ ਤਰਸਦਾ ੨ ਇਸ ਸੰਸਾਰ ਤੋਂ ਵਿਦਾ ਹੋ ਗਿਆ। ਇਸ ਨਾਲੋਂ ਵਧਕੇ ਅਦੂਰੰਦੇਸ਼ੀ ਤੇ ਮੂਰਖਤਾ ਦਾ ਹੋਰ ਕੀ ਦ੍ਰਿਸ਼ਟਾਂਤ ਹੋਵੇਗਾ? ਦਲੀਪਸਿੰਘ!

ਓਸ ਵੇਲੇ ਤੈਨੂੰ ਇਹ ਹਿੰਦੁਸਤਾਨ ਅਸਭਯ ਤੇ ਜੰਗਲੀ ਮਾਲੂਮ ਹੁੰਦਾ ਸੀ ਪਰ ਪਿਛੋਂ ਤੈਨੂੰ ਅਪਣੀ ਭੁਲ ਮਾਲੂਮ ਹੋਈ ਇਸ ਭੁਲ ਦੇ ਲਈ ਪਿਛੋਂ ਤੂੰ ਰੋਯਾ ਤੇ ਦਿਲ ਖੋਲਕੇ ਰੋਯਾ। ਨਹੀਂ ਪਤਾ ਤੇਰੇ ਜੇਹੇ ਕਿੰਨੇ ਆਦਮੀ ਇਸ ਸੰਸਾਰ ਵਿਚ ਅਪਣੇ ਕੱਚੇ ਅਨੁਭਵ ਦੇ ਕਾਰਣ ਕਿੰਨੀਆਂ ਭੁੱਲਾਂ ਕਰਦੇ ਹਨ ਤੇ ਪਿਛੋਂ ਪਛਤਾਉਂਦੇ ਹਨ।

ਜਿਸ ਵੇਲੇ ਦਲੀਪ ਸਿੰਘ ਕਲਕਤੇ ਦੇ ਸਪੈਂਸਿਜ਼ ਹੋਟਲ ਵਿਚ ਸੀ ਓਸ ਵੇਲੇ ਬਹੁਤ ਸਾਰੇ ਫੌਜੀ ਸਿਖ ਚੀਨ ਤੋਂ ਕਲਕਤੇ ਆਏ ਸਨ। ਜਦ ਓਨਾਂ ਸੁਣਿਆ ਕਿ ਦਲੀਪ ਸਿੰਘ ਵਿਲੈਤੋਂ ਵਾਪਸ ਆਯਾ ਹੈ ਤਦ ਓਨਾਂ ਦੇ ਆਨੰਦ ਦੀ ਕੋਈ ਹਦ ਨਾ ਰਹੀ। ਉਨਾਂ ਨੇ ਓਸ ਹੋਟਲ ਨੂੰ ਚਫੇਰਿਓ ਘੇਰ ਲਿਆ ਤੇ ਅਪਣਾ ਰਾਜਾ ਜਾਣਕੇ ਖੁਸ਼ੀਆਂ ਦੇ ਜੈਕਾਰੇ ਗਜਾਣ ਲਗੇ। ਦਲੀਪ ਸਿੰਘ ਦੇ ਵਿਲੈਤੋਂ ਔਣ ਪਰ ਲਾਰਡ ਕੈਨਿੰਗ ਨੇ ਕਈਵਾਰੀ ਉਸਦੇ ਨਾਲ ਮੁਲਾਕਾਤ ਕੀਤੀ ਸੀ ਪਰ ਉਸਨੂੰ ਇਹ ਪਤਾ ਨਹੀਂ ਸੀ ਕਿ ਸਿਖਾਂ ਦਾ ਅਜੇ ਤਕ ਮਹਾਰਾਜੇ ਰਣਜੀਤ ਸਿੰਘ ਦੇ ਪੁਤ੍ਰ ਨਾਲ ਇੰਨਾ ਪ੍ਰੇਮ ਹੈ। ਇਸ ਉਕਤ ਨਜ਼ਾਰੇ ਨੂੰ ਵੇਖਕੇ ਓਹ ਸਾਵਧਾਨ ਹੋ ਗਿਆ ਤੇ ਓਸਨੇ ਦਲੀਪ ਸਿੰਘ ਨੂੰ ਛੇਤੀ ਵਿਲੈਤ ਚਲੇ ਜਾਣ ਲਈ ਕਿਹਾ। ਦਲੀਪ ਸਿੰਘ ਵੀ ਖੁਸ਼ੀ ਨਾਲ ਵਿਲੈਤ ਜਾਣ ਲਈ ਤਿਆਰ ਹੋ ਪਿਆ ਪਰ ਉਸਨੂੰ ਇਸ ਗਲ ਦਾ ਅਫਸੋਸ ਰਹਿ ਗਿਆ ਕਿ ਓਹ ਸ਼ੇਰ ਦਾ ਸ਼ਿਕਾਰ ਕੀਤੇ ਬਿਨਾ ਹੀ ਵਾਪਸ ਜਾ ਰਿਹਾ ਹੈ ਕਿਉਂਕਿ ਓਸਨੇ ਸ਼ੇਰ ਦੇ ਸ਼ਿਕਾਰ ਕਰਨ ਲਈ ਨਵੀਂ ਤਰਾਂ ਦੇ ਹਥੀਆਰ ਖਰੀਦੇ ਸਨ। ਪਰ ਓਹ ਅਪਣੇ ਇਸ ਇਰਾਦੇ ਨੂੰ ਵਿਲੈਤ ਜਾਣ ਦੇ

ਚਾਉ ਵਿਚ ਭੁਲ ਹੀ ਗਿਆ। ਜਦ ਮਹਾਰਾਣੀ ਜਿੰਦਾਂ ਨੇ ਵੇਖਿਆ ਕਿ ਇੰਨੇ ਦਿਨਾਂ ਪਿਛੋਂ ਪਿਆਰੇ ਪੁਤ੍ਰ ਨੂੰ ਵੇਖਣ ਪਰ ਵੀ ਉਸਤੋਂ ਵਿਛੌੜਾ ਹੁੰਦਾ ਹੈ ਤਦ ਉਹ ਵੀ ਪੁਤ੍ਰ ਦੇ ਨਾਲ ਹੀ ਵਿਲੈਤ ਜਾਣ ਲਈ ਤਿਆਰ ਹੋ ਪਈ। ਸਰਕਾਰ ਨੇ ਉਸਨੂੰ ਵੀ ਵਿਲੈਤ ਜਾਣ ਦੀ ਆਗਿਆ ਦੇ ਦਿਤੀ। ਕਿਉਂਕਿ ਸਰਕਾਰ ਤਾਂ ਉਸਨੂੰ ਆਪ ਹੀ ਹਿੰਦੁਸਤਾਨ ਦੇ ਬਾਹਰ ਸੀਲੋਨ (ਲੰਕਾ) ਵਿਚ ਰਖਣਾ ਚਾਹੁੰਦੀ ਸੀ। ਚੁਨਾਰ ਦੇ ਕਿਲੇ ਤੋਂ ਨਠ ਜਾਣ ਦੇ ਵੇਲੇ ਮਹਾਰਾਂਣੀ ਦੇ ਜੋ ਗੈਹਣੇ ਗਟੇ ਛੁਟ ਗਏ ਸਨ ਉਹ ਵੀ ਸਰਕਾਰ ਨੇ ਮਹਾਰਾਣੀ ਨੂੰ ਮੋੜ ਦਿਤੇ। ਇਸਤਰਾਂ ਮਾਂ ਪੁਤ ਦੋਵੇ ਹੀ ਜਹਾਜੇ ਚੜ੍ਹਕੇ ਜੁਲਾਈ ਮਹੀਨੇ ਵਿਚ ਵਿਲੈਤ ਜਾ ਪਹੁੰਚੇ। ਉਥੇ ਪਹੁੰਚਕੇ ਦਲੀਪ ਸਿੰਘ ਨੇ ਸ਼ੈਹਰੀਆਂ ਦੇ ਹਕ ਪਾਣ ਦੀ ਬੇਨਤੀ ਕੀਤੀ ਜੋ ਮਨਜ਼ੂਰ ਹੋ ਗਈ।

ਵਿਲੈਤ ਦੇ ਰੀਤੀ ਰਿਵਾਜ ਤੇ ਸਾਜ ਸਮਾਜ ਨੂੰ ਵੇਖ ਕੇ ਮਹਾਰਾਣੀ ਜਿੰਦਾਂ ਵਡੀ ਅਚਰਜ ਹੋਈ। ਵਿਲੈਤ ਜਾਕੇ ਮਹਾਰਾਣੀ ਵੀ ਵਿਲੈਤੀ ਪੁਸ਼ਾਕ ਪਾਣ ਲਗ ਪਈ ਸੀ। ਪਰ ਉਨਾਂ ਕਪੜਿਆਂ ਨਾਲ ਘੁੰਡ ਕਢਣ ਵਿਚ ਉਸਨੂੰ ਵਡੀ ਔਖਿਆਈ ਹੁੰਦੀ ਸੀ।

ਜਦ ਤਕ ਮਹਾਰਾਣੀ ਜਿੰਦਾਂ ਵਿਲੈਤ ਨਹੀਂ ਗਈ ਸੀ (ਪੈਹਲੀ ਵੇਰੀ ਰੈਂਹਦੇ ਹੋਏ) ਓਦੋਂ ਤਕ ਦਲੀਪ ਸਿੰਘ ਹਰ ਐਤਵਾਰ ਗਿਰਜੇ ਜਾਯਾ ਕਰਦਾ ਸੀ। ਪਰ ਮਾਤਾ ਦੇ ਨਾਲ ਚਲੇ ਜਾਣ ਪਰ ਦਲੀਪ ਸਿੰਘ ਦਾ ਉਹ ਧਰਮਭਾਵ ਢਿੱਲਾ ਪੈ ਗਿਆ। ਈਸਾਈ ਧਰਮਤੋਂ ਉਸਦੀ ਸਰਧਾ ਕੁਝ ਘਟ ਗਈ। ਵਿਲੈਤਵਾਸੀ ਈਸਾ ਮਸੀਹ ਦੇ ਭਗਤਾਂ ਨੂੰ ਇਹ

ਗਲ ਬੁਰੀ ਲਗੀ। ਉਨਾਂ ਨੇ ਦਲੀਪ ਸਿੰਘ ਨੂੰ ਅਪਣੀ ਮਾਤਾ ਦੇ ਪ੍ਰਭਾਵ ਤੋਂ ਹਟਾਦੇਣਾ ਚੰਗਾ ਸਮਝਿਆ। ਕਿਸੇ ੨ ਬੁਧਵਾਨ ਰਾਜਨੀਤੀਵੇਤਾ ਨੇ ਤਾਂ ਮਹਾਰਾਣੀਨੂੰ ਹਿੰਦੁਸਤਾਨ ਮੁੜ ਜਾਣ ਦੀ ਸਲਾਹ ਦਿਤੀ। ਦਲੀਪ ਸਿੰਘ ਨੂੰ ਇਹ ਗਲ ਬਹੁਤ ਬੁਰੀ ਲਗੀ। ਉਹ ਅਪਣੀ ਮਾਤਾ ਸਣੇ ਹਿੰਦੁਸਤਾਨ-ਮੁੜਨ ਲਈ ਤਿਆਰ ਹੋ ਪਿਆ। ਪਰ ਸਰ ਜਾਨ ਲੋਗਿਨ ਤੇ ਲੇਡੀ ਲੋਗਿਨ ਨੇ ਉਨਾਂ ਨੂੰ ਹਿੰਦੁਸਤਾਨ ਜਾਣ ਤੋਂ ਮਨੇ ਕਰ ਦਿਤਾ। ਛੇਕੜ ਬਹੁਤ ਕਹਣ ਸੁਣਨ ਪਿਛੋਂ ਦਲੀਪ ਸਿੰਘ ਦੀ ਮਾਤਾ ਨੂੰ ਦੂਸਰੇ ਮਕਾਨ ਵਿਚ ਅਲਗ ਰਖਣ ਦਾ ਪ੍ਰਬੰਧ ਕੀਤਾ ਗਿਆ। ਪਰ ਇਸ ਗਲ ਤੋਂ ਦਲੀਪ ਸਿੰਘ ਦੇ ਦਿਲ ਤੇ ਭਾਰੀ ਸਟ ਵਜੀ। ਜਿਥੇ ਉਸਦਾ ਮਨ ਹੁਣ ਤਕ ਮੇਮਾਂ ਦੇ ਪ੍ਰੇਮ ਜਾਲ ਵਿਚ ਨਹੀਂ ਫਸਿਆ ਸੀ ਓਥੇ ਓਹ ਬਿਨਾ ਰੋਕ ਟੋਕ ਦ ਉਨਾਂ ਦਾ ਰੂਪ ਦਰਸ਼ਕ ਹੋਗਿਆ। ਸਚ ਹੈ:—

"ਕੀਆ ਇਸ਼ਕ ਨੇ ਬੇਹਯਾ ਜਬ ਹੈ ਇਤਨਾ,
ਤੋ ਅਬ ਕਆ ਰਹੀ ਹੈ ਜ਼ਰੂਰਤ ਹਯਾ ਕੀ।"

ਸਨ ੧੮੬੩ ਈ: ਵਿਚ ਮਹਾਰਾਣੀ ਵਿਕਟੋਰੀਆ ਦੇ ਪਤੀ ਪ੍ਰਿੰਸ ਅਲਬਰਟ ਵਿਕਟਰ ਦੇ ਯਤਨ ਨਾਲ "ਸਟਾਰ ਆਫ ਇੰਡੀਆ" ਨਾਮੇਂ ਖਿਤਾਬ ਦੀ ਉਤਪਤੀ ਹੋਈ ਤੇ ਦਲੀਪਸਿੰਘ ਨੂੰ ਵੀ ਇਹ ਦਿਤਾ ਗਿਆ।

ਪੂਰੇ ਦੋ ਵਰ੍ਹੇ ਵਿਲੈਤ ਵਿਚ ਗੁਜਾਰਨ ਦੇ ਪਿਛੋਂ ਦਲੀਪਸਿੰਘ ਦੀ ਮਾਤਾ ਮਹਾਰਾਣੀ ਜਿੰਦਾਂ ਦਾ ਅੰਤ ਸਮਾਂ ਆਣ ਪਹੁੰਚਾ। ਸੋ ਸਤਾਂ ਸਮੁੰਦ੍ਰਾਂ ਦੇ ਪਾਰ ਓਪਰੇ ਮੁਲਕ ਵਿਚ ਅਪਣ ਪੁਤ੍ਰ ਦੇ ਕੋਲ ਮਹਾਰਾਣੀ ਜਿੰਦਾਂ ਨੇ ਸਰੀਰ

ੜਿਆ। ਮਹਾਰਾਣੀ ਦੀ ਅੰਤਿਮ ਇਛਾ ਅਪਣੇ ਸਰੀਰਦੀ ਦਾਹ ਕ੍ਰਿਯਾ ਹਿੰਦੁਸਤਾਨ ਵਿਚ ਕਰਨ ਦੀ ਸੀ। ਪਰ ਓਸ ਵੇਲੇ ਕਈ ਕਾਰਣਾ ਕਰਕੇ ਦਲੀਪਸਿੰਘ ਅਪਣੀ ਮਾਂ ਦਾ ਬਿਬਾਣ ਹਿੰਦੁਸਤਾਨ ਵਿਚ ਨਾ ਲਿਆ ਸਕੇ।

ਅਜੇ ਅਪਣੀ ਮਾਤਾ ਦਾ ਸੋਗ ਦਲੀਪ ਸਿੰਘ ਜੀ ਭੁਲੇ ਹੀ ਨਹੀਂ ਸੀ ਕਿ ਸਰ ਜਾਨ ਲੋਗਿਨ ਵੀ ਚਲ ਬਸਿਆ। ਉਸਦੇ ਮਰਨ ਤੋਂ ਦਲੀਪ ਸਿੰਘ ਨੂੰ ਬਹੁਤ ਦੁਖ ਹੋਯਾ। ਕਿਉਂਕਿ ਪੰਜਾਬ ਤੋਂ ਵਿਛੋੜੇ ਜਾਣ ਪਰ ਓਹ ਬਰਾਬਰ ਲੋਗਿਨ ਦੇ ਨਾਲ ਰਹੇ ਆਏ ਸਨ। ਫੇਰ ਓਸ ਵੇਲੇ ਸਰਕਾਰ ਨਾਲ ਦਲੀਪ ਸਿੰਘ ਦਾ ਅਪਣੇ ਗੁਜਾਰੇ ਦੀ ਬਾਬਤ ਜੋ ਮੁਕਦਮਾ ਚਲਰਿਹਾ ਸੀ ਓਸ ਵਿਚ ਓਹਲੋਗਿਨ ਤੋਂ ਬਹੁਤ ਗਲਾਂ ਵਿਚ ਸਲਾਹ ਲਿਆ ਕਰਦੇ ਸਨ। ਸੋ ਉਸਦੀ ਯਾਦਗਾਰ ਵਿਚ ਉਸਦੀ ਕਬਰ ਦੇ ਉਤੇ ਦਲੀਪ ਸਿੰਘ ਨੇ ਇਕ ਬਹੁਤ ਸੋਹਣਾ ਪੱਥਰ ਦਾ ਥੰਮ ਖੜਾ ਕੀਤਾ। ਹਿੰਦੁਸਤਾਨ ਵਿਚ ਅਪਣੀ ਮਾਤਾ ਦੀ ਕ੍ਰਿਯਾ ਕਰਮ ਕਰਾਣ ਲਈ ਆਣ ਤੋਂ ਪੈਹਲਾਂ ਦਲੀਪਸਿੰਘ ਜੀ ਲੋਗਿਨ ਦੀ ਇਸਤ੍ਰੀ ਤੇ ਉਸਦੇ ਬਾਲ ਬਚਿਆਂ ਨੂੰ ਵੀ ਮਿਲੇ। ਉਨਾਂ ਨੇ ਲੇਡੀ ਲੋਗਿਨ ਤੇ ਉਨਾਂ ਦੇ ਬਚਿਆਂ ਦੇ ਗੁਜਾਰੇ ਦਾ ਪ੍ਰਬੰਧ ਕਰਨ ਦਾ ਵਚਨ ਵੀ ਦਿਤਾ ਤੇ ਨਾਲ ਹੀ ਲੇਡੀ ਲੋਗਿਨ ਨੂੰ ਦਲੀਪ ਸਿੰਘ ਨੇ ਕਿਹਾ—ਹੁਣ ਅਗੇ ਨੂੰ ਮੇਰੀ ਜਿੰਦਗੀ ਪ੍ਰਸੰਨਤਾ ਵਿਚ ਨਹੀਂ ਰਹੇਗੀ। ਹੁਣ ਮੇਰਾਇਰਾਦਾ ਕਿਸੇ ਉਚੇ ਘਰਾਣੇ ਦੀ ਇਸਤ੍ਰੀ ਨਾਲ ਸ਼ਾਦੀ ਕਰਨ ਦਾ ਨਹੀਂ ਰਿਹਾ। ਹੁਣ ਮੈਂ ਕਿਸੇ ਸੁਸ਼ੀਲ ਸੁੰਦਰ ਤੇ ਯਤੀਮ ਲੜਕੀ ਨਾਲ ਸ਼ਾਦੀ ਕਰਾਂਗਾ ਅਤੇ ਉਸਨੂੰ ਸਿਖਾ ਪੜ੍ਹਾਕੇ

ਅਪਣੀ ਸਾਥਣ ਬਣਾਵਾਂਗਾ। ਜਿਸਤੋਂ ਓਹ ਮੇਰੇ ਦੁਖ ਦੀ ਸਾਥਿਣ ਹੋਵੇਗੀ ਤੇ ਮੈਨੂੰਕੁਝ ਸ਼ਾਂਤੀ ਮਿਲੇਗੀ। ਸਨ ੧੮੬੪ ਵਿਚ ਦਲੀਪ ਸਿੰਘ ਜੀ ਮਾਤਾ ਦੇ ਕ੍ਰਿਯਾ ਕਰਮ ਲਈ ਬੰਬਈ ਆਏ ਤੇ ਫੇਰ ਵਾਪਸ ਵਿਲੈਤ ਚਲੇ ਗਏ।

## ਸ੍ਰੀ ਮਤੀ ਬੰਬਾ ਨਾਲ ਸ਼ਾਦੀ

"ਹੈ ਇਸ਼ਕ ਕੀ ਲੱਜ਼ਤ ਤਭੀ ਦੋਨੋਂ ਹੋਂ ਬੇਕਰਾਰ
ਦੋਨੋਂ ਤਰਫ ਹੋ ਆਗ ਬਰਾਬਰ ਲਗੀ ਹੂਈ।"

* * * * *

ਮਹਾਰਾਜਾ ਦਲੀਪ ਸਿੰਘ ਅਪਣੀ ਮਾਤਾ ਦਾ ਕ੍ਰਿਯਾ ਕਰਮ ਕਰਕੇ ਬੰਬਈ ਤੋਂ ਵਿਲੈਤ ਜਾਂਦਿਆਂ ਹੋਯਾਂ ਰਾਹ ਵਿਚ ਮਿਸਰ ਦੀ ਰਾਜਧਾਨੀ ਅਲੇਗਜੰਡ੍ਰੀਆ ਵਿਚ ਠੈਹਰੇ। ਉਥੇ ਓਹ ਇਕ ਸੁੰਦਰੀ ਦੇ ਰੂਪ ਨੂੰ ਵੇਖਕੇ ਮੋਹੇ ਗਏ ਤੇ ਉਨਾਂ ਨੇ ਉਸਨੂੰ ਸ਼ਾਦ ਲਈ ਕਿਹਾ। ਓਹ ਵੀ ਮਹਾਰਾਜੇ ਦੀ ਰਜਾ ਵਿਚ ਰਾਜੀ ਹੋ ਗਈ। ਇਸ ਲਈ ਉਸਦੇ ਨਾਲ ਦਲੀਪ ਸਿੰਘ ਨੇ ਅਨੰਦ ਪੜ੍ਹਾ ਲਿਆ। ਸਚ ਹੈ-"ਮ ਆ ਬੀਵੀ ਰਾਜੀ, ਤੋ ਕਜਾ ਕਰੇਗਾ ਕਾਜ਼ੀ ?" ਤੇ ਅੰਗ੍ਰੇਜ਼ੀ ਕਾਨੂਨ ਨੇ ਵੀ ਇਸ ਸ਼ਾਦੀ ਨੂੰ ਬੇਕਾਨੂਨੀ ਨਾ ਕਿਹਾ। ਇਸਤਰਾਂ ਇਸ ਵਿਵਾਹ ਵਿਚ ਮਹਾਰਾਜੇ ਨੂੰ ਕਿਸੇਤਰਾਂ ਦੀ ਰੁਕਾਵਟ ਨਾ ਪਈ।

ਸ੍ਰੀਮਤੀ ਬੰਬਾ ਮੂਲਾ ਦੀ ਉਮਰ ਉਸ ਵੇਲੇ ੧੬ ਵਰਿਹਾਂ ਦੀ ਸੀ। ਓਹ ਵਡੀ ਸੁੰਦਰ ਤੇ ਸੁਸ਼ੀਲ ਸੀ। ਉਸ ਨਾਲ ਸ਼ਾਦੀ ਕਰਕੇ ਦਲੀਪ ਸਿੰਘ ਜੀ ਬਹੁਤ ਪ੍ਰਸੰਨ ਹੋਏ। ਪਰ ਉਨਾਂ ਦੀ ਓਹ ਪਰਮਪ੍ਰਿਯ ਪਤਨੀ ਅਰਬੀ ਦੇ ਸਿਵਾ

ਕੋਈ ਬੋਲੀ ਨਹੀਂ ਜਾਣਦੀ ਸੀ ਇਸ ਲਈ ਉਸਦੇ ਨਾਲ ਗਲਾਂ ਕਰਨ ਵਿਚ ਮਹਾਰਾਜੇਨੂੰਵਡੀ ਦਿੱਕਤ ਪੇਸ਼ ਆਈ। ਸੋ ਇਸਦੇ ਲਈ ਕੁਝ ਦਿਨ ਤਕ ਮਹਾਰਾਜ ਨੇ ਇਕ ਦੁਭਾਸ਼ੀਆ ਰਖ ਲਿਆ। ਨਾਲੇ ਇਕ ਮੇਮ ਅੰਗ੍ਰੇਜ਼ੀ ਪੜ੍ਹਾਣ ਲਈ ਰਖ ਦਿਤੀ ਸੋ ਇਹ ਔਕੜ ਥੋੜ੍ਹੇ ਦਿਨ ਤਕ ਰਹੀ।

ਮਹਾਰਾਜੇ ਦੇ ਦਿਨ ਧੰਧਾ ਮੂਲਾ ਨਾਲ ਚੰਗੇ ਗੁਜ਼ਰੇ, ਓਥੋਂ ਮਹਾਰਾਜਾ ਸਾਹਿਬ ਵਿਲੈਤ ਗਏ ਤੇ ਮਹਾਰਾਣੀ ਵਿਕਟੋਰੀਆ ਨੇ ਦੋਹਾਂ ਨੂੰ ਰਾਜ ਮੈਹਲ ਵਿਚ ਨਿਉਂਦਾ ਦਿਤਾ। ਮਹਾਰਾਣੀ ਵਿਕਟੋਰੀਆ ਵੀ ਬੰਬਾ ਮੂਲਾ ਦੀ ਚਾਲ ਢਾਲ ਵੇਖਕੇ ਬਹੁਤ ਪ੍ਰਸੰਨ ਹੋਈ। ਓਸ ਵਿਚੋਂ ਮਹਾਰਾਜ ਦੀਆਂ ਛੇ ਸੰਤਾਨ ਹੋਈਆਂ।

## ਦਲੀਪਸਿੰਘ ਤੇ ਗਵਰਨਮੇਂਟ

"ਮੈਂ ਮਰਗਯਾ ਅਹਵਾਲੇ ਦਿਲ ਕਹਤੇ ਕਹਤੇ।
ਥਕੇ ਨ ਤੁਮ ਭੀ "ਬਸ ਬਸ ਸੁਨਾ" ਕਹਤੇ ਕਹਤੇ।"

ਓ ਸਖਤ ਕਰਮ! ਤੈਨੂੰ ਵਿਚਾਰੇ ਦਲੀਪ ਸਿੰਘ ਉਤੇ ਕੁਝ ਭੀ ਤਰਸ ਨਾਂ ਆਯਾ? ਸਨ ੧੮੪੯ ਈਸਵੀ ਦੀਆਂ ਸ਼ਰਤਾਂ ਅਨੁਸਾਰ ਆਪਨੂੰ ਤੇ ਅਪਣੀ ਸੰਤਾਨ ਨੂੰ ਗੁਜਾਰਾ ਮਿਲਣ ਲਈ ਦਲੀਪ ਸਿੰਘ ਨੇ ਸਰਕਾਰ ਨਾਲ ਬਹੁਤ ਲਿਖ ਪੜ੍ਹ ਕੀਤੀ ਅਤੇ ਇਹ ਲਿਖ ਪੜ੍ਹ ਸਨ ੧੮੫੭ ਵਿਚ ਦਲੀਪ ਸਿੰਘ ਨੇ ਬਾਲਿਗ ਹੋ ਜਾਣ ਪਰ ਹੀ ਅਰੰਭ ਦਿਤੀ ਸੀ ਪਰ ਵਿਚਾਰੇ ਦਲੀਪ ਸਿੰਘ ਨੂੰ ਕੋਈ ਜਵਾਬ ਤਸਲੀ ਵਾਲਾ ਨਾ ਮਿਲਿਆ। ਸਨ ੧੮੪੯

ਵਾਲੇ ਸੁਲਹਨਾਮੇ ਦੀ ਬਾਬਤ ਸਰਕਾਰ ਤੇ ਦਲੀਪ ਸਿੰਘ ਦੇ ਵਿਚਾਰਾਂ ਵਿਚ ਇਕ ਵਡਾ ਭਾਰੀ ਮਤ ਭੇਦਸੀ ।ਮਹਾਰਾਜਾ ਚਾਹੁੰਦਾ ਸੀ ਕਿ ਸ਼ਰਤ ਦੇ ਅਨੁਸਾਰ ਮੈਨੂੰ ਬਾਲਿਗ ਹੋਣ ਪਰ ਸਾਰਾ ਗੁਜਾਰਾ (ਘਟ ਤੋਂ ਘਟ ਚਾਰ ਲਖ ਤੇ ਵਧ ਤੋਂ ਵਧ ਪੰਜ ਲਖ)ਮਿਲਣਾ ਚਾਹੀਦਾ ਹੈ ਤੇ ਮਹਾਰਾਜੇ ਰਣਜੀਤ ਸਿੰਘਦੇ ਪਰਵਾਰ ਵਿਚੋਂ ਜੋ ਕੋਈ ਜੀਉਂਦਾ ਹੋਵੇ ਉਸਨੂੰ ਮਹਾਰਾਜੇ ਦਲੀਪ ਸਿੰਘ ਦੀ ਰਾਹੀਂ ਗੁਜਾਰਾ ਮਿਲੇ। ਕਿਉਂਕਿ ਸ਼ਰਤਾਂ ਦਲੀਪ ਸਿੰਘ ਨਾਲ ਹੋਈਆਂ ਸਨ ਇਸ ਲਈ ਓਹੀ ਮਹਾਰਾਜੇ ਰਣਜੀਤ ਸਿੰਘ ਦੇ ਪਰਵਾਰ ਵਿਚੋਂ ਵਡੇ ਪੁਰਖ ਸਨ। ਇਸਦੇ ਸਿਵਾ ਮਹਾਰਾਜਾ ਸਾਹਿਬ ਇਹ ਚਾਹੁੰਦੇ ਸਨ ਕਿ ਪੰਜਾਬ ਕੇਸਰੀ ਦੇ ਪਰਵਾਰ ਵਿਚੋਂ ਜੋ ਮਨੁਖ ਨਿਰਸੰਤਾਨ ਮਰ ਗਿਆ ਹੋਵੇ ਅਤੇ ਓਸਦੇ ਗੁਜਾਰੇ ਦਾ ਜੋ ਰੁਪਯਾ ਜਮਾ ਹੋਵੇ ਸ਼ਰਤਾਂ ਦੇ ਅਨੁਸਾਰ ਓਹ ਵੀ ਦਲੀਪ ਸਿੰਘ ਨੂੰ ਹੀ ਮਿਲਣਾ ਚਾਹੰਦਾ ਹੈ। ਪਰ ਸਰਕਾਰ ਸ਼ਰਤਾਂਦੇ ਇਸ ਅਰਥਨੂੰ ਨਹੀਂ ਮੰਨਦੀ ਸੀ। ਸਰ ਚਾਰਲਸ ਵੁਡ ਨੇ ਲਾਟ ਡਲਹੌਜੀ ਦੇ ਮਾਈਨਟ੍ਰ ਦੇ ਅਨੁਸਾਰ ਮਹਾਰਾਜਾ ਦਲੀਪ ਸਿੰਘ ਨੂੰ ਦਸਿਆ ਕਿ ਸਨ ੧੮੪੯ ਦੀਆਂ ਸ਼ਰਤਾਂ ਅਨੁਸਾਰ ਘਟ ਤੋਂ ਘਟ ੪ ਲਖ ਤੇ ਵਧ ਤੋਂ ਵਧ ੫ ਲਖ ਰੁਪਯਾ ਸਾਲਾਨਾ ਦਲੀਪ ਸਿੰਘ ਤੇ ਹੋਰਨਾ ਕੁਟੰਬੀਆਂ ਲਈ ਮੁਕਰਰ ਹੋਯਾ ਸੀ। ਓਸ ਵਿਚੋਂ ਸਰਕਾਰ ਨੇ ਦਲੀਪਸਿੰਘ ਦੇ ਲਈ ਜਿੰਨਾ ਹਿਸਾ ਨਿਯਤ ਕਰ ਦਿਤਾ ਹੈ ਓਹੀ ਉਨਾਂ ਨੂੰ ਮਿਲੇਗਾ। ਦੂਜੇ ਲੋਕਾਂ ਨੂੰ ਜੋ ਗੁਜਾਰਾ ਦਿਤਾ ਗਿਆ ਹੈ ਓਹ ਉਨਾਂ ਨੂੰ ਉਨਾਂ ਦੇ ਜੀਵਨ ਤਕ ਮਿਲੇਗਾ। ਉਨਾਂਦੇ ਮਰ ਜਾਣ ਪਰ ਓਹ ਸਰਕਾਰੀ ਖਜਾਨੇ

ਵਿਚ ਜਮਾ ਕੀਤਾ ਜਾਵੇਗਾ। ਕੁਟੰਬੀਆਂ ਦੇ ਮਰਜਾਣ ਪਿਛੋਂ ਉਨ੍ਹਾਂ ਦੇ ਗੁਜ਼ਾਰੇ ਦਾ ਰੁਪਯਾ ਮਹਾਰਾਜੇ ਨੂੰ ਨਹੀਂ ਮਿਲੇਗਾ ਤੇ ਇਸਤਰਾਂ ਕਿੰਨਾ ਰੁਪਯਾ ਬਚਿਆ ਹੈ ਉਸਦਾ ਕੋਈ ਹਿਸਾਬ ਨਹੀਂ ਪਰ ਅੰਦਾਜਨ ਡੇਢ ਦੋ ਲਖ ਪੌਂਡ ਤੋਂ ਵਧ ਨਹੀਂ ਬਚਿਆ।

ਵਿਚਾਰਾ ਦਲੀਪਸਿੰਘ ਇਹ ਜਵਾਬ ਸੁਣਕੇ ਬਹੁਤ ਦੁਖੀ ਹੋਯਾ। ਇਸਦੇ ਵਿਰੁਧ ਉਸਨੇ ਬਹੁਤ ਲਿਖ ਪੜ੍ਹ ਕੀਤੀ ਪਰ ਨਤੀਜਾ ਕੁਝ ਨਾ ਨਿਕਲਿਆ। ਸਰ ਜਾਨ ਲਾਰੇਂਸ ਆਦਿ ਨੂੰ ਵੀ ਮਹਾਰਾਜੇ ਨੇ ਇਸ ਝਗੜੇ ਦੇ ਨਿਬੇੜਨ ਲਈ ਕਿਹਾ ਪਰ ਉਨਾਂ ਵੀ ਕੁਝ ਨ ਕੀਤਾ। ਇਹ ਵੇਖਕ ਦਲੀਪ ਸਿੰਘ ਦੇ ਖੀਚਜਦੀ ਹਦ ਨਾ ਰਹੀ। ਉਨਾਂ ਨੇ ੩੧ ਅਗਸਤ ਸਨ ੧੮੬੨ ਦੇ "ਟਇੰਮ" ਅਖਬਾਰ ਵਿਚ ਇਕ ਚਿਠੀ ਛਪਵਾਈ ਜਿਸ ਵਿਚ ਮਹਾਰਾਜੇ ਨੇ ਵਿਲੈਤ ਦੀ ਪਬਲਿਕ ਅਗੇ ਅਪਣੇ ਦੁਖਾਂ ਦੇ ਦੂਰ ਕਰਨ ਲਈ ਬੇਨਤੀ ਕੀਤੀ। ਓਹ ਚਿਠੀ ਵਡੀ ਲੰਮਾ ਹੈ। ਸੋ ਅਸੀਂ ਉਸਦਾ ਪੂਰਾ ੨ ਤਰਜਮਾਂ ਨਾ ਕਰਕੇ ਉਸਦੀਆਂ ਮੋਟੀਆਂ ਮੋਟੀਆਂ ਗਲਾਂ ਇਥੇ ਲਿਖਦੇ ਹਾਂ। ਮਹਾਰਾਜਾ ਦਲੀਪਸਿੰਘ ਨੇ ਇਸ ਚਿਠੀ ਵਿਚਇਹ ਲਿਖਿਆ ਸ:—ਵੈਰੋਵਾਲ ਦੀ ਸੁਲਹ ਅਨੁਸਾਰ ਮੈਂ ਅੰਗ੍ਰੇਜਾਂ ਦੀ ਹਿਫਾਜਤ ਵਿਚ ਸੀ। ਮੁਲਤਾਨ ਵਿਚ ਮੂਲਰਾਜ ਨ ਗਦਰ ਮਚਾਯਾ ਤੇ ਜਿਸਨੂੰ ਛੇਤੀ ਨਾ ਦਬਾਨ ਕਰਕੇ ਓਹ ਸਾਰੇ ਪੰਜਾਬ ਵਿਚ ਫੈਲ ਗਿਆ, ਕਿਉਂਕਿ ਉਸਦੇ ਦਬਾਣ ਲਈ ਅੰਗ੍ਰੇਜੀ ਫੌਜ ਭੇਜਣ ਵਿਚ ਦੇਰ ਕੀਤੀ ਗਈ। ਨਾਲ ਹੀ ਲਾਟ ਡਲਹੌਜੀ ਨੇ ਇਹ ਐਲਾਨ ਕਢਿਆ ਕਿ ਜੋ ਮਨੁਖ ਇਸ ਗਦਰ ਵਿਚ ਸ਼ਾਮਿਲ ਨਹੀਂ

ਹੋਵੇਗਾ ਓਸਨੂੰ ਡੰਡ ਨਹੀਂ ਦਿਤਾ ਜਾਵੇਗਾ। ਪਰ ਅਮਨ ਹੋ ਜਾਣ ਪਰ ਲਾਟ ਡਲਹੌਜ਼ੀ ਲੋਭ ਦੇ ਹੌਜ਼ ਵਿਚ ਡੁਬ ਗਿਆ। ਓਸਨੇ ਵੈਰੋਵਾਲ ਦੀ ਸੁਲਹ ਤੋੜਕੇ ਪੰਜਾਬ ਨੂੰ ਜਬਤ ਕਰ ਲਿਆ। ਓਸਦੇ ਨਾਲ ਹੀ ਮੇਰੀ ਅਸਥਾਵਰ ਸੰਪਤੀ-ਜਵਾਹਰਾਤ ਸੋਨੇ ਦੇ ਗੈਹਣੇ ਅਰ ਭਾਂਡੇ ਬਰਤਨ ਮੇਰੇ ਪੈਹਨਣ ਦੇ ਕਪੜੇ, ਮਤਲਬ ਕੀ ਮੇਰੇ ਮੈਹਲ ਦਾ ਸਾਰਾ ਅਸਬਾਬ ਵੇਚ ਦਿਤਾ। ਜਿਸਦੀ ਵਟਕ ਹੀ ਢਾਈ ਲਖ਼ ਪੌਂਡ(੩੭ ਲਖ ਰੁਪਯੇ) ਦੀ ਹੋਈ ਸੀ। ਜਿਸ ਫੌਜ ਨੂੰ ਮੈਂ ਗਦਰ ਦੇ ਦੂਰ ਕਰਨ ਲਈ ਭੇਜਿਆ ਸੀ ਓਸਨੂੰ ਇਸ ਰੁਪਯੇ ਵਿਚੋਂ ਬਹੁਤ ਸਾਰਾ ਰੁਪਯਾ ਵੰਡਿਆ ਗਿਆ। ਮੈਂ ਬੇਕਸੂਰ ਹਾ ਤੇ ਮੈਂ ਇਕ ਉਂਗਲ ਵੀ ਅੰਗ੍ਰੇਜ਼ ਸਰਕਾਰ ਦੇ ਬਰਖ਼ਿਲਾਫ ਨਹੀਂ ਖੜੀ ਕੀਤੀ। ਪਰ ਇਸਦੇ ਉਲਟ ਮੈਨੂੰ ਇਕ ਅਪਰਾਧੀ ਵਾਂਗ ਸਜ਼ਾ ਦਿਤੀ ਜਾ ਰਹੀ ਹੈ। ਮੇਰਾ ਰਾਜ ਬੇਇਨਸਾਫੀ ਨਾਲ ਖੋਹ ਲੀਤਾ ਗਿਆ ਹੈ। ਲਾਟ ਡਲਹੌਜ਼ੀਦੇ ਖਿਆਲ ਅਨੁਸਾਰ ਸਨ ੧੮੫੦ਈ: ਵਿਚ ਮੇਰੇ ਰਾਜ ਦੀ ਆਮਦਣ ੫੦ ਲਖ ਰੁਪਯਾ ਸਾਲ ਸੀ।*

---

*ਦਲੀਪ ਸਿੰਘ ਨੇ ਸਰਕਾਰ ਨਾਲ ਜੋ ਸਾਰੀ ਲਿਖਾਪੜ੍ਹੀ ਕੀਤੀ ਸੀ ਓਸ ਸਾਰੀ ਦਾ ਤਰਜਮਾ ਇਥੇ ਨਹੀਂ ਦਿਤਾ ਗਿਆ। ੧੮੬੨ ਵਿਚ ਸਰਕਾਰ ਨੇ ਦਲੀਪ ਸਿੰਘ ਨੂੰ ੨੫ ਲਖ ਰੁਪਯੇ ਸਾਲਾਨਾ ਦੇਣੇ ਮਨਜ਼ੂਰ ਕੀਤੇ ਤੇ ਸਾਢੇ ਦਸ ਲਖ ਰੁਪਯਾ ਕੰਪਨੀ ਨੇ ਗਲਾਡਸਟਰ ਸ਼ਾਯਰ ਨਾਮੇਂ ਨਗਰ ਦੀ ਹੇਬਰਾਪ ਇਸਟੇਟ ਨਾਮੇਂ ਜਿਮੀਦਾਰੀ

[ਬਾਕੀ ਨੋਟ ਲਈ ੨੫੯ ਸਫਾ ਵੇਖੋ]

ਤੇ ਓਸਦੇ ਪਿਛੋਂ ਹੋਰ ਵੀ ਵਧ ਗਈ ਹੈ। ਫੇਰ ਮੈਂ ਨਾਬਾਲਗੀ

---

[੨੫੮ ਸਫੇ ਨੋਟਦੀ ਬਾਕੀ]

ਖਰੀਦਣ ਲਈ ਦਿਤਾ ਪਰ ਦਲੀਪ ਸਿੰਘ ਨੂੰ ਇਹ ਜਗਾ ਪਸੰਦ ਨਾ ਆਈ ਇਸ ਲਈ ਇਹ ਵੇਚਕੇ ਓਸਨੇ ਸਫੋਕ ਵਿਚ ਹੋਰ ਜਮੀਨ ਲਈ। ਸਰਕਾਰ ਨੇ ਇਹ ਮਨਜੂਰ ਕੀਤਾ ਤੇ ਇਸਦ ਲਈ ੧੧੦੦੦੦੦ ਰੁਪਯਾ ੪) ਸੈਂਕੜਾ ਸੂਦ ਉਤੇ ਉਸਦੇ ਖਰੀਦਣ ਲਈ ਦਿਤਾ। ਸੂਦ ਨਾਲ ਤੇ ਕੁਟੰਬ ਦੇ ਵਾਧੇ ਨਾਲ ਦਲੀਪ ਸਿੰਘ ਦਾ ਖਰਚ ਵਧ ਗਿਆ ਤੇ ਜਿਸਦੇ ਲਈ ਸਨ ੧੮੮੦ ਵਿਚ ਉਨਾਂ ਨੂੰ ਬਹੁਤ ਤੰਗੀ ਆਈ। ਇਸ ਪਰ ਸਰਕਾਰ ਨ ਹੋਰ ਰੁਪਯਾ ਦਿਤਾ ਤੇ ਦਲੀਪ ਸਿੰਘ ਪਾਸੋਂ ਇਹ ਲਿਖਵਾ ਲਿਆ ਕਿ ਉਨਾਂ ਦੇ ਮਰ ਜਾਣ ਪਿਛੋਂ ਓਸ ਜਮੀਨ ਉਤੇ ਦਲੀਪ ਸਿੰਘ ਦੀ ਸੰਤਾਨ ਦਾ ਕੋਈ ਹਕ ਨਹੀ ਹੋਵੇਗਾ ਤੇ ਓਸਨੂੰ ਸਰਕਾਰ ਲੈ ਲਵੇਗੀ।

ਦਲੀਪਸਿੰਘਨੇ ਖੁਦ ਲਿਖਿਆ ਹੈਕਿ ਓਸਦੀ ਇਕ ਖਾਸ ਜਾਯਦਾਦ ਦੀ ਹੀ ਆਮਦਣ ੨॥ ਲਖ ਸਾਲ ਦੀਸੀ ਲੂਣ ਦੀ ਖਾਣ ਦੀ ਆਮਦਣ ੪੦ ਲਖ ਰੁਪਯਾ ਸਾਲ ਸੀ ਇਸਦ ਸਿਵਾ ਬਹੁਤ ਸਾਰੇ ਸ਼ਾਲ ਦੁਸ਼ਾਲੇ ਜੋ ਸਰਕਾਰ ਨੇ ਲਹੌਰ ਦ ਤੋਸ਼ੇ ਖਾਨੇ ਵਿਚੋਂ ਕਢਕੇ ਵੇਚ ਦਿਤੇ ਸਨ ਉਨਾਂ ਦਾ ਰੁਪਯਾ ਸੀ। ਸਨ ੫੭ ਵਾਲੇ ਗਦਰ ਵੇਲੇ ਫਤੇ ਗੜ੍ਹ ਵਿਚ ਦਲੀਪ ਸਿੰਘ ਦਾ ੨॥ ਲਖ਼ ਰੁਪਯੇ ਦਾ ਨੁਕਸਾਨ ਹੋਯਾ ਤੇ ਸਰਕਾਰ ਓਸਦਾ ਕੁਲ ੩੦ ਹਜਾਰ ਰੁਪਯਾ ਵੇਂਦੀ ਸੀ ਜੋ ਦਲੀਪ ਸਿੰਘ ਨੇ ਨਾ ਲਿਆ।

ਵਿਚ ਸੁਲਹਨਾਮੇਂ ਉਤੇ ਦਸਤਖਤ ਕੀਤੇਸਨ ਤੇ ਓਹ ਕਾਨੂਨ ਦੇ ਵਿਰੁਧ ਹੈ । ਇਸਤੋਂ ਮੇਰਾ ਇਹ ਮਤਲਬ ਨਹੀਂ ਕਿ ਮੈਂ ਹੁਨ ਪੰਜਾਬ ਦਾ ਰਾਜਾ ਹਾਂ ਯਾ ਹੋਣਾ ਚਾਹੁੰਦਾ ਹਾਂ। ਮੈਂ ਮਹਾਰਾਣੀ ਵਿਕਟੋਰੀਆ ਦੀ ਪ੍ਰਜਾ ਹੋਣ ਵਿਚ ਹੀ ਖੁਸ਼ ਹਾਂ। ਕਿਉਂਕਿ ਓਸਦੀ ਮੇਰੇ ਉਤੇ ਭਾਰੀ ਕ੍ਰਿਪਾ ਦ੍ਰਿਸ਼ਟੀ ਹੈ। ਫੇਰ ਸਨ ੧੮੪੯ ਦੀਆਂ ਸ਼ਰਤਾਂ ਅਨੁਸਾਰ ਮੇਰੀ ਨਿਜੀਜਾਗੀਰ ਜ਼ਬਤ ਨਹੀਂ ਹੋ ਸਕਦੀ । ਪਰ ਓਹ ਵੀ ਬੇਇਨਸਾਫੀ ਕਰਕੇ ਖੋਹ ਲਈ ਗਈ। ਸਨ ੧੮੪੯ ਵਿਚ ਓਸਦੀ ਆਮਦਣ ੧ ਲੱਖ ੩੦ ਹਜਾਰ ਪੌਂਡ ਸਾਲਾਨਾ ਦੀਸੀ ਮੇਰੀ ਅਸਥਾਵਰ ਸੰਪਤੀ ਦਾ ਮੁਲ ਹੀ ਸਰਜਾਨ ਲੇਗਿਨਨੇ ੨੦ ਹਜਾਰ ਪੌਂਡ ਲਾਯਾ ਸੀ। ਫਤੇਗੜ੍ਹ ਵਿਚ ਜੋ ਜਾਯਦਾਦ ਮੇਰੇ ਪਾਸ ਸੀ ਤੇ ਇਸਤੋਂ ਪੈਹਲਾਂ ਜੋ ਚੀਜਾਂ ਮੇਰੀਆਂ ਵੇਚੀਆਂ ਗਈਆਂ ਸਨ ਓਨਾਂ ਦਾ ਮੁਲ ਹੀ ੨੫ ਲੱਖ ਪੌਂਡ ਸੀ। ਪਰ ਓਸ ਵਿਚੋਂ ਵੀ ਮੈਨੂੰ ਇਕ ਕੌਡੀ ਨਹੀਂ ਮਿਲੀ।

ਇਹ ਇਕ ਕਿਤਨੇ ਸ਼ੋਕ ਦੀ ਗੱਲ ਹੈ ਕਿ ਮੇਰੇ ਨੌਕਰ ਚਾਕਰ ਤਾਂ ਅਪਨੀ ਸਥਾਵਰ ਸੰਪਤੀ ਤੇ ਮੇਰੀ ਦਿਤੀ ਹੋਈ ਜਾਗੀਰ ਨੂੰ ਮਜੇ ਨਾਲ ਬੈਠੇ ਭੋਗਣ ਪਰ ਮੈਂ ਓਨਾ ਦਾ ਮਾਲਿਕ ਹੋਕੇ ਤ ਅੰਗ੍ਰੇਜਾਂ ਦੇ ਵਿਰੁਧ ਇਕ ਉਂਗਲ ਨਾ ਚੁਕੀ ਹੋਣ ਤੇ ਵੀ ਇਸ ਦਸ਼ਾ ਨੂੰ ਪਹੁੰਚਾਯਾ ਗਿਆ ਹਾਂ। ਸ਼ਾਯਦ ਇਸਦਾ ਇਹ ਕਾਰਣ ਹੈ ਕਿ ਮੈਂ ਓਨਾਂ ਦੀ ਰਖ੍ਯਾ ਅਧੀਨ ਇਕ ਬਾਲਕ ਸਾਂ । ਮੈਨੂੰ ਅੰਗ੍ਰੇਜ ਸਰਕਾਰ ਨੇ ਸਿਰਫ ੨੫੦੦੦ ਪੌਂਡ ਸਾਲ ਦੇਣਾ ਕੀਤਾ ਹੈ ਜਿਸ ਵਿਚੋਂ ਜਰੂਰੀ ਖਰਚ ਲਈ ਕੁਲ ੧੩੦੦੦ ਪੌਂਡ ਰਖੇ ਹਨ। ਦਯਾ ਦੀ ਹਦ ਤਾਂ ਵੇਖੋ ! ਮੇਰੇ ਮਰੇ ਪਿਛੋਂ ਮੇਰੀ ਜਾਯਦਾਦ ਵੇਚੀ

ਜਾਵੇਗੀ ਤੇ ਮੇਰੇ ਪੁਤ੍ਰਾ ਧੀਆਂ ਨੂੰ ਸਿਰਫ ੨੦੦੦ ਪੌਂਡ ਸਾਲਾਨਾ ਮਿਲਿਆ ਕਰੇਗਾ। ਇਸਤਰਾਂ ਮੇਰੀ ਸੰਤਾਨ ਮੇਰੇ ਘਰੋਂ ਕਢ ਦਿਤੀ ਜਾਵੇਗੀ ਤੇ ਓਹ ਆਸਰੇ ਲਈ ਇਧਰ ਓਧਰ ਭਟਕਦੀ ਫਿਰੇਗੀ।

ਇਸਤਰਾਂ ਦੀਆਂ ਗਲਾਂ ਲਿਖਕੇ ਛੇਕੜ ਦਿਲਚੀਰਵੇਂ ਸ਼ਬਦਾਂ ਵਿਚ ਵਿਲੈਤੀ ਪਬਲਿਕ ਅਗੇ ਮਹਾਰਾਜੇ ਦਲੀਪ-ਸਿੰਘ ਨੇ ਅਪੀਲ ਕੀਤੀ ਕਿ ਕੋਈ ਦਯਾਲੂ ਅੰਗ੍ਰੇਜ਼ ਪਾਰਲੀਮੈਂਟ ਵਿਚ ਮੇਰਾ ਮੁਕਦਮਾ ਪੇਸ਼ ਕਰਕੇ ਨਿਆਂ ਕਰਾਵੇ। ਪਰ ਉਸ ਵਿਚਾਰੇ ਦੀ ਇਹ ਅਪੀਲ—ਨਕਾਰਖਾਨੇ ਵਿਚ ਤੂਤੀ ਵਾਂਗ ਅਥਵਾ ਬੋਲੇ ਅਗੇ ਰੋਣ ਦੇ ਵਾਂਗ ਹੀ ਬਿਰਥੀ ਗਈ। ਦਲੀਪ ਸਿੰਘ ਦੀਆਂ ਉਕਤ ਦੁਖ ਭਰੀਆਂ ਗਲਾਂ ਸੁਣਕੇ ਕਿਸੇ ਨੇ ਇਹ ਨਾ ਪੁਛਿਆ ਕਿ—"ਦਲੀਪ ਸਿੰਘ, ਤੇਰੇ ਮੂੰਹ ਵਿਚ ਕਿਤਨੇ ਦੰਦ ਹਨ।"

ਇਸਦੇ ਪਿਛੋਂ ਦਲੀਪ ਸਿੰਘ ਨੇ ਲੇਡੀ ਲੋਗਿਨ ਨੂੰ ਹਮੇਸ਼ਾ ਲਈ ਵਿਲੈਤ ਛਡਕੇ ਹਿੰਦੁਸਤਾਨ ਚਲੇ ਜਾਣ ਦਾ ਅਪਣਾ ਖਿਆਲ ਦਸਿਆ। ਪਰ ਉਸਨੇ ਦਲੀਪ ਸਿੰਘ ਨੂੰ ਵਿਲੈਤ ਵਿਚ ਹੀ ਰੈਹਣ ਤੇ ਮਹਾਰਾਣੀ ਵਿਕਟੋਰੀਆਦੀ ਦਯਾ ਉਤੇ ਭਰੋਸਾ ਕਰਨ ਲਈ ਕਿਹਾ। ਦਲੀਪ ਸਿੰਘ ਨੇ ਲੇਡੀ ਲੋਗਿਨ ਨੂੰ ਇਹ ਵੀ ਕਿਹਾ—"ਵੇਖੋ, ਲੇਡੀ ਸਾਹਿਬ, ਮੇਰੇ ਮਰੇ ਪਿਛੋਂ ਸਰਕਾਰ ਮੇਰੀ ਜਾਯਦਾਤ ਵੇਚੇਗੀ ਤੇ ਮੇਰੇ ਵਡੇ ਲੜਕੇ ਨੂੰ ਸਿਰਫ ੨੦੦ ਪੌਂਡ ਸਾਲਾਨਾ ਖਰਚ ਦੇਵੇਗੀ। ਸੋ ਇਹ ਕਿੰਨੀ ਬੇਇਜ਼ਤੀ ਹੈ?"

ਇਸਦੇ ਪਿਛੋਂ ੨ ਵਰ੍ਹੇ ਤਕ ਮਹਾਰਾਜਾ ਦਲੀਪ ਸਿੰਘ ਵਿਲੈਤ ਵਿਚ ਰਹੇ ਪਰ ਉਨ੍ਹਾਂ ਦੀਆਂ ਬੇਨਤੀਆਂ ਵਲ ਕਿਸੇ

ਨੇ ਕੁਝ ਧਜਾਨ ਨਾ ਦਿਤਾ। ਉਨ੍ਹਾਂ ਦੇ ਲਈ ਯਾ ਉਨ੍ਹਾ ਦੀ ਸੰਤਾਨ ਲਈ ਕੋਈ ਢੰਗਾ ਪ੍ਰਬੰਧ ਨਾ ਹੋਯਾ। ਛੇਕੜ ਲਾਚਾਰ ਹੋਕੇ ਦਲੀਪ ਸਿੰਘ ਨੇ ਅਪਣੀ ਜਾਗ ਰ ਵੇਚਕੇ ਹਿੰਦੁਸਤਾਨ ਔਣ ਦੀ ਠਾਨ ਠ ਈ। ਉਸਦੇ ਇਸ ਕੰਮ ਤੋਂ ਸਰਕਾਰ ਕੁਝ ਡਰੀ ਤੇ ਉਸਨੇ ਸਰਥੇਲਵਰਨ ਨੂੰ ਦਲੀਪ ਸਿੰਘ ਦੇ ਪਾਸ ਭੇਜਿਆ ਤੇ ਉਸਨੇ ਇਹ ਕਿਹਾ—ਜੇਕਰ ਤੁਸੀ ਵਿਲੈਤ ਵਿਚ ਰਹੋ ਤਾਂ ਤੁਹਾਨੂੰ ਬ੍ਰਿਟਿਸ਼ ਸਰਕਾਰ ੫੦ ਹਜਾਰ ਪੌਂਡ ਦਵੇਗ ਪਰ ਦਲੀਪ ਸਿੰਘ ਨੇ ਇਹ ਗਲ਼ ਨਾ ਮੰਨੀ ਤੇ ਹਿੰਦੁਸਤਾਨ ਜਾਣ ਦੀ ਬੇਨਤੀ ਕੀਤੀ। ਬੇਨਤੀ ਮਨਜੂਰ ਹੋਈ ਪਰਨਾਲ ਹੀ ਇਹ ਵੀ ਹੁਕਮ ਹੋਯਾ ਕਿ ਹਿੰਦੁਸਤਾਨ ਵਿਚ ਆਪਨੂੰ ਸਰਕਾਰ ਦੀ ਨਜਰਬੰਦੀ ਵਿਚ ਰਹਿਣਾ ਪਵੇਗਾ। ਅਪਣੀ ਮਰਜੀ ਨਾਲ ਤੁਸੀ ਕਿਧਰੇ ਨਹੀਂ ਜਾ ਸਕੋਗੇ ਤੇ ਪੰਜਾਬ ਵਿਚ ਤਾਂ ਪੈਰ ਵੀ ਨਹੀਂ ਰਖ ਸਕੋਗੇ।

ਦਲੀਪ ਸਿੰਘ ਨੇ ਸਾਰੀਆਂ ਗਲਾਂ ਮਨਜੂਰ ਕਰ ਲਈਆਂ ਤੇ ਓਹ ਓਦੋਂ ਹਿੰਦੁਸਤਾਨ ਨੂੰ ਰਵਾਨਾ ਹੋ ਪਏ।



# ਵਿਲੈਤ ਛਡਣੀ ਤੇ ਹੋਰ ਹਾਲ

"ਜ਼ਬਤ ਨਾਲੋਂ ਕੋ ਕਰੂੰ, ਹਰਦਮ ਕਿ ਰੋਕੂੰ ਆਹ ਕੋ
ਮੁਝਸੇ ਅਬ ਛਿਪਤੀ ਨਹੀਂ ਕਬ ਤਕ ਛਿਪਾਊਂ ਚਾਹਕੋ"

* * * * *

"ਹੈ ਗੁਮਾਂ ਤੇਰਾ ਕਿਧਰ, ਕਿਸ ਵਹਮੋ ਨਾਦਾਨੀ ਮੇਂ ਹੈ।
ਪੇਸ਼ ਆਨੀ ਹੈ ਵਹੀ, ਜੋ ਕੁਛ ਕਿ ਪੇਸ਼ਾਨੀ ਮੇਂ ਹੈ।"

ਵਿਲੈਤੋਂ ਤੁਰਨ ਵੇਲ ਦਲੀਪ ਸਿੰਘ ਨੇ ਅਪਣੀ ਜਨਮ ਭੂਮੀ ਪੰਜਾਬ ਦੇ ਨਿਵਾਸੀਆਂ ਨੂੰ ਹੇਠ ਲਿਖੇ ਮਤਲਬ ਦੀ ਇਕ ਚਿਠੀ ਲਿਖੀਃ—

ਲੰਡਨ ੨੫ ਮਾਰਚ ੧੮੮੬

"ਮੇਰੇ ਪਜਾਰੇ ਦੇਸ਼ ਵਾਸੀਓ !

ਹਿੰਦੁਸਤਾਨ ਵਿਚ ਆਕੇ ਰਹਿਣ ਤੇ ਵਸਣ ਦੀ ਇਛਾ ਮੇਰੀ ਬਿਲਕੁਲ ਨਹੀਂ ਸੀ । ਪਰ ਸਤਗੁਰੂ ਸਭਣਾ ਦਾ ਵਿਧਾਤਾ ਹੈ । ਓਹ ਅਸਾਂ ਸਭਣਾ ਨਾਲੋਂ ਵਡਾ ਸ਼ਕਤੀਵਾਨ ਹੈ। ਮੈਂ ਉਸਦਾ ਭੁਲਾ ਹੋਯਾ ਜੀਵ ਹਾਂ। ਮੇਰੀ ਇਛਾ ਨਾ ਹੋਣ ਪਰ ਵੀ ਮੈਂ ਸਤਗੁਰੂ ਦੀ ਇਛਾ ਨਾਲ ਵਿਲੈਤ ਛਡਕੇ ਹਿੰਦੁ-ਸਤਾਨ ਵਿਚ ਆਵਾਂਗਾ ਤੇ ਮਾਮੂਲੀ ਮਨੁਖਾਂ ਵਾਂਗ ਵਸਾਂਗਾ । ਮੈਂ ਸਤਗੁਰੂ ਦੀ ਇਛਾ ਦੇ ਸਾਹਮਣੇ ਸਿਰ ਨਿਵੈਂਦਾ ਹਾਂ। ਓਸਦੀ ਜੋ ਮਰਜੀ ਹੈ ਓਹੀ ਹੋਵੇਗਾ ।

ਪਜਾਰੇ ਖਾਲਸਾ ਜੀ, ਮੈਂ ਅਪਣਾ ਪੇਹਲਾ ਖਾਲਸਾ] ਧਰਮ ਛਡਕੇ ਵਿਦੇਸ਼ੀ ਧਰਮ ਗ੍ਰਹਣ ਕਰ ਲਿਆ ਹੈ ਜਿਸਦੇ ਲਈ ਮੈਂ ਤੁਹਾਡੇ ਪਾਸੋਂ ਖਿਮਾਂ ਮੰਗਦਾ ਹਾਂ ਕਿਉਂਕਿ

ਮੈਨੂੰ ਜਦੋਂ ਈਸਾਈ ਬਣਾਇਆ ਗਿਆ ਸੀ ਓਦੋਂ ਮੇਰੀ ਉਮਰ ਬਹੁਤ ਛੋਟੀ ਸੀ। ਮੈਂ ਬੰਬਈ ਪੁਜਕੇ ਫੇਰ ਸਿਖ ਧਰਮ ਨੂੰ ਧਾਰਣ ਕਰਾਂਗਾ, ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਹੁਕਮ ਮੰਨਾਂਗਾ।

ਮੇਰੀ ਬਹੁਤ ਇਛਾ ਹੋਣ ਪਰ ਵੀ ਮੈਂ ਪੰਜਾਬ ਪਹੁੰਚਕੇ ਤੁਹਾਨੂੰ ਨਹੀਂ ਮਿਲ ਸਕਾਂਗਾ, ਇਸ ਲਈ ਇਹ ਚਿਠੀ ਲਿਖਣ ਵਾਸਤੇ ਲਚਾਰ ਹੋਯਾ ਹਾਂ। ਮਹਾਰਾਣੀ ਵਿਕਟੋਰੀਆਂ ਵਿਚ ਮੇਰੀ ਪਰਮ ਭਗਤੀ ਹੈ ਤੇ ਮੈਂ ਉਸਦਾ ਉਚਿਤ ਫਲ ਪਾ ਲਿਆ ਹੈ। ਸਤਿਗੁਰੂ ਦੀ ਇਛਾ ਪੂਰਣ ਹੋਵੇ।

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤੇ।

ਪਯਾਰੇ ਦੇਸ਼ ਵਾਸੀਓ,

ਮੈਂ ਹਾਂ ਤੁਹਾਡਾ ਆਪਣਾ ਮਾਸ ਤੇ ਲਹੂ।

ਦਲੀਪ ਸਿੰਘ*

ਦਲੀਪ ਸਿੰਘ ਦੀ ਇਸ ਚਿਠੀ ਦੇ ਛਪਦਿਆਂ ਹੀ ਸਾਰੇ ਪੰਜਾਬ ਵਿਚ ਵਡੀ ਹਲ ਚਲ ਮਚ ਗਈ। ਸਿਖ ਆਪਣੇ ਪਯਾਰੇ ਦਲੀਪ ਸਿਘ ਦਾ ਪੰਜਾਬ ਆਉਣਾ ਸੁਣਕੇ ਫੁਲੇ ਨਾ ਸਮਾਏ! ਇਕ ਸਿਖ ਨੇ ਤਾਂ ਓਸਦੇ ਜਵਾਬ ਵਿਚ ਇਕ ਚਿਠੀ ਵੀ ਮਹਾਰਾਜੇ ਨੂੰ ਲਿਖ ਦਿਤੀ। ਉਸ ਵਿਚ ਉਸਨੇ ਦਲੀਪ ਸਿੰਘ ਦੇ ਆਉਣ ਪਰ ਖੁਸ਼ੀ ਪ੍ਰਗਟ ਕਰਦੇ ਹੋਏ ਲਿਖਿਆ:—

ਪਯਾਰੇ ਮਹਾਰਾਜਾ,

ਭਾਵੇਂ ਮੈਂ ਤੁਹਾਡੇ ਦੇਸ ਵਾਸੀਆਂ ਵਿਚ ਇਕ

---

*ਭਾਰਤ ਕੀਰਤੀ ਸਫਾ ੯੫

ਗੁਮਨਾਮ ਆਦਮੀ ਹਾਂ ਪਰ ਆਪਦੇ ਵਿਲੈਤ ਛਡਣ ਤੇ ਮੁੜਕੇ ਸਿਖ ਧਰਮ ਧਾਰਨ ਕਰਨ ਨੂੰ ਦ੍ਰਿੜ ਵੇਖਕੇ ਮੈਨੂੰ ਜੋ ਅਨੰਦ ਹੋਯਾ ਹੈ ਓਹ ਪਰਗਟ ਕਰਨਾ ਅਸੰਭਵ ਹੈ। ਸਾਰਾ ਪੰਜਾਬ ਹੀ ਕਿਉਂ ਸਾਰਾ ਹਿੰਦੁਸਤਾਨ ਤੁਹਾਡੇ ਉਤੇ ਹੋਏ ਅੰਗ੍ਰੇਜ਼ ਸਰਕਾਰ ਦੇ ਜ਼ੁਲਮਾਂ ਨੂੰ ਵੇਖਕੇ ਰੋ ਰਿਹਾ ਹੈ। ਪਯਾਰ ਮਹਾਰਾਜਾ ਇਸ ਵੇਲੇ ਐਸਾ ਕੋਈ ਆਦਮੀ ਨਹੀਂ ਜਿਸਨੂੰ ਤੁਹਾਡੇ ਨਾਲ ਹਮਦਰਦੀ ਨਾ ਹੋਵੇ। ਪਰ ਖਾਲੀ ਹਮਦਰਦੀ ਨਾਲ ਅਸੀਂ ਤੁਹਾਡਾ ਕੀ ਭਲਾ ਕਰ ਸਕਦੇ ਹਾਂ? ਤੁਹਾਨੂੰ ਅਸੀਂ ਅਪਣੇ ਵਿਚਾਲੇ ਵੇਖਕੇ ਬਹੁਤ ਖੁਸ਼ ਹੋਵਾਂਗੇ। ਜਦ ਬ੍ਰਿਟਿਸ਼ ਸਰਕਾਰ ਤੁਹਾਨੂੰ ਹਰਤਰਾਂ ਦੇ ਸੁਖਾਂ ਤੋਂ ਵਾਂਜੇ ਰਖਣ ਨੂੰ ਤਿਆਰ ਹੈ ਤਦ ਤੁਹਾਨੂੰ ਅਪਣੇ ਦੇਸ ਵਾਸੀਆਂ ਦੀ ਪ੍ਰੀਤੀ ਤੇ ਹਮਦਰਦੀ ਨਾਲ ਸ਼ਾਂਤੀ ਪ੍ਰਾਪਤ ਹੋਵੇਗੀ। ਤੁਸਾਂ ਸਾਨੂੰ ਅਪਣਾ ਦੇਸ਼ਵਾਸੀ ਸ਼ੁਭਚਿੰਤਕ ਆਖ ਕੇ ਯਾਦ ਕੀਤਾ ਹੈ ਇਸ ਲਈ ਇਸਤੋਂ ਵਧਕੇ ਸਾਡੇ ਹੋਰ ਕੀ ਚੰਗ ਭਾਗ ਹੋ ਸਕਦੇ ਹਨ? ਤੁਹਾਡੇ ਅਨੇਕਾਂ ਦੇਸ਼ਵਾਸੀ ਤੁਹਾਡਾ ਸਵਾਗਤ ਕਰਨ ਲਈ ਉਡੀਕ ਰਹੇ ਹਨ ਪਰ ਜਿਸ਼ ਸਰਕਾਰ ਨੇ ਤੁਹਾਨੂੰ ਇਥੋਂ ਤਕ ਔਣ ਲਈ ਮਜਬੂਰ ਕੀਤਾ ਹੈ ਓਹ ਸਰਕਾਰ ਹੋਰ ਕਿਸੇਤਰਾਂ ਦੀ ਕੋਈ ਰੋਕ ਨਾ ਪਾ ਦੇਵੇ ਇਸ ਗਲ ਦਾ ਸਾਨੂੰ ਡਰ ਹੈ*

ਪਯਾਰੇ ਮਹਾਰਾਜਾ ਮੈਂ ਹਾਂ ਆਪਦਾ ਭਰੋਸੇਦਾਰ ਸ਼ੁਭਚਿੰਤਕ ਇਕ ਨਮ੍ਰਨਿਵੇਦਕ ਪੰਜਾਬੀ।

---

*ਬੰਗਾਲੀ ਕਿਤਾਬ--"ਸਿਖ ਯੁਧੇਰ ਇਤਿਹਾਸ ਔਰ ਮਹਾਰਾਜ ਦਲੀਪ ਸਿੰਘ" ਦਾ ਸਫਾ ੩੪੨ ਵੇਖੋ।

ਉਕਤ ਚਿਠੀ ਦੇ ਛਪਣ ਤੋਂ ਪੈਹਲਾਂ ਹੀ ਸਰਕਾਰ ਦਾ ਖਿਆਲ ਓਸਵਲੋਂ ਇਕਦਮ ਬਦਲਗਿਆ।ਦਲੀਪਸਿੰਘਦੀ ਚਿਠੀ ਪੰਜਾਬੀਆਂ ਦੇ ਨਾਮ ਛਪਣੀ ਤੇ ਪੰਜਾਬੀਆਂ ਦਾ ਖੁਸ਼ ਹੋਣਾਂ ਵੇਖਕੇ ਸਰਕਾਰ ਨੂੰ ਪਿੱਸੂ ਪੈ ਗਏ ਕਿ ਕਿਧਰੇ ਦਲੀਪ ਸਿੰਘਦੇ ਔਣ ਨਾਲ ਕੋਈ ਉਤਪਾਤ ਨਾਂ ਮਚ ਜਾਵੇ। ਕਿਧਰੇ ਸਿਖ ਹੀ ਜੋਸ਼ ਵਿਚ ਨਾ ਆ ਜਾਣ। ਇਸ ਲਈ ਦਲੀਪ ਸਿੰਘ ਅਜੇ ਅਦਨ ਤਕ ਹੀ ਆਯਾ ਸੀਕਿ ਸਰਕਾਰ ਨੇਓਸਨੂੰ ਹਿੰਦੁਸਤਾਨ ਆਉਣੋ ਰੋਕ ਦਿਤਾ। ਅਦਨ ਵਿਚ ਹੀ ਕੈਦ ਕਰ ਲਿਆ। ਸਰਕਾਰ ਦਾ ਐਸਾ ਵ ਤਾਉ ਵੇਖਕੇ ਦਲੀਪਸਿੰਘ ਨੂੰ ਬਹੁਤ ਦੁਖ ਹੋਯਾ। ਓਸਨੇ ਮਹਾਰਾਣੀ ਵਿਕਟੋਰੀਆ ਨੂੰ ਇਕ ਤਾਰ ਭੇਜੀ ਜਿਸ ਵਿਚ ਅਪਣੇ ਮੁਕਦਮੇ ਦੇ ਖੁਲੇਤੋਰ ਪਰ ਵਿਚਾਰ ਕਰਨ ਦੀ ਬੇਨਤ ਕੀਤੀ। ਦੂਜੀ ਤਾਰ ਉਸਨੇ ਵਡੇ ਲਾਟ ਪਾਸ ਭੇਜੀ। ਜਿਸ ਵਿਚ ਓਸਨੇ ਲਿਖਿਆ ਕਿ ਜੇਕਰ ਮੈਂ ਅਪਣਾ ਵਕੀਲ ਹਿੰਦੁਸਤਾਨ ਦੀ ਕੌਂਸਿਲ ਵਿਚ ਭੇਜਾਂ ਤਾਂ ਓਸਨੂੰ ਖਰਚ ਮਿਲੇਗਾ ਕਿ ਨਹੀਂ? ਪਰ ਦਲੀਪ ਸਿੰਘ ਦੀਆਂ ਦੋਵੇਂ ਬੇਨਤੀਆਂ ਹੀ ਮਨਜੂਰ ਨਾ ਹੋਈਆਂ। ਓਸਨੂੰ ਜਬਰਨ ਮੁੜਕੇ ਵਿਲੈਤ ਪੁਚਾਯਾ ਗਿਆ ਜਿਸਤੋਂ ਓਸ ਵਿਚਾਰੇ ਦਾ ਮਨ ਵਡਾ ਖਿੰਨ ਹੋਯਾ। ਓਸਦੇ ਗੁਸੇ ਦੀ ਕੋਈ ਹਦ ਨਾ ਰਹੀ ਓਸਨੇ ਪਬਲਿਕ ਵਿਚ ਇਹ ਕੈਹਣਾ ਸ਼ੁਰੂ ਕੀਤਾ ਕਿ—"ਮੇਰੀ ੧੧ ਵਰਿਹਾਂ ਦੀ ਉਮਰ ਵਿਚ ਮੇਰੇ ਪਾਲਕਾਂ ਨੇ ਮੈਥੋਂ ਸੁਲਹਨਾਮੇਂ ਉਤੇ ਦਸਤ ਖਤ ਕਰਕੇ ਪੰਜਾਬ ਦਾ ਰਾਜ ਖੋਹ ਲਿਆ ਸੀ, ਸੋ ਓਹ ਸ਼ਰਤ ਮੈਨੂੰ ਮਨਜੂਰ ਨਹੀਂ।"

ਇਸ ਵੇਲੇ ਦਲੀਪਸਿੰਘਦੇ ਦਿਲਦਾ ਕੀਹਾਲਸੀ ਓਹ

ਇਕ ਇਸ ਨਿਕੀਜਿਹੀ ਘਟਨਾ ਤੋਂ ਹੀ ਮਾਲੂਮ ਹੋ ਸਕਦਾ ਹੈ ਕਿ ਜਿਸ ਦਲੀਪ ਸਿੰਘ ਨੇ ਪੈਹਲ ਇਕ ਦਿਨ ਮਹਾਰਾਣੀ ਵਿਕਟੋਰੀਆ ਦੇ ਹਥ ਵਿਚ ਕੋਹਨੂਰ ਹੀਰਾ ਵੇਖਕੇ ਅਪਣੇ ਆਤਮ ਸੰਜਮ ਦਾ ਭਾਰੀ ਸਬੂਤ ਦਿਤਾ ਸੀ ਓਸੇ ਦਲੀਪ ਸਿੰਘ ਨੇ ਉਕਤ ਘਟਨਾ (ਹਿੰਦੁਸਤਾਨ ਜਾਣ ਤੋਂ ਟੱਕਣ) ਦੇ ਪਿਛੋਂ ਮਹਾਰਾਣੀ ਵਿਕਟੋਰੀਆ ਨੂੰ ਕੋਹਨੂਰ ਹੀਰਾ ਪਾਈ ਵੇਖਕੇ, ਬਿਨਾ ਕਿਸੇ ਡਰ ਤੇ ਭੈ ਦੇ ਮਹਾਰਾਣੀ ਦੇ ਸਾਹਮਣੇ ਹੀ ਆਖ ਦਿਤਾ--"ਇਹ ਹੀਰਾ ਮੇਰੇ ਬਾਪ ਦਾ ਹੈ, ਇਸਦੇ ਉਤੇ ਤੁਹਾਡਾ ਕੋਈ ਹਕ ਨਹੀਂ।"

ਪਰ ਮਹਾਰਾਣੀ ਨੇ ਓਸਦੀ ਇਸ ਗਲ ਉਤੇ ਕੋਈ ਗੁਸਾ ਪ੍ਰਗਟ ਨਾ ਕੀਤਾ ਅਤੇ ਨਾ ਓਸਨੂੰ ਇਸਦੇ ਲਈ ਕੁਝ ਸਜ਼ਾ ਹੀ ਦਿਤੀ। ਪਰ ਇਸ ਘਟਨਾ ਦੇ ਪਿਛੋਂ ਅੰਗ੍ਰੇਜ਼ਾਂ ਦਾ ਇਤਬਾਰ ਦਲੀਪ ਸਿੰਘ ਉਪਰੋਂ ਬਿਲਕੁਲ ਜਾਂਦਾ ਰਿਹਾ। ਉਹ ਓਸ ਦਿਨ ਤੋਂ ਓਸਦੇ ਉਤੇ ਹੋਰ ਵੀ ਕਰੜੀ ਨਜ਼ਰ ਰਖਣ ਲਗ ਪਏ। ਐਸੀ ਦਸ਼ਾ ਵਿਚ ਦਲੀਪ ਸਿੰਘ ਦਾ ਦਿਲ ਵੀ ਉਦਾਸ ਹੋਗਿਆ। ਓਸਨੇ ਸਰਕਾਰ ਤੋਂ ਮਿਲਦਾ ਗੁਜ਼ਾਰਾ ਲੈਣਾ ਵੀ ਛਡ ਦਿਤਾ ਅਤੇ ਕਿਸੇ ਢੰਗ ਨਾਲ ਵਲੈਤੋਂ ਤਿਲਕਕੇ ਫ੍ਰਾਂਸ ਨੂੰ ਨਿਕਲ ਗਿਆ।

ਦਲੀਪ ਸਿੰਘ ਨੇ ਫ੍ਰਾਂਸ ਪਹੁੰਚਕੇ ਓਥੋਂ ਦੇ ਹਾਕਮ ਪਾਸ ਫ੍ਰਾਂਸੀਸੀ ਫੌਜਦੀ ਸਹਾਯਤਾ ਨਾਲ ਫ੍ਰਾਂਸਦੇ ਹਿੰਦੁਸਤਾਨੀ ਨਗਰ ਪਾਂਡੂਚੇਰੀ* ਭੇਜਣ ਦੀ ਪ੍ਰਾਰਥਨਾ ਕੀਤੀ। ਪਰ ਓਸਨੇ ਇਸਦੇ ਪਿਛੇ ਇੰਗਲੈਂਡ ਨਾਲ ਵਿਗਾੜ ਕਰਨੀ ਠੀਕ

*ਪਾਂਡੂਚੇਰੀ ਇਲਾਕਾ ਮਦਰਾਸ ਵਿਚ ਫ੍ਰਾਂਸੀਸੀਸ਼ਹਿਰ ਹੈ।

ਨਾ ਸਮਝੀ। ਲਾਚਾਰ ਦਲੀਪਸਿੰਘ ਭੇਸ ਬਦਲਕੇ ਅਪਣੇ
ਇਕ ਨੌਕਰ ਅਰੋੜੇ ਸਿੰਘ ਸਣੇ ਜਰਮਨੀ ਦੀ ਰਾਜਧਾਨੀ
ਬਰਲਿਨ ਜਾ ਪਹੁੰਚਾ।

ਦਲੀਪ ਸਿੰਘ ਨੇ ਫਰਾਂਸ ਤੋਂ ਰੂਸ ਵਿਚ ਜਾਣ ਵੇਲੇ
ਇਕ ਨਕਲੀ ਨਾਮ ਰਖਕੇ ਪਾਸ ਪੋਰਟ ਲਿਆ। ਪਰ
ਜਰਮਨੀ ਦੀ ਹਦ ਉਤੇ ਚੋਰਾਂ ਨੇ ਪਾਸ ਪੋਰਟ ਤੇ ਰੁਪਯੇ ਆਦਿ
ਚੋਰੀ ਕਰ ਲਏ। ਲਾਚਾਰ ਹਾਰਕੇ ਦਲੀਪ ਸਿੰਘ ਨੇ
ਅਖਬਾਰ "ਮਾਸਕੋ ਗਜ਼ਟ" ਦੇ ਐਡੀਟਰ ਕਟਕਫ ਦੇ ਪਾਸ
ਤਾਰ ਦੇ ਰਾਹੀਂ ਅਪਣਾ ਅਸਲੀ ਨਾਮ ਤੇ ਹਾਲ ਭੇਜਿਆ।
ਮਾਸਕੋ ਗਜ਼ਟ ਦੇ ਐਡੀਟਰ ਨੇ ਉਸਦੇ ਲਈ ਐਸਾ ਪ੍ਰਬੰਧ
ਕਰ ਦਿਤਾ ਕਿ ਜਿਸਤੋਂ ਫੇਰ ਕੋਈ ਔਕੜ ਦਲੀਪਸਿੰਘ ਨੂੰ
ਨਾ ਆਈ ਅਤੇ ਸਨ ੧੮੮੭ ਦੇ ਅਪਰੈਲ ਮਹੀਨੇ ਵਿਚ
ਓਹ ਮਾਸਕੋ ਸ਼ੈਹਰ ਵਿਚ ਜਾ ਪਹੁੰਚਾ। ਜੂਨ ਮਹੀਨੇ ਵਿਚ
ਮਾਸਕੋ ਦੇ ਹਾਕਿਮ ਨੇ ਦਲੀਪ ਸਿੰਘ ਨਾਲ ਮੁਲਾਕਾਤ
ਕਤੀ। ਇਸ ਵੇਲੇ ਦਲੀਪ ਸਿੰਘ ਆਪਣੇਆਪਨੂੰ ਇੰਗਲੈਂਡ
ਦਾ ਦੁਸ਼ਮਣ ਕੈਹਣ ਤੋਂ ਕਿਸੇਤਰਾਂ ਦੀ ਸੰਗ ਨਹੀਂ ਕਰਦਾ
ਸੀ। ਦਲੀਪ ਸਿੰਘ ਨੇ ਮਾਸਕੋ ਦੇ ਹਾਕਿਮ ਦੀ ਰਾਹੀਂ ਰੂਸ
ਦੇ ਬਾਦਸ਼ਾਹ ਅਲੇਗਜੰਡਰ ਦੀ ਸੇਵਾ ਵਿਚ ਇਕ ਬੇਨਤੀ
ਪਤ੍ਰ ਭਜਿਆ॥

ਇਸ ਘਟਨਾ ਦੇ ਕਈ ਮਹੀਨੇ ਬਾਦ ਦਲੀਪ ਸਿੰਘ
ਨੂੰ ਇਹ ਖਬਰ ਆਈ ਕਿ ਉਨਾਂ ਦੀ ਇਸਤ੍ਰੀ ਮਹਾਰਾਣੀ
ਬੰਬਾ ੧੫ ਦਿਸੰਬਰ ੧੮੮੭ ਨੂੰ ਚਲਾਣਾ ਕਰ ਗਈ। ਰਾਣੀ
ਬੰਬਾ ਹਿੰਦੁਸਤਾਨ ਦੀਆਂ ਪ੍ਰਤਿਬ੍ਰਤਾ ਇਸਤ੍ਰੀਆਂ ਜੇਹੀ ਸੀ
ਉਸਦੇ ਚਲਾਣੇ ਤੋਂ ਦਲੀਪ ਸਿੰਘ ਨੂੰ ਬਹੁਤ ਦੁਖ ਹੋਯਾ

ਚਿੰਤਾ ਤੇ ਦੁਖਾਂ ਦੇ ਕਾਰਣ ਦਲੀਪ ਸਿੰਘ ਦਾ ਚਿਤ ਸਥਿਰ ਨਾ ਰਿਹਾ। ਅਕਤੂਬਰ ਸਨ ੧੮੮੭ ਵਿਚ ਦਲੀਪ ਸਿੰਘ ਨੇ ਹਿੰਦੁਸਤਾਨ ਦੇ ਖਾਸ ਅਖਬਾਰਾਂ ਵਿਚ ਇਕ ਚਿਠੀ ਛਪਵਾਈ ਜਿਸਦਾ ਇਹ ਮਤਲਬ ਸੀ:—

"ਮੇਰੀ ਯਾਰਾਂ ਵਰ੍ਹੇ ਦੀ ਉਮਰ ਵਿਚ ਮੈਥੋਂ ਮੇਰੇ ਪਾਲਕਾਂ ਨੇ ਪੰਜਾਬ ਜ਼ਬਤ ਕਰਨ ਦੇ ਕਾਗਜ਼ ਉਤੇ ਜਬਰਨ ਦਸਤਖਤ ਕਰਾ ਲਏ ਸਨ। ਪਰ ਹੁਣ ਓਹ ਮੈਨੂੰ ਮਨਜ਼ੂਰ ਨਹੀਂ। ਮੈਂ ਆਜ਼ਾਦ ਬਾਦਸ਼ਾਹਾਂ ਵਾਂਗ ਰੂਸ ਦੇਸ ਦੀ ਫੌਜ ਨਾਲ ਅਪਣਾ ਰਾਜ ਲੈਣ ਲਈ ਹਿੰਦੁਸਤਾਨਔਣਵਾਲਾਹਾਂ"

ਨਾਲ ਹੀ ਦਲੀਪ ਸਿੰਘ ਨੇ ਹਿੰਦਵਾਸੀਆਂ ਪਾਸੋਂ ਧਨ ਦੀ ਅਪੀਲ ਵੀ ਕੀਤੀ। ਜਿਸ ਵਿਚ ਉਸਨੇ ਕਿਹਾ ਹਿੰਦੁਸਤਾਨ ਦੇ ੨੫ ਕਰੋੜ ਨਿਵਾਸੀ ਇਕ ੨ ਪੈਸਾ ਮਹੀਨਾ ਤੇ ਪੰਜਾਬ ਵਾਸੀ ਇਕ ਆਨਾ ਮਹੀਨਾ ਮੈਨੂੰ ਦੇਣ। ਪਰ ਕਿਸੇ ਨੇ ਵੀ ਧਨ ਦੀ ਮਦਦ ਨਾ ਕੀਤੀ। ਦਲੀਪ ਸਿੰਘ ਦੇ ਬੇਨਤੀ ਪਤ੍ਰ ਉਤੇ ਰੂਸਦੇ ਬਾਦਸ਼ਾਹ ਨੇਵੀ ਨਾਂ ਧਯਾਨ ਦਿਤਾ ਤੇ ਨਾ ਮੁਲਾਕਾਤ ਕਰਕੇ ਹਮਦਰਦੀ ਹੀ ਪਰਗਟ ਕੀਤੀ। ਇਸ ਤਰਾਂ ਦਲੀਪ ਸਿੰਘ ਦੀ ਅੰਗਰੇਜ਼ਾਂ ਪਾਸੋਂ ਬਦਲਾ ਲੈਣ ਦੀ ਇਛਾ ਮਨ ਵਿਚ ਹੀ ਰਹ ਗਈ। ਠੀਕ ਵਿਚਾਰੇ ਦੀ ਇਹ ਦਸ਼ਾ ਹੋਈ:—

ਦਿਲੇ ਨਾਸ਼ਾਦ ਕੋ ਆਰਾਮ ਪਹਲੂ ਮੇਂ ਨਹੀਂ ਆਯਾ।
ਕਭੂੰ ਮੈਂ ਕਜ਼ਾ ਜ਼ਾਲਿਮ ਮੇਰੇ ਕਾਬੂ ਮੇਂ ਨਹੀਂ ਆਯਾ।



# ਅੰਤਿਮ ਸਿਖ ਬਾਦਸ਼ਾਹ ਦਾ ਅੰਤ

"ਹੋਵੇਂਗੇ ਅਬ ਨ ਜ਼ੁਲਮੋ ਸਿਤਮ ਆਸਮਾਨ ਕੇ ।
ਅਬ ਮੈਂ ਲਹਦ ਮੇਂ ਸੋਊਂਗੀ ਚਾਦਰ ਕੋ ਤਾਨਕੇ ।"

* * * * *

"ਮਰਨਾ ਭਲਾ ਵਿਦੇਸ ਦਾ ਜਹਾਂ ਨ ਅਪਨਾ ਕੋਇ ।
ਮਾਸਖਾਣ ਜੀ ਜੰਤ ਮਿਲ ਮਹਾ ਮਹੋਤਸਵ ਹੋਇ ।"
(ਰੀਤੀ ਰਤਨਾਕਰ)

ਇਸਤਰਾਂ ਰੂਸ ਵਿਚੋਂ ਕਿਸੇਤਰਾਂ ਦੀ ਸਹੈਤਾ ਦੇ ਨਾ ਮਿਲਣ ਪਰ ਨਿਰਾਸ ਹੋਕੇ ਮਹਾਰਾਜਾ ਦਲੀਪ ਸਿੰਘ ਫ੍ਰਾਂਸ ਦੀ ਰਾਜਧਾਨੀ ਪੈਰਿਸ ਵਿਚ ਸਨ ੧੮੯੦ ਨੂੰ ਮੁੜ ਆਏ । ਓਥੇ ਕੁਝ ਦਿਨ ਰੈਹਣ ਪਿਛੋਂ ਓਨਾਂ ਨੂੰ ਇਕ ਭਾਰੀ ਰੋਗ ਹੋ ਗਿਆ । ਪਿਤਾ ਦੀ ਬੀਮਾਰੀ ਦੀ ਖਬਰ ਸੁਣਕੇ ਆਪਦੇ ਵਡੇ ਪੁਤ੍ਰ ਵਿਕਟਰ ਦਲੀਪਸਿੰਘ ਪੈਰਿਸ ਆਏ ਤੇ ਅਪਣ ਪਿਤਾ ਦੀ ਸੇਵਾ ਕੀਤੀ । ਬੀਮਾਰੀ ਦੀ ਹਾਲਤ ਵਿਚ ਦਲੀਪ ਸਿੰਘ ਨੇ ਮਹਾਰਾਣੀ ਵਿਕਟੋਰੀਆ ਦੇ ਪਾਸ ਇਕ ਮਾਫੀਨਾਮਾ ਭੇਜਿਆ । ਜਿਸ ਵਿਚ ਆਪਨੇ ਇੰਗਲੈਂਡ ਦੇ ਵਿਰੁਧ ਜੋ ਕੰਮ ਕੀਤੇ ਸਨ ਉਨਾਂ ਲਈ ਮਾਫੀ ਮੰਗੀ ਤੇ ਮਹਾਰਾਣੀ ਵਿਕਟੋਰੀਆ ਨੇ ਵੀ ਉਨਾਂਨੂੰ ਮਾਫ ਕਰ ਦਿਤਾ । ਉਸ ਮਾਫੀ ਨਾਮੇ ਨੂੰ ਪਾਕੇ ਦਲੀਪਸਿੰਘ ਬਹੁਤ ਪ੍ਰਸੰਨ ਹੋਏ ਤੇ ਓਸੇ ਵਰ੍ਹੇ ਦੇ ਅਗਸਤ ਵਿਚ ਫੇਰ ਇੰਗਲੈਂਡ ਗਏ । ਓਥੋਂ ਫੇਰ ਵਾਪਸ ਆਕੇ ਅਪਣੇ ਜੀਵਨ ਦੇ ਅੰਤਿਮ ਦਿਨ ਓਹ ਪੈਰਿਸ ਵਿਚ ਬਿਤਾਣ ਲੱਗੇ ।

ਅਦਨ ਤੋਂ ਜਬਰਨ ਵਿਲੈਤ ਮੋੜਨ ਵੇਲੇ ਦਲੀਪ

ਸਿੰਘ ਜੀ ਨੇ ਅੰਮ੍ਰਿਤ ਛਕਕੇ ਮੁੜਕੇ ਸਿਖ ਧਰਮ ਗ੍ਰਹਣ ਕਰ ਲਿਆ ਸੀ ਤੇ ਵਿਕਟੋਰੀਆ ਦੇ ਮਾਫੀਨਾਮੇ ਪਿਛੋਂ ਹੋਰ ਕੋਈ ਖਾਸ ਵਾਰਦਾਤ ਨਾ ਵਰਤੀ। ਹਾਂ ਉਨਾਂ ਨੇ ਇਕ ਫ੍ਰਾਂਸੀਸੀ ਮੇਮ ਨਾਲ ਸ਼ਾਦੀ ਕਰ ਲਈ ਸੀ ਪਰ ਉਸ ਵਿਚੋਂ ਕੋਈ ਸੰਤਾਨ ਨਾ ਹੋਈ।

ਅਕਤੂਬਰ ਸਨ ੧੮੯੩ ਨੂੰ ਪੈਰਿਸ ਦੇ ਇਕ ਹੋਟਲ ਵਿਚ ਪੰਜਾਬ ਦਾ ਅੰਤਿਮ ਸਿਖ ਬਾਦਸ਼ਾਹ ਮਹਾਰਾਜਾ ਦਲੀਪ ਸਿੰਘ ਤਪਦਿਕ ਦੀ ਬੀਮਾਰੀ ਨਾਲ ਚਲਾਣਾ ਕਰ ਗਿਆ ਤੇ ੨੯ ਅਕਤੂਬਰ ਵਾਲੇ ਦਿਨ ਅਲਬਰਨ ਮਹਿਲ ਦੇ ਕਬਰਸਤਾਨ ਵਿਚ ਮਹਾਰਾਜੇ ਦਲੀਪ ਸਿੰਘ ਦੀ ਲੋਥ ਦਫਨਾਈ ਗਈ। ਇਸ ਮੌਕੇ ਉਤੇ ਮਹਾਰਾਣੀ ਵਿਕਟੋਰੀਆ, ਯੁਵਰਾਜ ਐਡਵਰਡ ਤੇ ਫਰਾਂਸ ਦੇ ਪ੍ਰੈਜ਼ੀਡੰਟ ਆਦ ਨੇ ਦਲੀਪ ਸਿੰਘ ਦਾ ਆਦਰ ਕਰਨ ਲਈ ਫੁਲਾਂ ਦੇ ਹਾਰ ਭੇਜੇ। ਠੀਕ ਹੈ:—

"ਪਸ ਮੁਰਦਨ ਤੋ ਰਹਨੇ ਦੋ ਜ਼ਮੀਪਰ ਐ ਸਬਾ ਮੁਝਕੋ।
ਕਿ ਮਿੱਟੀ ਖਾਕਸਾਰੋਂ ਕੀ ਨਹੀਂ ਬਰਬਾਦ ਕਰਤੇ ਹੈਂ"॥

ਜਾਓ ਦਲੀਪ ਸਿੰਘ! ਇਸ ਸੰਸਾਰ ਤੋਂ ਜਾਓ। ਤੁਹਾਨੂੰ ਇਸ ਸੰਸਾਰ ਵਿਚ ਤਾਂ ਸ਼ਾਂਤੀ ਨਾ ਮਿਲੀ ਸ਼ਾਇਦ ਦੂਜੀ ਦੁਨੀਆਂ ਵਿਚ ਮਿਲ ਜਾਵੇ। ਤੁਹਾਡੇ ਜੀਵਨ ਵਿਚ ਤੁਹਾਡੇ ਨਾਲ ਕਿਸੇ ਨੇ ਵੀ ਹਮਦਰਦੀ ਨਾ ਵਿਖਾਈ। ਪਰ ਜਦ ਕੋਈ ਇਤਿਹਾਸਕਾਰ ਇਸ ਅਭਾਗੇ ਹਿੰਦੁਸਤਾਨ ਦਾ ਖਾਸ ਕਰ ਪੰਜਾਬ ਦਾ ਇਤਿਹਾਸ ਲਿਖੇਗਾ ਤਦ ਓਹ ਤੁਹਾਡੇ ਨਾਲ ਹਮਦਰਦੀ ਕਰਦਾ ਹੋਯਾ ਰੋਏ ਬਿਨਾ ਨਹੀਂ ਰਹੇਗਾ।

ਬਸ ਪਾਠਕ ਜੀ, ਤੁਸਾਂ ਜ਼ਮਾਨੇ ਦਾ ਰੰਗ ਢੰਗ ਵੇਖ

ਲਿਆ ਕਿ ਕਿਸਤਰਾਂ ਮਹਾਰਾਜੇ ਰਣਜੀਤ ਸਿੰਘ ਦੇ ਪੁ
ਮਹਾਰਾਜੇ ਦਲੀਪ ਸਿੰਘ ਦੇ ਜੀਵਨ ਦਾ ਅੰਤ ਹੋਯਾ ।
ਦਲੀਪ ਸਿੰਘ ਕਿਸੇ ਸਮੇਂ ਪੰਜਾਬ ਦੇ ਬੇਗਿਣਤ ਨਿਵਾਸੀ
ਦਾ ਮਹਾਰਾਜਾ ਹੁੰਦਾ ਉਸ ਮਹਾਰਾਜੇ ਨੂੰ ਆਪਣੇ ਖਰਚ ਲ
ਪੰਜਾਬੀਆਂ ਪਾਸੋਂ ਇਕ ੨ ਪੈਸਾ ਮੰਗਣ ਦੀ ਲੋੜ ਪ
ਪਰ ਅਫਸੋਸ ਕਿਸੇ ਨੇ ਇਕ ਪੈਸਾ ਵੀ ਦੇਣਾ ਨਾ ਮੰਨਿਆਂ
ਪੰਜਾਬ ਕੇਸਰੀ ਮਹਾਰਾਜੇ ਰਣਜੀਤ ਸਿੰਘ ਦੇ ਪੁਤ੍ਰ
ਰੋਟੀ ਲਈ ਭਟਕਣਾ ਪਿਆ ਤੇ ਦੂਜਿਆਂ ਦਾ ਮੂੰਹ ਤਕ
ਪਿਆ। ਕਾਲ ਦੀ ਨਿਰਾਲੀ ਚਾਲ ਦਾ ਜੀਉਂਦਾ ਜਾਗ
ਦ੍ਰਿਸ਼ਟਾਂਤ ਇਸ ਨਾਲੋਂ ਵਧਕੇ ਭਲਾ ਹੋਰ ਕੀ ਹੋ ਸਕਦਾ ਹੈ
ਕਿਸੇ ਕਵੀ ਦਾ ਇਹ ਕਥਨ ਠੀਕ ਹੈ ॥

ਹਮੇਸ਼ਾ ਬਦਲਤਾ ਹੈ ਐਸਾ ਜ਼ਮਾਨਾ ।
ਕਿ ਹੈ ਆਜ ਇਸਕਾ ਕਲ ਉਸਕਾ ਜ਼ਮਾਨਾ।
ਦਿਖ਼ਾਤਾ ਹੈ ਨੌਰੰਗ ਕਜ਼ਾ ੨ ਜ਼ਮਾਨਾ ।
ਬਹੁਤ ਯਾਦ ਆਤਾ ਹੈ ਪਿਛਲਾ ਜ਼ਮਾਨਾ।

ਸਮਾਪਤ

ਸਰਦਾਰ ਪ੍ਰੈਸ ਚੌਕ ਪ੍ਰਾਗਦਾਸ ਅਮ੍ਰਿਤਸਰ ਵਿਚ
ਭਾਈ ਗੁਰਬਚਨਸਿੰਘ ਪ੍ਰਿੰਟਰ ਦੇ ਪ੍ਰਬੰਧ ਨਾਲ ਛਪਿਆ